
ਤੁਗਭੱਦਰਾ ਨਦੀ
ਨਾਗਲਪੁਰਾ
ਅਥਵਾ
ਨਾਗੇਨਹਅਲੀ
ਦ੍ਵਾਰ
ਸਾਲੇ ਤਿਰੁਮਲਰਾਯਪੁਰਾ
ਤਿਰੁਮਲ
ਦੇਵੀਯੰਮਾਪਟਨ
ਪਾਈ ਅਤੇ
ਨੂਨੀਜ਼ ਦੁਆਰਾ
ਵਰਣਿਤ ਤਾਲਾਬ
ਮੀਲ
ਸਕੇਲ


ਅਨੌਂਗਡੀ
ਵਿਠੱਲ
ਵੀਰੂਪਕਸ਼
ਮੰਦਰ
ਹੰਪੀ
ਕ੍ਰਿਸ਼ਣਪੁਰਾ
ਵਿਜੈ ਨਗਰ
ਅਥਵਾ
ਬਿਸਨਾਗ
ਤਾਲਾਬ
ਵਰਦਾਯਮਨਪਟਣ
ਵਿਜੈ ਨਗਰ ਅਤੇ ਉਸਦਾ ਆਲਾ-ਦੁਆਲਾ
(ਪਾਈ ਅਤੇ ਨੂਨੀਜ਼ ਨੇ ਥਾਵਾਂ ਦਾ ਵਰਣਨ ਕੀਤਾ ਹੈ)
ਭਾਰਤ ਸਰਕਾਰ ਦੇ ਸਰਵੇਅਰ-ਜਨਰਲ ਦੀ ਪ੍ਰਵਾਨਗੀ ਨਾਲ ਸਰਵੇ ਆਫ਼ ਇੰਡੀਆ ਮੈਪ ਤੇ ਆਧਾਰਿਤ
© ਭਾਰਤ ਸਰਕਾਰ 1977

ਭਾਰਤ ਦੇਸ਼ ਤੇ ਲੋਕ ਪੁਸਤਕਮਾਲਾ

# ਵਿਜੈ ਨਗਰ ਸਾਮਰਾਜ

ਡੋਮਿੰਗਜ਼ ਪਾਈ

ਅਤੇ

ਫਰਨਾਓ ਨੂਨੀਜ਼

ਅਨੁਵਾਦਕ

ਡਾ. ਧਰਮਪਾਲ ਸਿੰਗਲ



ਨੈਸ਼ਨਲ ਬੁਕ ਟਰੱਸਟ, ਇੰਡੀਆ

ਮੁਖ ਪੰਨੇ ਦਾ ਚਿੱਤਰ : ਹੰਪੀ ਦੇ ਕ੍ਰਿਸ਼ਨਪੁਰਾ ਵਿਖੇ ਨਰਸਿਮ੍ਹਾ ਦਾ ਇਕੋ ਪੱਥਰ 'ਚੋਂ ਘੜਿਆ ਬੁੱਤ। ਸਾਰੇ ਚਿੱਤਰ ਫਰੈਂਚ ਇੰਸਟੀਚਿਊਟ, ਪਾਂਡੀਚਰੀ ਤੋਂ ਧੰਨਵਾਦ ਸਹਿਤ ਲਏ ਗਏ ਹਨ।

ISBN 81-237-1044-5

1994 (ਸ਼ੱਕ ਸੰਮਤ 1916)



The Vijay Nagar Empire (*Punjabi*)

ਮੁੱਲ : 41·00

ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗ੍ਰੀਨ ਪਾਰਕ, ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਿਤ।

# ਧੰਨਵਾਦ

ਅਸੀਂ ਪ੍ਰੋਫ਼ੈਸਰ ਜੀਨ ਫਿਲਿਓਜ਼ੇਟ ਜੋ ਕਿ ਪਾਂਡੀਚਰੀ ਵਿਖੇ ਫਰੈਂਚ ਇੰਸਟੀਚਿਊਟ ਆਫ ਇੰਡੋਲੋਜੀ ਦੇ ਨਿਰਦੇਸ਼ਕ ਹਨ, ਤੋਂ ਮਿਲੇ ਅਮੁੱਲੇ ਸੁਝਾਵਾਂ ਲਈ ਉਨ੍ਹਾਂ ਦੇ ਧੰਨਵਾਦੀ ਹਾਂ। ਬਰਾਜ਼ੀਲ ਦੀ ਮੇਰੀ ਦੋਸਤ ਕੁਮਾਰੀ ਇਡਾ ਬਾਜੀਰਾ ਦੀ ਧੰਨਵਾਦੀ ਹਾਂ ਜਿਨ੍ਹਾਂ ਨੇ 1967 ਵਿਚ ਜਦੋਂ ਮੈਂ ਪੈਰਿਸ ਵਿਖੇ ਵਿਦਿਆਰਥਣ ਸੀ ਤਾਂ ਡੇਵਿਡ ਲੋਪਸ ਦੁਆਰਾ ਸੰਪਾਦਤ ਪਾਈ ਦੀ ਪੁਸਤਕ ਪੜ੍ਹਨ ਵਿਚ ਮੇਰੀ ਮਦਦ ਕੀਤੀ। ਮੈਂ ਸ੍ਰੀ ਫੋਨਤਾਨਲ ਦੀ ਵੀ ਧੰਨਵਾਦੀ ਹਾਂ ਜਿਸ ਦੀ ਸਹਾਇਤਾ ਨਾਲ ਫਰੈਂਚ ਇੰਸਟੀਚਿਊਟ, ਪਾਂਡੀਚਰੀ ਦੇ ਕਾਰਟੋਗਰਾਫੀ ਵਿਭਾਗ ਵਿਚ ਹੰਪੀ ਦਾ ਨਕਸ਼ਾ ਬਣਾਉਣ ਵਿਚ ਸਹਾਇਤਾ ਕੀਤੀ। ਅੰਤ ਵਿਚ ਮੈਂ ਆਪਣੇ ਪਤੀ ਪੀਰੀ ਸਾਈਲਵੇਨ ਫਿਲਿਓਜ਼ੇਟ ਵਲੋਂ ਮਿਲੀ ਨਿਰੰਤਰ ਸਹਾਇਤਾ ਅਤੇ ਸੁਝਾਵਾਂ ਲਈ ਉਨ੍ਹਾਂ ਦੀ ਧੰਨਵਾਦੀ ਹਾਂ।

— **ਵਸੁੰਧਰਾ ਫਿਲਿਓਜ਼ੇਟ**

# ਜਾਣ - ਪਛਾਣ

ਪਰੰਪਰਾ ਦੱਸਦੀ ਹੈ ਕਿ ਵਿਜੈ ਨਗਰ ਦੀ ਨੀਂਹ 1336 ਵਿਚ ਰਿਸ਼ੀ ਵਿਦਿਆ-ਰਣਯ ਦੇ ਸਹਿਯੋਗ ਨਾਲ ਹਰਿਹਰ ਜਾਂ ਹੱਕਾ ਅਤੇ ਬੱਕਾ ਨਾਮੀ ਦੋ ਭਰਾਵਾਂ ਵਲੋਂ ਰਖੀ ਗਈ ਸੀ। ਇਸ ਖ਼ਾਨਦਾਨ ਦੇ ਨਿਕਾਸ ਬਾਰੇ ਵਿਭਿੰਨ ਲੇਖਕ ਵੱਖ ਵੱਖ ਸਿੱਧਾਂਤ ਪੇਸ਼ ਕਰਦੇ ਹਨ। ਕੁਝ ਲੇਖਕਾਂ ਦਾ ਵਿਚਾਰ ਹੈ ਕਿ ਨੀਂਹ ਰੱਖਣ ਵਾਲਿਆਂ ਦਾ ਸੰਬੰਧ ਤੇਲਗੂ ਨਸਲ ਨਾਲ ਸੀ, ਪਰ ਵਧੇਰੇ ਵਿਦਵਾਨਾਂ ਦਾ ਵਿਚਾਰ ਹੈ ਕਿ ਉਹ ਮੂਲ ਰੂਪ ਵਿਚ ਕੰਨੜ ਸਨ। ਅਸੀਂ ਵਿਜੈ ਨਗਰ ਦੇ ਨੀਂਹਕਾਰਾਂ ਦੇ ਨਿਕਾਸ ਦੇ ਸਿੱਧਾਂਤ ਬਾਰੇ ਵਿਸਤਾਰ ਵਿਚ ਨਹੀਂ ਜਾਵਾਂਗੇ ਸਗੋਂ ਦੱਸਾਂਗੇ ਕਿ ਉਹ ਕਿਵੇਂ ਹੋਸਲਿਆ ਦੇ ਵਾਰਿਸ ਸਨ।

ਸਾਨੂੰ ਸ਼ਿਲਾਲੇਖ ਮਿਲੇ ਹਨ ਜੋ ਸਾਬਤ ਕਰਦੇ ਹਨ ਕਿ ਹਰਿਹਰ I ਅਤੇ ਬੱਕਾ I ਹੋਸਲਾ ਸਲਤਨਤ ਦੇ ਮਗਰਲੇ ਦੋ ਰਾਜਿਆਂ ਬੱਲਾਲ III ਤੇ IV ਜਿਹੜੇ ਕਿ ਕ੍ਰਮਵਾਰ 1342 ਅਤੇ 1345 ਤੱਕ ਜੀਵਤ ਰਹੇ ਦੇ ਸਮੇਂ ਹੋਸਲਾ ਸ਼ਾਸਕਾਂ ਦੀ ਸੇਵਾ ਵਿਚ ਸਨ। ਅਸੀਂ ਸਾਰੇ ਜਾਣਦੇ ਹਾਂ ਕਿ ਹੋਰ ਸਾਰੇ ਸਬੂਤਾਂ ਨਾਲੋਂ ਸ਼ਿਲਾਲੇਖ ਵਧੇਰੇ ਵਿਸ਼ਵਾਸਯੋਗ ਹੁੰਦੇ ਹਨ ਅਤੇ ਜੇ ਅਸੀਂ ਹੋਸਲਾ ਸਲਤਨਤ ਦੇ ਪਿਛਲੇਰੇ ਦੋਵੇਂ ਰਾਜਿਆਂ ਅਤੇ ਵਿਜੈ ਨਗਰ ਸਲਤਨਤ ਦੇ ਪਹਿਲੇ ਦੋ ਰਾਜਿਆਂ ਦੇ ਰਾਜ-ਕਾਲ ਦੇ ਸ਼ਿਲਾਲੇਖਾਂ ਦਾ ਸਰਵੇਖਣ ਕਰੀਏ ਤਾਂ ਅਸੀਂ ਬੜੀ ਆਸਾਨੀ ਨਾਲ ਇਸ ਸਿੱਟੇ ਤੇ ਪੁੱਜ ਜਾਂਦੇ ਹਾਂ ਕਿ ਹੋਸਲਿਆ ਦੇ ਸਾਰੇ ਮੁਖੀ, ਸਾਮੰਤ, ਰਿਸ਼ਤੇਦਾਰ ਅਤੇ ਹੋਸਲਿਆ ਦੀ ਸੇਵਾ ਵਿਚ ਕੰਮ ਕਰਨ ਵਾਲੇ ਇਨ੍ਹਾਂ ਦੋਵੇਂ ਭਰਾਵਾਂ ਦੀ ਸਹਾਇਤਾ ਕਰ ਰਹੇ ਸਨ ਤਾਂ ਜੋ ਇਹ ਬਾਹਰੀ ਹਮਲੇ ਦੇ ਖਤਰੇ ਦੇ ਰੂਬਰੂ ਹਿੰਦੂ ਸਲਤਨਤ ਅਤੇ ਧਰਮ ਦੀ ਰਖਿਆ ਕਰ ਸਕਣ। ਇਸ ਸਿੱਟੇ ਤੇ ਪੁੱਜ ਕੇ ਅਸੀਂ ਅਗਲੀਆਂ ਸਾਖੀਆਂ ਤੇ ਵਿਚਾਰ ਨਹੀਂ ਕਰਾਂਗੇ ਜਿਨ੍ਹਾਂ ਸਦਕਾ ਭੁਲੇਖੇ ਪੈਦਾ ਕਰਨ ਵਾਲੀਆਂ ਦੰਦ ਕਥਾਵਾਂ ਅਤੇ ਗੈਰ-ਇਤਿਹਾਸਿਕ ਘਟਨਾਵਾਂ ਨੂੰ ਸ਼ਹਿ ਮਿਲਦੀ ਹੈ।

ਹਾਸਪੇਟ ਤੋਂ ਲਗਭਗ ਦਸ ਕਿਲੋਮੀਟਰ ਦੂਰ ਤੁੰਗਭੱਦਰਾ ਦੇ ਦੱਖਣੀ ਕੰਢਿਆਂ ਤੇ ਹੰਪੀ ਵਸਿਆ ਹੋਇਆ ਹੈ। ਇਸੇ ਦਰਿਆ ਦੇ ਉੱਤਰੀ ਕੰਢਿਆਂ ਤੇ ਅਨੇਗੋਂਡੀ ਸਥਿਤ

ਹੈ। ਹੰਪੀ ਤੋਂ ਬਾਰਾਂ ਮੀਲ ਦੱਖਣ ਪੂਰਬ ਵਿਚ ਕਾਂਪਿਲੀ ਜਾਂ ਕਾਂਪਲੀ ਨਾਮੀ ਥਾਂ ਹੈ। ਕਾਂਪਿਲੀ, ਅਨੇਗੋਂਡੀ ਅਤੇ ਹੰਪੀ ਨੇ ਕਰਨਾਟਕ ਦੇ ਇਤਿਹਾਸ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ ਹੈ।

ਹੰਪੀ ਦੀ ਪੌਰਾਣਿਕਤਾ ਮਹਾਕਾਵਿ ਕਾਲ ਤੱਕ ਪਸਰੀ ਹੈ। ਰਾਮਾਇਣ ਕਾਲ ਵਿਚ ਹੰਪੀ ਕਿਸ਼ਕਿੰਧਾ ਕਰਕੇ ਜਾਣੀ ਜਾਂਦੀ ਸੀ ਅਤੇ ਤੁੰਗਭੱਦਰਾ ਨਦੀ ਹੀ ਪੰਪਾਸੁਰ ਸੀ। ਇਥੋਂ ਤਕ ਕਿ ਹੁਣ ਵੀ ਜਦ ਅਸੀਂ ਅਨੇਗੋਂਡੀ ਵਿਖੇ ਚਿੰਤਾਮਣੀ ਮਠ ਜਾਂਦੇ ਹਾਂ, ਲੋਕੀਂ ਸਾਨੂੰ ਉਹ ਥਾਂ ਦਿਖਾਉਂਦੇ ਹਨ ਜਿਥੇ ਰੁੱਖਾਂ ਉਹਲੇ ਖਲੋ ਕੇ ਰਾਮ ਨੇ ਵਾਲੀ ਨੂੰ ਮਾਰਿਆ ਸੀ ਤੇ ਸੁਗਰੀਵ ਨੂੰ ਤਖਤ ਤੇ ਬਹਾਇਆ ਸੀ। ਪੰਪ ਮਹਾਤਮਯ ਅਨੁਸਾਰ, ਤੁੰਗਭੱਦਰਾ ਦੇ ਦੱਖਣੀ ਕੰਢੇ ਤੇ ਇਕ ਸਰੋਵਰ ਹੈ ਜਿਸ ਨੂੰ ਸਥਾਨਕ ਲੋਕ ਸੀਤਾਕੁੰਡ ਕਹਿੰਦੇ ਹਨ। ਜਦ ਰਾਵਣ ਸੀਤਾ ਦਾ ਹਰਨ ਕਰਕੇ ਲੰਕਾ ਲਿਜਾ ਰਿਹਾ ਸੀ ਤਾਂ ਇਥੇ ਸੀਤਾ ਨੇ ਇਸ਼ਨਾਨ ਕੀਤਾ ਸੀ। ਇਹ ਸਰੋਵਰ ਹੰਪੀ ਵਿਖੇ ਕੋਡੰਡਰਮਾ ਮੰਦਰ ਨੇੜੇ ਹੈ। ਇਹ ਉਹ ਸਥਾਨ ਹੈ ਜਿਥੇ ਰਾਮ ਹਨੂਮਾਨ ਨੂੰ ਮਿਲੇ ਸਨ ਅਤੇ ਆਪਣਾ ਸੰਦੇਸ਼ ਵਾਹਕ ਬਣਾ ਕੇ ਸੀਤਾ ਦੀ ਸੁਧ ਲੈਣ ਲਈ ਲੰਕਾ ਵਿਚ ਭੇਜਦੇ ਸਨ। ਇਨ੍ਹਾਂ ਤੋਂ ਛੁੱਟ, ਕੁਦਰਤੀ ਪਥਰੀਲੀ ਪਟੜੀ ਤੇ ਕੁਝ ਲੰਮੀਆਂ ਲਕੀਰਾਂ ਦੇਖੀਆਂ ਜਾ ਸਕਦੀਆਂ ਹਨ ਜਿਨ੍ਹਾਂ ਨੂੰ "ਸੀਤਾ ਸਿਰਾਗੂ" ਜਾਂ ਸੀਤਾ ਦੀ ਸਾੜ੍ਹੀ ਕਿਹਾ ਜਾਂਦਾ ਹੈ। ਹਾਸਪੇਟ ਤੋਂ ਅਨੇਗੋਂਡੀ ਦੇ ਰਸਤੇ ਕੁਦਰਤੀ ਪਥਰੀਲੀਆਂ ਪਹਾੜੀਆਂ ਵਿਚਾਲੇ ਇਕ ਸਰੋਵਰ ਹੈ। ਇਹ ਸਰੋਵਰ ਵੀ ਪੰਪ ਸਰੋਵਰ ਕਰਕੇ ਜਾਣਿਆ ਜਾਂਦਾ ਹੈ, ਇਹ ਉਹ ਥਾਂ ਹੈ ਜਿਥੇ ਪਾਰਬਤੀ ਨੇ ਸ਼ਿਵ ਜੀ ਮਹਾਰਾਜ ਦਾ ਪਿਆਰ ਪ੍ਰਾਪਤ ਕਰਨ ਤੇ ਉਨ੍ਹਾਂ ਨਾਲ ਇਕ ਰੂਪ ਹੋਣ ਲਈ ਘੋਰ ਤਪ ਕੀਤਾ ਸੀ। ਇਥੇ ਦੋ ਗੁਫਾਵਾਂ ਹਨ। ਇਕ ਵਿਚ, ਸਬਰੀ ਰਾਮ ਲਈ ਇੰਤਜ਼ਾਰ ਕਰਦੀ ਤੇ ਉਨ੍ਹਾਂ ਨੂੰ ਬੇਰ ਫਲ ਦਿੰਦੀ ਦੱਸੀ ਜਾਂਦੀ ਹੈ; ਦੂਜੀ ਵਿਚ ਪਾਰਬਤੀ ਨੇ ਤਪ ਕਰਕੇ ਸ਼ਿਵ ਨੂੰ ਖੁਸ਼ ਕੀਤਾ ਸੀ। ਕਹਿੰਦੇ ਹਨ ਕਿ ਸ਼ਿਵ ਪ੍ਰਗਟ ਹੋਏ ਅਤੇ ਉਨ੍ਹਾਂ ਨੇ ਪਾਰਬਤੀ ਨੂੰ ਨਦੀ ਦੇ ਦੱਖਣੀ ਕੰਢਿਆਂ ਤੇ ਸਥਿਤ ਹੇਮਕੂਟ ਪਰਬਤ ਤੇ ਬਣੇ ਆਪਣੇ ਨਿਵਾਸ ਸਥਾਨ ਤੇ ਜਾਣ ਲਈ ਆਖਿਆ। ਹੇਮਕੂਟ ਪਰਬਤ ਤੇ ਸ਼ਿਵ ਜੀ ਮਹਾਰਾਜ ਤੇ ਪਾਰਬਤੀ ਦਾ ਵਿਆਹ ਰਚਾਇਆ ਗਿਆ ਅਤੇ ਇਸ ਪਿਛੋਂ ਇਹ ਸਥਾਨ ਪਾਰ੍ਬਤੀ ਦੇ ਨਾਂ ਤੇ ਪੰਪਕਸ਼ੇਤਰ ਜਾਂ ਸਿੱਧਾ ਹੰਪੀ ਕਰਕੇ ਜਾਣਿਆ ਜਾਣ ਲੱਗਾ। ਕਦੇ ਕਦੇ ਇਸ 'ਕਸ਼ੇਤਰ' ਨੂੰ ਇਥੋਂ ਦੇ ਇਸ਼ਟ ਦੇਵ ਵੀਰੂਪਕਸ਼ ਦੇ ਨਾਂ ਸਦਕਾ ਵੀਰੂਪਕਸ਼ਤੀਰਥ ਵੀ ਕਿਹਾ ਜਾਂਦਾ ਹੈ।

ਇਸ ਮਿਥ ਅਨੁਸਾਰ ਹੰਪੀ ਨੇ ਇਤਿਹਾਸ ਵਿਚ ਬਹੁਤ ਮਹੱਤਵਪੂਰਨ ਰੋਲ ਅਦਾ ਕੀਤਾ ਹੋਵੇਗਾ। ਧੁਰ ਅੱਠਵੀਂ ਸਦੀ ਤੋਂ ਲੈ ਕੇ ਸਾਨੂੰ ਇਹ ਨਾਂ ਅਨੇਕ ਸ਼ਿਲਾਲੇਖਾਂ ਵਿਚ ਮਿਲਦਾ ਹੈ। ਨੌਵੀਂ ਸਦੀ ਵਿਚ ਹੰਪੀ ਉਤੇ ਚਾਲੂਕਯ ਵੰਸ਼ ਦਾ ਰਾਜ ਸੀ ਅਤੇ ਚਾਲੂਕਯ ਸੋਮੇਸ੍ਰਰ ਉਥੇ ਕੁਝ ਦਾਨ ਦੇਣ ਲਈ ਗਿਆ ਸੀ। ਨੂਨੀਜ ਦੀ ਦੱਸ

ਅਨੁਸਾਰ, ਕੁਝ ਦਾ ਵਿਚਾਰ ਹੈ ਕਿ ਹੰਪੀ ਇਕ ਮਾਰੂਥਲ ਸੀ ਅਤੇ ਇਸ ਰਾਜ ਦੇ ਨਿਰਮਾਣ ਕਾਲ ਵੇਲੇ ਇਹ ਬਹੁਤ ਘੱਟ ਵਸੋਂ ਵਾਲਾ ਖੇਤਰ ਸੀ । ਹੰਪੀ ਦੇ ਵੀਰੂ-ਪਕਸ਼ ਮੰਦਰ ਦੇ ਸ਼ਿਲਾਲੇਖ ਦੀ ਪਰੀਖਿਆ ਕਰਨ ਤੇ ਇਹ ਬਿਆਨ ਨਿਰਾਧਾਰ ਹੋ ਜਾਂਦਾ ਹੈ ਜਿਸ ਵਿਚ ਕਿਹਾ ਗਿਆ ਹੈ ਕਿ 1199 ਵਿਚ ਸਰਦਾਰ ਮੁੜਗੋੜ ਨੇ ਮੰਦਰ ਲਈ ਕੁਝ ਭੂਮੀ ਅਤੇ 'ਛੱਤਰ' ਹੇਠ ਬ੍ਰਹਮ-ਭੋਜ ਲਈ ਕੁਝ ਦਾਨ ਦਿੱਤਾ ਸੀ; ਅਤੇ ਇਹ 'ਛੱਤਰ' ਹੁਣ ਤਕ ਵੀ ਵਰਤਮਾਨ ਹੈ । ਇਹ ਦਾਨ ਪੰਪਾ ਤੀਰਥ ਵਿਚ ਰਹਿਣ ਵਾਲੇ ਸੱਤ ਸੌ ਬ੍ਰਾਹਮਣਾਂ ਸਾਮਹਣੇ ਦਿੱਤਾ ਗਿਆ ਸੀ । ਉਸੇ ਸ਼ਿਲਾਲੇਖ ਵਿਚ ਹੰਪੀ ਦਾ ਜ਼ਿਕਰ ਵੀਰੁਪਕਸ਼ਤੀਰਥ ਕਰਕੇ ਆਇਆ ਹੈ । ਜਿਵੇਂ ਕਿ ਪਹਿਲਾਂ ਕਿਹਾ ਜਾ ਚੁਕਾ ਹੈ, ਉਨ੍ਹਾਂ ਦਿਨੀਂ ਹੰਪੀ ਨੂੰ ਵੀਰੂਪਕਸ਼ਤੀਰਥ ਅਤੇ ਪੰਪਕਸ਼ੇਤਰ ਕਿਹਾ ਜਾਂਦਾ ਸੀ ।

ਫੇਰ ਹੰਪੀ ਹੋਸਲਿਆ ਦੇ ਸ਼ਾਸਨ ਹੇਠ ਆ ਗਿਆ । ਵੀਰੂਪਕਸ਼ ਦੇ ਮੰਦਰ ਦਾ ਇਕ ਸ਼ਿਲਾਲੇਖ ਸੋਮੇਸ੍ਵਰ ਨਾਮੀ ਇਕ ਹੋਸਲਾ ਰਾਜੇ ਅਤੇ ਉਸ ਵਲੋਂ ਕੀਤੇ ਦਾਨ ਦਾ ਜ਼ਿਕਰ ਕਰਦਾ ਹੈ । ਹੇਮਕੂਟ ਪਰਬਤ ਤੇ ਸਾਲ 1300 ਦੇ ਇਕ ਸ਼ਿਵਮੰਦਰ ਸ਼ਿਲਾਲੇਖ ਵਿਚ ਜ਼ਿਕਰ ਹੈ ਕਿ ਇਹ ਮੰਦਰ ਕਾਂਪਿਲੀ ਦੇਵ ਨੇ ਬਣਵਾਇਆ, ਜਿਸਦਾ ਅਰਥ ਹੈ ਕਿ ਹੰਪੀ ਨਰ ਸਿੰਘ III ਦੇ ਦੌਰ ਵਿਚ ਹੋਸਲੇ ਰਾਜਿਆਂ ਦੇ ਹੱਥ ਆਇਆ । ਇਸ ਨੂੰ 1321 ਦੇ ਕਰੀਬ ਨਰ ਸਿੰਘ III ਦੇ ਪੁੱਤਰ ਬੱਲਾਲ III ਨੇ ਮੁੜ ਕੇ ਜਿੱਤ ਲਿਆ, ਜਿਸ ਪਿੱਛੋਂ ਇਹ ਬੱਲਾਲ III ਦੇ ਪੁੱਤਰ ਬੱਲਾਲ IV ਦੇ ਅਧਿਕਾਰ ਵਿਚ ਰਿਹਾ । ਬੱਲਾਲ III ਇਸ ਨੂੰ ਵਿਜੈ ਵੀਰੂਪਕਸ਼ ਹਾਸਪਟਨ ਕਰਕੇ ਸੱਦਦਾ ਸੀ । ਇਹ ਨਾਂ ਉਸਦੇ ਪੁੱਤਰ ਵਿਜੈ ਵੀਰੂਪਕਸ਼ ਬੱਲਾਲ ਦੇ ਨਾਂ ਤੇ ਸੀ ਜਿਸਦਾ ਆਪਣਾ ਨਾਂ ਹੰਪੀ ਦੇ ਵੀਰੂਪਕਸ਼ ਦੇਵਤੇ ਦੇ ਨਾਂ ਤੇ ਰਖਿਆ ਗਿਆ ਸੀ । ਇਕ ਸ਼ਿਲਾਲੇਖ ਬੱਲਾਲ IV ਦਾ ਜ਼ਿਕਰ ਹੰਪੇਵੋਦੇਯਾਰ ਕਰਕੇ ਕਰਦਾ ਹੈ । ਬੱਲਾਲ III ਤੇ IV ਦੇ ਦੌਰ ਵਿਚ ਹੰਪੀ ਨੂੰ ਭਿੰਨ ਭਿੰਨ ਨਾਵਾਂ ਨਾਲ ਸੱਦਿਆ ਜਾਂਦਾ ਸੀ ਜਿਵੇਂ ਕਿ ਵੀਰੂਪਕਸ਼ ਹਾਸਪਟਨ, ਵਿਜੈ ਵੀਰੂਪਕਸ਼ ਪੱਟਨ, ਵੀਰ ਪਕਸ਼ਪਾਦ ਆਦਿ ।

ਮਗਰੋਂ, ਜਦ ਸੰਗਮ ਦੇ ਪੁੱਤਰ ਹੋਸਲਿਆ ਦੇ ਤਖ਼ਤ ਤੇ ਬੈਠੇ ਤਾਂ ਵੀ ਹੰਪੀ ਉਨ੍ਹਾਂ ਦੀ ਰਾਜਧਾਨੀ ਰਿਹਾ ਅਤੇ ਕੁਝ ਸਮੇਂ ਲਈ ਉਨ੍ਹਾਂ ਨੇ ਇਸ ਦਾ ਨਾਂ ਹਾਸਪਟਨ ਬਣਾਈ ਰਖਿਆ । 1368 ਦੇ ਇਕ ਸ਼ਿਲਾਲੇਖ ਵਿਚ ਹੰਪੀ ਨੂੰ ਅਭਿਨਵ ਵਿਜੈ ਨਗਰ ਕਿਹਾ ਗਿਆ, ਜਿਹੜਾ ਮਗਰੋਂ ਆਮ ਵਰਤੋਂ ਵਿਚ ਮਾਤਰ ਵਿਜੈ ਨਗਰ ਰਹਿ ਗਿਆ ।

ਅਸੀਂ ਸੰਗਮ ਬਾਰੇ ਬਹੁਤਾ ਨਹੀਂ ਜਾਣਦੇ ਜਿਹੜਾ ਹੋਸਲਿਆ ਦਾ ਅਦਨਾ ਸਰਦਾਰ ਰਿਹਾ ਹੋਵੇਗਾ । ਉਸਦੇ ਪੰਜ ਪੁੱਤਰ ਸਨ : ਹਰਿਹਰ I, ਕਾਂਪੰਨਾ I, ਬੱਕਾ I, ਮਾਰੱਪਾ, ਅਤੇ ਮੁੜੱਪਾ । ਉਨ੍ਹਾਂ ਦੀ ਅੱਲ ਸੰਗਮ ਸਹੋਦਰ ਜਾਂ ਸੰਗਮ ਬੰਧੂ ਸੀ, ਅਤੇ ਉਨ੍ਹਾਂ ਦਾ ਵੰਸ ਸੰਗਮ ਵੰਸ ਆਖਿਆ ਜਾਣ ਲੱਗਾ ।

ਕੁਝ ਅਰਥਹੀਨ ਕਥਾਵਾਂ ਪ੍ਰਚਲਿਤ ਹਨ, ਜਿਨ੍ਹਾਂ ਵਿਚੋਂ ਇਕ ਅਨੁਸਾਰ ਹਰਿਹਰ ਪਹਿਲਾ ਇਕ ਵਾਰੀ ਵਿਦਿਆਰਣਯ ਨਾਂ ਦੇ ਇਕ ਸੰਤ ਨੂੰ ਮਿਲਿਆ ਅਤੇ ਉਸ ਨੂੰ ਤੁੰਗਭੱਦਰਾ ਦੇ ਕੰਢਿਆਂ ਤੇ ਸ਼ਿਕਾਰ ਖੇਡਣ ਵੇਲੇ ਜੋ ਕੁਝ ਦੇਖਿਆ ਉਹ ਦੱਸਿਆ। ਉਸ ਨੇ ਦੱਸਿਆ ਕਿ ਉਹ ਜਿਸ ਖਰਗੋਸ਼ ਦਾ ਪਿੱਛਾ ਕਰ ਰਿਹਾ ਸੀ ਉਹ ਉਸਦੇ ਕੁੱਤਿਆਂ ਤੇ ਝਪਟ ਪਿਆ ਅਤੇ ਕੱਟ ਗਿਆ। ਸੰਤ ਨੇ ਕਥਾ ਸੁਣ ਕੇ ਉਸ ਨੂੰ ਉਥੇ ਆਪਣਾ ਸ਼ਾਸਨ ਕਾਇਮ ਕਰਨ ਦੀ ਸਲਾਹ ਦਿੱਤੀ ਅਤੇ ਭਗਵਤੀ ਭੁਵਨੇਸ਼ਵਰੀ ਅੱਗੇ ਰਾਜਧਾਨੀ ਉਤੇ ਸੋਨੇ ਤੇ ਦੌਲਤ ਦੀ ਵਰਖਾ ਕਰਨ ਲਈ ਪ੍ਰਾਰਥਨਾ ਕੀਤੀ। ਪ੍ਰਾਰਥਨਾ ਸੁਣੀ ਗਈ ਅਤੇ ਸੰਤ ਵੱਲ ਸ਼ੁਕਰਾਨੇ ਵਜੋਂ ਹਰਿਹਰ I ਨੇ ਆਪਣੀ ਰਾਜਧਾਨੀ ਦਾ ਨਾਂ ਉਸ ਸੰਤ ਦੇ ਨਾਂ ਪਿਛੇ ਵਿਦਯਾ ਨਗਰ ਰੱਖ ਦਿੱਤਾ, ਜਿਹੜਾ ਕੁਝ ਸਮਾਂ ਪਾ ਕੇ ਮੁੜ ਵਿਜੈ ਨਗਰ ਬਣ ਗਿਆ।

ਇਹ ਲੋਕ ਕਥਾ ਕਿਉਂ ਪ੍ਰਚਲਿਤ ਹੈ ? ਸੰਤ ਦਾ ਪਹਿਲਾ ਨਾਂ ਮਾਧਵ ਸੀ ਜੋ ਮਾਯਾਨਾ ਅਤੇ ਸ੍ਰੀਮਤੀ ਦਾ ਵੱਡਾ ਪੁੱਤਰ ਸੀ। ਉਹਦੇ ਹੋਰ ਦੋ ਭਾਈਆਂ ਵਿਚੋਂ ਇਕ ਦਾ ਨਾਂ 'ਸਯਾਨਾ' ਸੀ, ਜੋ ਵੇਦਾਂ ਦਾ ਬਹੁਤ ਵੱਡਾ ਗਿਆਤਾ ਸੀ, ਦੂਜਾ ਭੋਗ ਨਾਥ ਸੀ ਅਤੇ ਕਾਂਪਾ I ਦੇ ਪੁੱਤਰ ਸੰਗਮਾ II ਦਾ 'ਨਰਮਾਸਚਿਵਾ' ਜਾਂ ਦਰਬਾਰੀ ਸੀ। ਇਹ ਤਿੰਨੇ ਭਰਾ ਸ਼੍ਰਿੰਗੇਰੀ ਮਠ ਦੇ ਮਹੰਤ ਦੇ ਸ਼ਿਸ਼ ਸਨ। ਮਾਧਵ ਨੇ ਹੌਸਲਾ ਰਾਜੇ ਦੀ ਮੌਤ ਪਿਛੋਂ ਸੰਗਮ ਬੰਧੂਆਂ ਨੂੰ ਰਾਜ-ਭਾਗ ਦੇਣ ਵਿਚ ਮਹੱਤਵਪੂਰਨ ਰੋਲ ਅਦਾ ਕੀਤਾ ਹੋਵੇਗਾ ਅਤੇ ਉਹ ਕੁਝ ਸਮੇਂ ਲਈ ਹਰਿਹਰ I ਦਾ ਮੰਤਰੀ ਵੀ ਰਿਹਾ ਹੋਵੇਗਾ। 1346 ਵਿਚ ਹਰਿਹਰ I ਨੇ ਆਪਣੀ ਵਿਜੈ ਜਾਂ ਵਿਜੈ-ਉਤਸਵ ਦੇ ਜਸ਼ਨ ਰੂਪ ਵਿਚ ਸ਼੍ਰਿੰਗੇਰੀ ਮਠ ਨੂੰ ਦਾਨ ਦਿੱਤਾ ਸੀ। ਕੁਝ ਸ਼ਿਲਾਲੇਖਾਂ ਅਨੁਸਾਰ ਮਗਰੋਂ 1374 ਵਿਚ, ਵਿਦਿਆਰਣਯ ਸ਼੍ਰਿੰਗੇਰੀ ਦੇ ਮਠ ਦਾ ਮਹੰਤ ਬਣ ਗਿਆ। 1385 ਵਿਚ ਉਹ 'ਪਰਿਪੂਰਨ' ਹੋ ਗਿਆ ਜਿਸ ਦਾ ਅਰਥ ਹੈ ਕਿ ਉਸਦੀ ਜੀਵਆਤਮਾ ਪਰਮਾਤਮਾ ਨਾਲ ਇਕਰੂਪ ਹੋ ਗਈ, ਅਰਥਾਤ ਉਹ ਸ਼ਿਵਪੁਰੀ ਸਿਧਾਰ ਗਿਆ।

ਪਰਸ਼ਰਸੰਹਿਤਾ ਉਤੇ ਮਾਧਵ ਦੇ ਭਾਸ਼ ਅਤੇ 'ਜੀਵਨ ਮੁਕਤੀ ਵਿਵੇਕ' ਉਤੇ ਵਿਦਿਆਰਣਯ ਦੇ ਕਾਰਜ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਮਾਧਵ ਅਤੇ ਵਿਦਿਆਰਣਯ ਇਕੋ ਹੀ ਵਿਅਕਤੀ ਹਨ। ਮਾਧਵ ਬਨਾਮ ਵਿਦਿਆਰਣਯ ਦੀ ਮ੍ਰਿਤੂ ਮਗਰੋਂ ਪਾਤਸ਼ਾਹੀ ਅਤੇ ਹਿੰਦੂ ਧਰਮ ਪ੍ਰਤੀ ਕੀਤੀਆਂ ਗਈਆਂ ਉਨ੍ਹਾਂ ਦੀਆਂ ਸੇਵਾਵਾਂ ਦੀ ਯਾਦ ਵਿਚ ਲੋਕਾਂ ਨੇ ਭਿੰਨ ਭਿੰਨ ਕਹਾਣੀਆਂ ਘੜਣੀਆਂ ਸ਼ੁਰੂ ਕਰ ਦਿੱਤੀਆਂ। ਸਪਸ਼ਟ ਹੈ ਕਿ ਲੋਕ ਕਥਾਵਾਂ ਸੱਚੇ ਤੱਥਾਂ ਨਾਲੋਂ ਵਧੇਰੇ ਲੋਕ ਅਪੀਲ ਰਖਦੀਆਂ ਸਨ, ਇਸ ਲਈ ਅਸਲੀ ਇਤਿਹਾਸ ਹਨੇਰ ਖਾਤੇ ਵਿਚ ਪੈ ਗਿਆ।

ਹਰਿਹਰ ਸੰਗਮ ਵੰਸ ਦਾ ਪਹਿਲਾ ਰਾਜਾ ਸੀ ਅਤੇ ਕੁਝ ਸ਼ਿਲਾਲੇਖਾਂ ਦੇ ਆਧਾਰ ਤੇ ਸਾਡੀ ਰਾਇ ਬਣਦੀ ਹੈ ਕਿ ਉਸਨੇ 1357 ਈਸਵੀ ਤੱਕ ਰਾਜ ਕੀਤਾ। ਕਾਂਪਾ I,

ਜੋ ਪਹਿਲਾਂ ਕੋਲਾਰ ਅਤੇ ਮਗਰੋਂ ਕਾਡੱਪਾ, ਨਿਲੋਰ ਦਾ ਸ਼ਾਸਕ ਸੀ, 1351 ਵਿਚ ਮਰ ਗਿਆ, ਜਿਸ ਕਾਰਨ ਬੱਕਾ I ਆਪਣੇ ਭਰਾ ਦੀ ਥਾਂ ਰਾਜ ਗੱਦੀ ਤੇ ਬੈਠਾ ਅਤੇ ਵਿਜੈ ਨਗਰ ਦਾ ਅਸਲ ਨਿਰਮਾਤਾ ਬਣਿਆ। ਉਹ ਤਦ ਵੀ ਰਾਜ ਕਰਦਾ ਸੀ ਜਦ ਉਸਦਾ ਭਰਾ ਹਰਿਹਰ I ਅਜੇ ਜ਼ਿੰਦਾ ਸੀ। ਦੋਵੇਂ ਭਰਾਵਾਂ ਦੇ ਨਾਂ ਦੇ ਅਨੇਕ ਸ਼ਿਲਾਲੇਖ ਲੱਭੇ ਹਨ ਜਿਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਦੋਵਾਂ ਭਰਾਵਾਂ ਦੇ ਹੱਥ ਸ਼ਾਸਨ ਦੀ ਸਾਂਝੀ ਵਾਗਡੋਰ ਸੀ। ਬੱਕਾ I ਨੇ, ਇਕ ਖੁਦਮੁਖਤਿਆਰ ਰਾਜੇ ਦੀ ਹੈਸੀਅਤ ਵਿਚ ਵਿਜੈ ਨਗਰ ਉਤੇ 1357 ਤੋਂ 1377 ਈਸਵੀ ਤੱਕ ਰਾਜ ਕੀਤਾ ਅਤੇ 1377 ਵਿਚ ਸ਼ਿਵਪੁਰੀ ਸਿਧਾਰਿਆ। ਬੱਕਾ I ਦਾ ਇਕ ਪੁੱਤਰ ਕਾਂਪਾ II ਜਾਂ ਕੁਮਾਰ ਕਾਂਪੰਨਾ ਧੁਰ ਮਦੁਰਾਈ ਤਕ ਗਿਆ। ਉਥੋਂ ਮੁਸਲਮਾਨਾਂ ਨੂੰ ਖਦੇੜਿਆ, ਮਦੁਰਾਈ ਦੇ ਸੁਲਤਾਨ ਨੂੰ ਪਾਰ ਬੁਲਾਇਆ ਅਤੇ ਨਗਰ ਨੂੰ ਵਿਦੇਸ਼ੀ ਰਾਜ ਤੋਂ ਮੁਕਤ ਕੀਤਾ। 1374 ਜਾਂ ਇਸਦੇ ਲਗਭਗ, ਕਾਂਪਾ ਦੀ ਮੌਤ ਤੋਂ ਪਹਿਲਾਂ ਮਦੁਰਾਈ ਮੁਕਤ ਕਰਵਾ ਲਿਆ ਗਿਆ। ਸ੍ਰੀਰੰਗਮ ਵਿਖੇ ਸ੍ਰੀਰੰਗਨਾਥ ਦੀ ਮੂਰਤੀ ਦੀ ਮੁੜ-ਸਥਾਪਨਾ ਕਰਨ ਦਾ ਸਿਹਰਾ ਕਾਂਪਾ II ਦੇ ਇਕ ਮੰਤਰੀ ਗੋਪੰਨਾ ਦੇ ਸਿਰ ਬੱਝਦਾ ਹੈ, ਜਿਸਨੇ ਆਪਣੇ ਸੁਆਮੀ ਦੀਆਂ ਦੱਖਣੀ ਮੁਹਿੰਮਾਂ ਵਿਚ ਡਟ ਕੇ ਹਿੱਸਾ ਲਿਆ। ਗੰਗਾਦੇਵੀ ਕ੍ਰਿਤ 'ਮਧੁਰਾਵਿਜਯਾ' ਵਿਚ ਮਦੁਰਾਈ ਦੀ ਮੁਕਤੀ ਦੀ ਖੁਲ੍ਹੀ ਤਸਵੀਰ ਅੰਕਤ ਕੀਤੀ ਗਈ ਹੈ।

ਹਰਿਹਰ I ਦੇ ਦੋ ਭਰਾਵਾਂ ਮਾਰੱਪਾ ਅਤੇ ਮੁਡੱਪਾ ਵਿਚੋਂ, ਪਹਿਲਾ ਗੋਆ ਖੇਤਰ ਤੇ ਅਤੇ ਦੂਜਾ ਆਧੁਨਿਕ ਕੋਲਾਰ ਜ਼ਿਲਾ ਦੇ ਮਾਲੂਰ ਖੇਤਰ ਤੇ ਸ਼ਾਸਨ ਕਰਦਾ ਸੀ। ਇਨ੍ਹਾਂ ਦੋ ਭਰਾਵਾਂ ਦੇ ਦੋ ਸ਼ਿਲਾਲੇਖ ਮਿਲੇ ਹਨ ਜਿਨ੍ਹਾਂ ਦੀ ਮਿਤੀ 1346 ਹੈ।

ਹਰਿਹਰ II, ਜੋ ਬੱਕਾ I ਦਾ ਦੂਜਾ ਪੁੱਤਰ ਸੀ ਆਪਣੇ ਬਾਪ ਦੀ ਮੌਤ ਪਿਛੋਂ 1377 ਈਸਵੀ ਵਿਚ ਤਖ਼ਤ ਤੇ ਬੈਠਾ ਅਤੇ ਆਪਣੇ ਭਰਾਵਾਂ, ਚਚੇਰੇ ਭਾਈਆਂ ਅਤੇ ਖੁਦ ਆਪਣੇ ਪੁੱਤਰਾਂ ਦੀ ਸਹਾਇਤਾ ਨਾਲ 1404 ਈਸਵੀ ਤੱਕ ਬਿਨਾਂ ਕਿਸੇ ਕਠਿਨਾਈ ਦੇ ਵਿਜੈ ਨਗਰ ਉਤੇ ਸ਼ਾਸਨ ਕਰਦਾ ਰਿਹਾ। ਉਸਦੇ ਵੱਡੇ ਭਾਈ[1] ਵੀਰੂਪਕਸ਼ ਵਲੋਂ ਲਿਖੇ ਨਾਟਕ 'ਨਾਰਾਇਣਵਿਲਾਸ' ਅਨੁਸਾਰ ਸਲਤਨਤ ਦਾ ਪਸਾਰ ਲੰਕਾ ਤੱਕ ਸੀ। ਉਸਦੇ ਪਿਤਾ ਬੱਕਾ I ਵਾਂਗ, ਹਰਿਹਰ II ਸੰਸਕ੍ਰਿਤ ਦਾ ਸਰਪ੍ਰਸਤ ਸੀ ਅਤੇ ਕੰਨੜ ਤੇ ਹੋਰ ਸਾਹਿਤ ਦੇ ਫਲਣ ਫੁੱਲਣ ਵਿਚ ਯੋਗਦਾਨ ਕਰਦਾ ਰਿਹਾ। ਇਸੇ ਸਮੇਂ ਦੌਰਾਨ ਵਿਜੈ ਨਗਰ ਦਾ ਨਾਂ ਬਦਲ ਕੇ ਵਿਦਯਾ ਨਗਰ ਪਿਆ ਕਿਉਂਕਿ

---

1. ਸੰਬੰਧਿਤ ਕਾਵਿ ਵਿਚ ਲਿਪਿਕ ਵਲੋਂ ਇਕ ਗ਼ਲਤੀ ਰਹਿ ਗਈ ਹੈ। ਇਸਨੂੰ ਇਉਂ ਪੜ੍ਹਿਆ ਜਾਣਾ ਚਾਹੀਦਾ ਹੈ "ਪੁਤ੍ਰੋ ਬਕਨੇਂਦ੍ਰਸਯ ਦੋਹਿਤ੍ਰੋ ਰਾਮਾਭੂਪਤ : ਵਿਦਯਤੇ ਹਿ ਵੀਰੁਪਕਸ਼ੋ ਰਾਜਾ ਹਰਿਹਰਅਗੱਜ."

ਸਾਨੂੰ ਇਸ ਤੋਂ ਪਹਿਲਾਂ ਦੇ ਸ਼ਿਲਾਲੇਖਾਂ ਵਿਚ ਮਗਰਲਾ ਇਹ ਨਾਂ ਕਿਧਰੇ ਨਹੀਂ ਮਿਲਦਾ। ਇਹ ਤਬਦੀਲੀ 1384 ਵਿਚ ਵਿਦਿਆਰਣਯ ਦੀ ਮੌਤ ਮਗਰੋਂ ਵਾਪਰੀ। ਸਮੇਂ ਦੇ ਬੀਤਣ ਨਾਲ ਸੰਤ ਜੀ ਦੀ ਅਗੰਮੀ ਯਾਦ ਬਲ ਫੜਦੀ ਗਈ ਅਤੇ ਉਨ੍ਹਾਂ ਨੂੰ ਗੌਰਵ ਪ੍ਰਦਾਨ ਕਰਨ ਲਈ ਅਨੇਕ ਲੋਕ-ਕਥਾਵਾਂ ਨੇ ਜਨਮ ਲਿਆ।

ਐਨ ਇਸੇ ਵਕਤ ਅਰਥਾਤ 1347 ਵਿਚ ਕਲਬੁਰਗੀ ਜਾਂ ਆਧੁਨਿਕ ਗੁਲਬਰਗਾ ਵਿਖੇ ਤੁੰਗਭੱਦਰਾ ਦੇ ਉੱਤਰੀ ਕੰਢੇ ਹਸਨ ਗੰਗੂ ਬਾਹਮਨ ਸ਼ਾਹ ਵਲੋਂ ਤੋਰੀ ਇਕ ਮੁਸਲਾਨੀ ਬਾਦਸ਼ਾਹਤ ਬਾਹਮਨੀ ਕਰਕੇ ਜਾਣੀ ਜਾਣ ਲੱਗੀ। ਤੁੰਗਭੱਦਰਾ ਅਤੇ ਕ੍ਰਿਸ਼ਨਾ ਨਦੀਆਂ ਦੇ ਵਿਚਕਾਰਲੇ ਖੇਤਰ ਹਥਿਆਉਣ ਲਈ ਦੋਵੇਂ ਰਾਜਾਂ ਵਿਚਾਲੇ ਲਗਾਤਾਰ ਯੁੱਧ ਲੜੇ ਜਾਂਦੇ ਰਹੇ। ਵਿਜੈ ਨਗਰ ਅਤੇ ਬਾਹਮਨੀ ਇਤਿਹਾਸ ਦੇ ਵਿਦਿਆਰਥੀਆਂ ਨੂੰ ਰਾਏਚੂਰ ਅਤੇ ਮੁਦਗਲ ਦੀਆਂ ਲੜਾਈਆਂ ਦਾ ਚੰਗੀ ਤਰ੍ਹਾਂ ਪਤਾ ਹੈ। ਇਉਂ ਜਾਪਦਾ ਸੀ ਜਿਵੇਂ ਵਿਜੈ ਦੀ ਦੇਵੀ ਦੋਵਾਂ ਰਾਜਾਂ ਨਾਲ ਲੁਕਣਮੀਚੀ ਖੇਡ ਰਹੀ ਹੋਵੇ।

1406 ਵਿਚ ਹਰਿਹਰ II ਦੀ ਮੌਤ ਪਿਛੋਂ ਉਸਦਾ ਪੁੱਤਰ ਦੇਵਰੱਯਾ I ਤਖਤ ਤੇ ਨਿਯੁਕਤ ਹੋਇਆ। ਪਰ ਤਾਂ ਵੀ ਉਸ ਤੋਂ ਪਹਿਲਾਂ 1404 ਤੋਂ ਲੈ ਕੇ 1406 ਤੱਕ ਹਰਿਹਰ II ਦਾ ਦੂਜਾ ਪੁੱਤਰ ਬੱਕਾ II ਤਖਤ ਤੇ ਬਿਰਾਜਮਾਨ ਸੀ ਜਿਸਨੂੰ ਉਸਨੇ ਖੁਦ ਆਪਣੇ ਭਰਾ ਦੇਵਰੱਯਾ I ਦੇ ਹੱਕ ਵਿਚ ਛੱਡ ਦਿੱਤਾ ਅਤੇ ਖੁਦ ਧੁਰ ਦੱਖਣ ਵਿਚ ਰਾਜ ਦਾ ਰਾਜਪਾਲ ਬਣਿਆ ਰਿਹਾ।

ਰਾਜਾ ਦੇਵਰੱਯਾ I ਖੁਦ ਇਕ ਚੰਗਾ ਇੰਜੀਨੀਅਰ ਸੀ। ਉਸਨੇ ਰਾਜਧਾਨੀ ਦੁਆਲੇ ਕਿਲਾਬੰਦੀ ਕਰ ਲਈ ਅਤੇ ਇਸਨੂੰ ਬਹੁਤ ਸਾਰੀਆਂ ਨਹਿਰਾਂ, ਬਾਗਾਂ ਅਤੇ ਅਜਾਇਬ ਘਰਾਂ ਨਾਲ ਮਾਲਾ ਮਾਲ ਕਰ ਦਿੱਤਾ। ਉਸਨੇ ਵਿਜੈ ਨਗਰ ਉਤੇ 1421 ਤੱਕ ਰਾਜ ਕੀਤਾ ਅਤੇ ਇਸੇ ਦੇ ਰਾਜ ਕਾਲ ਵਿਚ ਨਦੀ ਨੇ ਆਪਣਾ ਮੁਹਾਣਾ ਬਦਲ ਲਿਆ ਅਤੇ ਉਹ ਪੰਪ ਸਰੋਵਰ ਨਾਲੋਂ ਜੁਦਾ ਹੋ ਗਿਆ। 1422 ਤੋਂ 1424 ਵਿਚਕਾਰ ਉਸਦੇ ਪੁੱਤਰ ਵਿਜੈਰੱਯਾ ਨੇ ਤਖਤ ਸਾਂਭਿਆ ਪਰ ਉਸਦਾ ਇਹ ਛੋਟਾ ਜਿਹਾ ਦੌਰ ਕੋਈ ਵਿਸ਼ੇਸ਼ ਮਹੱਤਵ ਨਹੀਂ ਰੱਖਦਾ ਅਤੇ 1426 ਵਿਚ, ਉਸਦਾ ਪੁੱਤਰਾ ਦੇਵਰੱਯਾ II ਤਖ਼ਤ ਤੇ ਬੈਠਾ, ਜਿਸਨੂੰ ਪ੍ਰੌਢਦੇਵਰੱਯਾ ਕਰਕੇ ਜਾਣਿਆ ਜਾਂਦਾ ਹੈ।

ਇਸ ਕਾਲ ਵਿਚ ਰਾਜਧਾਨੀ ਦੇ ਵਿਸਤ੍ਰਿਤ ਵਿਵਰਣ ਅਤੇ ਸੌਂਦਰਯ ਲਈ ਦੇਵਰੱਯਾ II ਦੇ ਦਰਬਾਰ ਵਿਚ ਆਉਣ ਵਾਲੇ ਪਾਰਸੀ ਰਾਜਦੂਤ ਅਬਦੁਲ ਰੱਜ਼ਾਕ ਦੀ ਲਿਖਤ ਵਾਚਣੀ ਚਾਹੀਦੀ ਹੈ। ਉਸਦੇ ਦੌਰ ਵਿਚ ਸਾਹਿਤ ਪ੍ਰਫੁਲਤ ਹੋਇਆ ਤਾਂ ਉਸਦੇ ਕਈ ਵਜ਼ੀਰਾਂ ਨੇ ਕਾਵਿ ਰਚਨਾ ਕੀਤੀ ਜੋ ਹੁਣ ਉਪਲਬਧ ਹੈ। ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਵਿਜੈ ਨਗਰ ਅਤੇ ਬਾਹਮਨੀ ਰਾਜਾਂ ਵਿਚਾਲੇ ਜੰਗਾਂ ਜਾਰੀ ਸਨ।

ਵਿਜੈ ਨਗਰ ਦੇ ਇਤਿਹਾਸ ਵਿਚ 1446 ਤੋਂ 1486 ਤੱਕ ਦਾ ਸਮਾਂ ਬਹੁਤਾ

ਉਜਲਾ ਨਹੀਂ ਹੈ। ਦੇਵਰੱਯਾ II ਦੇ ਵਾਰਿਸ ਬਾਦਸ਼ਾਹ ਵਧੇਰੇ ਸ਼ਕਤੀਸ਼ਾਲੀ ਨਹੀਂ ਸਨ। ਹਿੰਦੂ ਸਲਤਨਤ ਪਤਨ ਦੀ ਹਾਲਤ ਵਿਚ ਸੀ। ਮੱਲਿਕਾਰਜੁਨ ਅਤੇ ਉਸਦੇ ਚਾਚੇ ਦਾ ਪੁਤਰ ਵੀਰੂਪਕਸ਼ ਦੋਵੇਂ ਅਯੋਗ ਸ਼ਾਸਕ ਸਨ। ਭਾਗਾਂ ਨਾਲ, ਉਨ੍ਹਾਂ ਦੇ ਮੰਤਰੀ ਸਾਲੁਵ ਨਰਸਿਮ੍ਹਾ ਵਿਚ ਇਕ ਰਾਜੇ ਵਾਲੇ ਸਾਰੇ ਗੁਣ ਸਨ ਅਤੇ ਉਸਨੇ 1485 ਵਿਚ ਰਾਜ ਨੂੰ ਹਥਿਆ ਲਿਆ।

## ਸਾਲੁਵ ਰਾਜਵੰਸ

ਸਾਲੁਵ ਲੋਕ ਮੁੱਢ ਤੋਂ ਹੀ ਸੰਗਮਾਂ ਦੀ ਸੇਵਾ ਵਿਚ ਰਹੇ ਸਨ। ਕਿਸੇ ਸਾਲੁਵ ਸਰਦਾਰ ਬਾਰੇ ਸਭ ਤੋਂ ਪੁਰਾਤਨ ਜ਼ਿਕਰ ਬੱਕਾ I ਦੇ ਪੁੱਤਰ ਕਾਂਪਾ II ਦੇ ਸ਼ਿਲਾਲੇਖਾਂ ਵਿਚ ਮਿਲਦਾ ਹੈ। ਇਕ ਸ਼ਿਲਾਲੇਖ ਵਿਚ ਜ਼ਿਕਰ ਹੈ ਕਿ ਕਾਂਪਾ II ਦੀ ਸੰਗਤ ਕਰਨ ਵਾਲੇ ਅਤੇ ਉਸਦੀਆਂ ਦੱਖਣੀ ਮੁਹਿੰਮਾ ਵਿਚ ਡਟ ਕੇ ਹਿੱਸਾ ਲੈਣ ਵਾਲੇ ਸਾਲੁਵ ਮੰਗੂ ਨੇ ਕਾਂਚੀਪੁਰਮ ਦੇ ਨੇੜੇ ਦੀ ਇਕ ਥਾਂ ਦੇ ਰਾਜਾਗੰਭੀਰਮਲਾਦੀ ਦੇ ਸ਼ੰਭੂਵਰੱਯਾ ਸਰਦਾਰਾਂ ਨੂੰ ਨੱਥ ਪਾਈ ਦੱਸੀ ਜਾਂਦੀ ਹੈ।

ਸਾਲੁਵ ਨਰਸਿਮ੍ਹਾ, ਜਿਸ ਨੇ ਆਪਣਾ ਜੀਵਨ ਦੇਵਰੱਯਾ II ਅਧੀਨ ਇਕ ਮੰਤਰੀ ਦੇ ਤੌਰ ਤੇ ਸ਼ੁਰੂ ਕੀਤਾ, ਉਸਦੇ ਗੱਦੀਦਾਰਾਂ ਅਧੀਨ ਵੀ ਇਸੇ ਪਦ ਤੇ ਬਣਿਆ ਰਿਹਾ, ਪਰ ਪਿਛੋਂ ਇਹ ਦੇਖ ਕੇ ਕਿ ਉਸਦੇ ਰਾਜਿਆਂ ਵਿਚ ਲੋੜੀਂਦੇ ਗੁਣਾਂ ਦਾ ਅਭਾਵ ਹੈ ਅਤੇ ਰਾਜ ਨੂੰ ਖਤਰਾ ਬਣੇ ਹੋਏ ਤਖ਼ਤ ਨੂੰ ਹਥਿਆ ਲਿਆ। ਬਾਹਮਨੀਆਂ ਤੋਂ ਛੁੱਟ ਜਿਹੜੇ ਕਿ ਵਿਜੈ ਨਗਰ ਦੇ ਇਲਾਕੇ ਵਿਚ ਮੁਸ਼ਕਲਾਂ ਪੈਦਾ ਕਰ ਰਹੇ ਸਨ, ਉੜੀਸਾ ਦਾ ਰਾਜਾ ਵੀ ਆਪਣੇ ਰਾਜ ਦੀ ਸੀਮਾ ਵਿਜੈ ਨਗਰ ਤਕ ਫੈਲਾਉਣ ਦਾ ਯਤਨ ਕਰ ਰਿਹਾ ਸੀ। ਨਰਸਿਮ੍ਹਾ ਜੋ ਵਿਜੈ ਨਗਰ ਦੇ ਖੁਸ ਚੁੱਕੇ ਇਲਾਕਿਆਂ ਨੂੰ ਮੁੜ ਪ੍ਰਾਪਤ ਕਰਨ ਲਈ ਜੂਝ ਰਿਹਾ ਸੀ, 1495 ਵਿਚ ਅੱਖਾਂ ਮੀਟ ਗਿਆ ਅਤੇ ਉਸ ਦੀ ਥਾਂ ਉਸਦਾ ਪੁੱਤਰ ਰਾਜ ਸਿੰਘਾਸਨ ਤੇ ਬੈਠਾ।

ਮੰਦੇ ਭਾਗੀਂ, ਇਹ ਨਵਾਂ ਸ਼ਾਸਕ ਵੀ ਵਕਤ ਦੇ ਮੁਤਾਬਿਕ ਮਿਚ ਨਾ ਸਕਿਆ ਅਤੇ ਵਿਜੈ ਨਗਰ ਇਕ ਵਾਰ ਮੁੜ ਕੇ ਖੇਰੂੰ ਖੇਰੂੰ ਹੋ ਗਿਆ। ਤਾਲੁਵ ਪਰਿਵਾਰ ਦੇ ਨਰਸਨ ਨਾਇਕ ਨੇ, ਜੋ ਸਾਲੁਵਾਂ ਦੇ ਰਾਜ ਵਿਚ ਇਕ ਮੰਤਰੀ ਸੀ, ਮੌਕੇ ਦਾ ਲਾਭ ਉਠਾ ਕੇ 1503 ਈਸਵੀ ਵਿਚ ਤਖ਼ਤ ਤੇ ਕਬਜ਼ਾ ਕਰ ਲਿਆ।

## ਤਾਲੁਵ ਰਾਜਵੰਸ

ਤਾਲੁਵ ਨਰਸਨਨਾਇਕ ਚਾਰ ਵਰ੍ਹੇ ਦੇ ਛੋਟੇ ਜਿਹ ਅਰਸੇ ਲਈ ਵਿਜੈ ਨਗਰ ਦੇ ਤਖ਼ਤ ਤੇ ਸੀ ਜਿਸ ਦੀਆਂ ਤਿੰਨ ਪਤਨੀਆਂ-ਟਿੱਪਾ ਜੀ, ਨਗਲਾ ਦੇਵੀ ਜਾਂ ਨਗਜੀ


ਵਿਜੈ ਨਗਰ ਦੇ ਰਾਜਿਆਂ ਦੀ ਬੰਸਾਵਲੀ
(ਪੁਰਾਲੇਖਾਂ ਵਿਚੋਂ ਅੰਕਿਤ ਅਨੁਮਾਨਤ ਤਾਰੀਖਾਂ ਦਿਤੀਆਂ ਗਈਆਂ ਹਨ)
I ਸੰਗਮਾਂ ਰਾਜਵੰਸ
ਬੱਕਾ
ਸੰਗਮਾ
ਹਰਿਹਰ
ਜਾ ਹੱਕਾ
ਸਭ ਤੋਂ ਬਾਅਦ ਦੀ ਤਾਰੀਖ
1357
ਸੋਵਾਨੰਦਿਯਾ
1346-1351
ਕਾਮਪਾਨੰਦਿਯਾ ਜਾ
ਕਾਮਪਾਨਤੀਓਂਦਿਯਾ
ਵਿਆਹ
ਮਾਰਾਦੇਵੀ
1313-1351
ਸੰਵਾਨੰਦਿਯਾ
1351 ਤੋਂ ਬਾਅਦ
ਬੰਕਾਮਨੰਦਿਯਾ
ਜਾ ਬੱਕਾ I
ਵਿਆਹ
ਜੇਮਾਦੇਵੀ;
ਪਾਦੂਮਾਲਾਦੇਵੀ
ਅਤੇ ਗਾਰੰਬਿਕਾ ਦੀਵਾਜੀ
ਸਭ ਤੋਂ ਬਾਅਦ ਦੀ ਤਾਰੀਖ 1377
ਮਾਰਾਪਦਿਯਾ
1346
ਹਰੀਯਾਪੰਦਿਯਾ
ਅਤੇ
ਸੰਵਾਨੰਦਿਯਾ
ਮੁਦਾਪੰਦਿਯਾ
1346
ਸੰਵਾਨੰਦਿਯਾ
ਵੀਰੂਪਕਸ
1366
ਪਾਂਨੂਕੋਮਦੀ ਦਾ ਰਾਜਪਾਲ
ਜੇਮਾਦੇਵੀ ਅਤੇ ਪੀਰੂਪੰਨਾ ਦਾ ਪੁੱਤਰ.
ਪਾਦੂਮਾਲਾਦੇਵੀ ਦਾ ਪੁੱਤਰ
1377 78
ਕੁਮਾਰ ਕਾਪੰਨਾ
ਜਾ ਕਾਪਾ II
1351-1374
ਦੀਵਾਜੀ ਦਾ ਪੁੱਤਰ
ਮਦੁਰਾਈ ਨੂੰ ਆਜ਼ਾਦ ਕਰਵਾਇਆ
ਜਾਮੰਨਾ ਅਤੇ
ਸਾਯਨਾ ਜਾ ਸੇਵਾਨਾ
ਚੀਕਾਕੰਪਾ
ਜਾ ਕਾਪਾ III
1374;
ਦੀਵਾਜੀ ਦਾ ਪੁੱਤਰ
ਗੁਮਦਲੀਪਤ ਦਾ ਰਾਜਪਾਲ
ਅਤੇ ਸ੍ਰੀਰੰਗਾਪਾਟਨਾ
ਹਰਿਹਰ II
1377-1404
ਵਿਜੈ ਬੰਕਾਰਾਯਾ
ਜਾ ਬੱਕਾ III
1404-1406
ਵਿਜੈ ਨਗਰ ਦਾ ਰਾਜਾ,
ਫਿਰ ਦੱਖਣ ਦਾ ਰਾਜਪਾਲ
ਦੇਵਰੰਯਾ I-1406-1424
ਵਿਜੈਰੰਯਾ—1424-1426
ਦੇਵਰੰਯਾ II-1426-1446
ਮੱਲਿਕਾਰਜੁਨ ਅਤੇ ਦੀਪੰਨਾ ਵੀਰੂਪਕਸ਼
1484 ਵਿਚ ਰਾਜ ਦਾ ਅੰਤ

ਅੰਮਾ, ਅਤੇ ਦੇਵੰਬਾ ਜਾਂ ਓਬਲੰਬਾ ਸਨ। ਇਨ੍ਹਾਂ ਤੋਂ ਇਸਦੇ ਚਾਰ ਪੁੱਤਰ ਭੁਜਬਾਲਾ ਨਰਸਿਮ੍ਹਰੱਯਾ, ਕ੍ਰਿਸ਼ਨਦੇਵਰੱਯਾ, ਅਚਯੁਤਰੱਯਾ ਅਤੇ ਰੰਗਰੱਯਾ ਪੈਦਾ ਹੋਏ। 1509 ਤੋਂ ਮਗਰੋਂ ਭੁਜਬਾਲਾ ਨਰਸਿਮ੍ਹਾ ਅਤੇ ਕ੍ਰਿਸ਼ਨਦੇਵਰੱਯਾ ਦਾ ਸਾਂਝਾ ਸ਼ਾਸਨ ਆਰੰਭ ਹੋਇਆ। ਰੱਯਾਵਚਕਾਮੂ ਅਨੁਸਾਰ ਭੁਜਬਾਲਾ ਨਰਸਿਮ੍ਹਾ ਨੇ ਆਪਣੇ ਭਾਈ ਕ੍ਰਿਸ਼ਨਦੇਵਰੱਯਾ ਦੇ ਹੱਕ ਵਿਚ ਆਪਣਾ ਤਖ਼ਤ ਛੱਡ ਦਿੱਤਾ। ਮਗਰੋਂ, ਨਰਸਿਮ੍ਹਾ ਨੇ ਸਲਤਨਤ ਨੂੰ ਪਸਾਰਨ ਦੇ ਕੰਮ ਵਿਚ ਡਟ ਕੇ ਹਿੱਸਾ ਲਿਆ ਅਤੇ 1516 ਤਕ ਮਿਲਦੇ ਉਸਦੇ ਸ਼ਿਲਾਲੇਖਾਂ ਵਿਚ ਜ਼ਿਕਰ ਹੈ ਕਿ ਜਦ ਰਾਜਾ ਕ੍ਰਿਸ਼ਨਦੇਵਰੱਯਾ ਨੂੰ ਵਿਜੈ ਨਗਰ ਦੇ ਹੀਰਿਆਂ ਨਾਲ ਜੜੇ ਤਖ਼ਤ ਤੇ ਬਿਠਾਇਆ ਗਿਆ, ਤਾਂ ਭੁਜਬਾਲਾ ਤੇ ਨਰਸਿਮ੍ਹਾ ਨੇ ਕੁਝ ਸਰਦਾਰਾਂ ਨਾਲ ਯੁੱਧ ਰਚਾਏ ਤੇ ਉਨ੍ਹਾਂ ਨੂੰ ਭਾਂਜ ਦਿੱਤੀ। ਇਨ੍ਹਾਂ ਸ਼ਿਲਾਲੇਖਾਂ ਤੋਂ ਸਾਨੂੰ ਪਤਾ ਚਲਦਾ ਹੈ, ਜਿਵੇਂ ਕਿ ਨੂਨੀਜ ਨੇ ਲਿਖਿਆ ਹੈ ਉਥੇ ਕਿਸੇ ਕਿਸਮ ਦਾ ਪਰਿਵਾਰਕ ਕਲੇਸ਼ ਨਹੀਂ ਸੀ।

1509 ਤੋਂ ਕ੍ਰਿਸ਼ਨਦੇਵਰੱਯਾ ਦਾ ਸ਼ਾਨਦਾਰ ਦੌਰ ਸ਼ੁਰੂ ਹੁੰਦਾ ਹੈ। ਉਸਦੇ ਦੌਰ ਵਿਚ ਸਲਤਨਤ ਪੂਰਬ ਵਿਚ ਉੜੀਸਾ ਤੱਕ, ਪੱਛਮ ਵਿਚ ਭਟਕਲ ਅਤੇ ਹੋਨਾਵਰ ਤੱਕ, ਉੱਤਰ ਵਿਚ ਰਾਏਚੂਰ ਤੱਕ ਅਤੇ ਦੱਖਣ ਵਿਚ ਸਮੁੰਦਰ ਤੱਕ ਫੈਲੀ। ਕੁਝ ਸ਼ਿਲਾਲੇਖ ਤਾਂ ਇਥੋਂ ਤਕ ਕਹਿੰਦੇ ਹਨ ਕਿ ਰੱਯਾ ਨੇ ਤਾਂ ਲੰਕਾ ਤੇ ਵੀ ਟੈਕਸ ਲਾਏ। ਡਾ. ਪੀ. ਬੀ. ਦੇਸਾਈ ਆਪਣੀ ਪੁਸਤਕ '**ਏ ਹਿਸਟਰੀ ਆਫ ਕਰਨਾਟਕ**' ਵਿਚ ਹਵਾਲਾ ਦਿੱਤੇ ਬਿਨਾਂ ਲਿਖਦਾ ਹੈ ਕਿ ਲੰਕਾ ਦੇ ਕੁਝ ਲੋਕ ਗੀਤਾਂ ਦਾ ਸੰਬੰਧ ਰੱਯਾ ਦੀ ਲੰਕਾ ਵਿਜੈ ਦੀਆਂ ਕਹਾਣੀਆਂ ਨਾਲ ਹੈ। ਰਾਏਚੂਰ ਅਤੇ ਮੁਦਗਲ ਵਿਜੈ ਨਗਰ ਦੇ ਅਧੀਨ ਹੋ ਗਏ ਅਤੇ ਤਾਲੀਕੋਟ ਦੀ ਲੜਾਈ ਅਤੇ ਵਿਜੈ ਨਗਰ ਦੇ ਪਤਨ ਤੀਕ ਵਿਜੈ ਨਗਰ ਦੇ ਰਾਜਿਆਂ ਦੇ ਹੱਥਾਂ ਵਿਚ ਰਹੇ। ਨੂਨੀਜ ਕਹਿੰਦਾ ਹੈ ਕਿ ਰਾਏਚੂਰ ਅਤੇ ਮੁਦਗਲ ਵਿਜੈ ਨਗਰ ਹੱਥੋਂ ਕ੍ਰਿਸ਼ਨਦੇਵਰੱਯਾ ਦੀ ਮੌਤ ਪਿਛੋਂ ਜਾਂਦੇ ਰਹੇ ਸਨ, ਪਰ ਇਸ ਕਥਨ ਨੂੰ ਕੁਝ ਪੁਰਾਲੇਖਾਂ ਸਾਖੀਆਂ ਦੇ ਉਲੇਖ ਰਾਹੀਂ ਗ਼ਲਤ ਸਿੱਧ ਕੀਤਾ ਜਾ ਸਕਦਾ ਹੈ।

ਬਹੁਤ ਸਾਰੇ ਸ਼ਿਲਾਲੇਖ ਰੱਯਾ ਦੀਆਂ ਉਦਯਗਿਰੀ, ਕੋਂਡਾਵਿਦੂ, ਕੋਂਡਾਪੱਲੀ, ਕੇਤਾਵਰਮ ਆਦਿ ਮੁਹਿੰਮਾਂ ਨਾਲ ਭਰੇ ਪਏ ਹਨ। ਇਨ੍ਹਾਂ ਲੜਾਈਆਂ ਵਿਚ ਆਪਣੀ ਵਿਜੈ ਪਿੱਛੋਂ ਰਾਜਾ ਨੇ ਆਦੇਸ਼ ਜਾਰੀ ਕੀਤਾ ਕਿ ਹਰੇਕ ਮਹੱਤਵਪੂਰਨ ਮੰਦਰ ਮੂਹਰੇ ਯਾਦਗਾਰੀ ਗੋਪੁਰਮ ਜ਼ਰੂਰ ਬਣਾਏ ਜਾਣ। ਇਸ ਅਨੁਸਾਰ ਹੰਪੀ ਵਿਖੇ ਵਿੱਠਲ ਮੰਦਰ ਸਾਹਮਣੇ ਅਤੇ ਨਾਲ ਹੀ ਤਿਰੂਵੰਨਾਮਲਾਈ, ਚਿਦਾਂਬਰਮ, ਕਲਹਸਤੀ, ਸ੍ਰੀਰੰਗਮ, ਤਿਰੂਪਤੀ ਆਦਿ ਦੇ ਮੰਦਰਾਂ ਮੂਹਰੇ ਵੀ ਗੋਪੁਰਮਾਂ ਦਾ ਨਿਰਮਾਣ ਕੀਤਾ ਗਿਆ। ਇਹ ਹੁਣ ਤਕ ਵੀ ਕਾਇਮ ਹਨ ਜਿਨ੍ਹਾਂ ਨੂੰ 'ਰੱਯਾਗੋਪੁਰਾ' ਕਿਹਾ ਜਾਂਦਾ ਹੈ। ਰੱਯਾ ਸੰਸਕ੍ਰਿਤ ਤਮਿਲ ਅਤੇ ਕਨੜ ਦਾ ਚੰਗਾ ਜਾਣੂ ਹੋਣ ਦੇ ਨਾਤੇ ਤੇਲਗੂ ਸਾਹਿਤ ਦਾ ਸਰਪ੍ਰਸਤ ਵੀ ਸੀ ਅਤੇ ਉਸਦਾ ਦੌਰ ਤੇਲਗੂ ਸਾਹਿਤ ਦਾ ਸ਼ੋਭਾ ਕਾਲ ਕਰਕੇ ਜਾਣਿਆ ਜਾਂਦਾ

ਹੈ। ਉਸਦੀਆਂ ਆਪਣੀਆਂ ਰਚਨਾਵਾਂ ਵਿਚ ਤੇਲਗੂ ਦੀ ਅਮੁਕਤਮਲਯਦਾ ਅਤੇ ਸੰਸਕ੍ਰਿਤ ਦੀ ਜਾਂਬਵਤੀਕਲਿਆਣ ਸ਼ਾਮਲ ਹਨ। ਨੌਂ ਕਵੀ ਜਿਨ੍ਹਾਂ ਨੂੰ ਨਵ ਰਤਨ ਕਿਹਾ ਜਾਂਦਾ ਸੀ, ਉਸਦੇ ਦਰਬਾਰ ਦੀ ਸ਼ੋਭਾ ਸਨ। ਇਨ੍ਹਾਂ ਕਵੀਆਂ ਵਿਚੋਂ ਇਕ ਤੇਨਾਲੀ ਰਾਮਕ੍ਰਿਸ਼ਣ ਦੀ ਤਾਰੀਖ ਬਾਰੇ ਰਤਾ ਸ਼ੱਕ ਹੋਣ ਕਾਰਨ, ਕੁਝ ਲੋਕ ਕਹਿੰਦੇ ਹਨ ਕਿ ਉਹ ਕਵੀ ਗਿਣਤੀ ਵਿਚ ਕੇਵਲ ਅੱਠ ਸਨ ਅਤੇ 'ਅਸ਼ਟਦਿੱਗਜ' ਕਰਕੇ ਜਾਣੇ ਜਾਂਦੇ ਸਨ।

ਵਿਜੈ ਨਗਰ ਉਸ ਵੇਲੇ ਆਪਣੀ ਸ਼ਾਨ ਅਤੇ ਪਦਾਰਥਕ ਖੁਸ਼ਹਾਰੀ ਸਦਕਾ ਟੀਸੀ ਨੂੰ ਛੂਹ ਰਿਹਾ ਸੀ। ਇਥੋਂ ਤਕ ਕਿ ਸਲਤਨਤ ਦੀ ਸੈਰ ਲਈ ਆਉਣ ਵਾਲੇ ਵਿਦੇਸ਼ੀ ਘੁਮੱਕੜ ਵੀ ਇਸ ਦੀ ਸ਼ਾਨ ਤੋਂ ਪ੍ਰਭਾਵਿਤ ਹੁੰਦੇ ਸਨ। ਰਾਜਧਾਨੀ ਵਿਚ ਬਹੁਤ ਸਾਰੇ ਉਪਨਗਰੀ ਇਲਾਕੇ ਸ਼ਾਮਲ ਕੀਤੇ ਗਏ ਜਿਹੜੇ ਆਧੁਨਿਕ ਹਾਸਪੇਟ ਤਕ ਪਸਰੇ ਹੋਏ ਹਨ। ਇਕਲੇ ਕ੍ਰਿਸ਼ਨਦੇਵਰੱਯਾ ਦੇ ਦੌਰ ਵਿਚ ਘੱਟੋ ਘੱਟ ਤਿੰਨ ਉਪਨਗਰੀ ਖੇਤਰ — ਉਸਦੀ ਰਾਣੀ ਤਿਰੂਮਲਦੇਵੀ ਦੇ ਨਾਂ ਪਿੱਛੇ ਤਿਰੂਮਲਦੇਵੀਅੰਮਾਪੱਟਣ, ਉਸਦੀ ਮਾਤਾ ਨਗਲਾ ਦੇਵੀ ਜਾਂ ਨਗਜੀ ਅੰਮਾ ਦੇ ਨਾਂ ਤੇ ਨਗਲਾਪੁਰ ਅਤੇ ਉਸਦੇ ਪੁੱਤਰ ਤਿਰੁਮਲਰੱਯਾ ਦੇ ਨਾਂ ਪਿੱਛੇ ਤਿਰੁਮਲਰਾਯਨਪੁਰ ਸ਼ਾਮਲ ਕੀਤੇ ਗਏ। ਰਾਜਧਾਨੀ ਵਿਚ ਹੀ ਕ੍ਰਿਸ਼ਨਪੁਰ ਨਾਮਕ ਇਕ ਨਗਰੀ ਦਾ ਨਿਰਮਾਣ ਕੀਤਾ ਗਿਆ ਜਿਥੇ ਰਾਜੇ ਨੇ ਆਪਣੀ ਉੱਦਗਿਰੀ ਦੀ ਫਤਹਿ ਪਿੱਛੋਂ ਲਿਆਂਦੀ ਕ੍ਰਿਸ਼ਨ ਦੀ ਮੂਰਤੀ ਸਥਾਪਿਤ ਕਰਨ ਲਈ ਇਕ ਮੰਦਰ ਬਣਵਾਇਆ। ਵਿੱਠਲ ਮੰਦਰ ਨੂੰ ਰਾਜੇ ਤੇ ਉਸ ਦੀਆਂ ਰਾਣੀਆਂ ਵਲੋਂ ਬਹੁਤ ਸਾਰੇ ਉਪਹਾਰ ਮਿਲਦੇ ਸਨ ਅਤੇ ਉਹ ਖੇਤਰ ਜਿਥੇ ਮੰਦਰ ਸਥਿਤ ਸੀ ਵਿੱਠਲਪੁਰਾ ਦੇ ਨਾਂ ਨਾਲ ਜਾਣਿਆ ਜਾਣ ਲੱਗਾ।

ਨਵੇਂ ਮੰਦਰ ਉਸਰੇ ਗਏ ਅਤੇ ਵਰਤਮਾਨ ਮੰਦਰਾਂ ਦੀ ਮੁਰੰਮਤ ਕੀਤੀ ਗਈ ਅਤੇ ਉਨ੍ਹਾਂ ਨੂੰ ਉਪਹਾਰਾਂ ਨਾਲ ਮਾਲਾ ਮਾਲ ਕੀਤਾ ਗਿਆ। ਇਸ ਦੌਰ ਵਿਚ ਬਣੇ ਮੰਦਰਾਂ ਵਿਚ ਕ੍ਰਿਸ਼ਨ ਮੰਦਰ, ਲਕਸ਼ਮੀਨਰਸਿਮ੍ਹਾ ਮੰਦਰ ਜਿਸ ਨੂੰ ਹੁਣ ਉਗ੍ਰਨਰਸਿਮ੍ਹਾ ਮੰਦਰ ਕਰਕੇ ਜਾਣਿਆ ਜਾਂਦਾ ਹੈ, ਅਤੇ ਹੰਪੀ ਦੇ ਰਸਤੇ ਅਨੰਤਸ਼ਯਨਗੁਡੀ ਵਿਖੇ ਅਨੰਤਸ਼ਯਨ ਦੇਵਤਾ ਦਾ ਬਣਿਆ ਮੰਦਰ ਸ਼ਾਮਲ ਹਨ। ਵਿਜੈ ਨਗਰ ਦੇ ਦਿਨਾਂ ਵਿਚ ਇਹ ਖੇਤਰ ਜਿਥੇ ਅਨੰਤਸ਼ਯਨ ਦਾ ਵਰਤਮਾਨ ਮੰਦਰ ਸਥਿਤ ਹੈ, ਰਾਜੇ ਦੇ ਬੇਟੇ ਤਿਰੁਮਲਰੱਯਾ ਦੇ ਨਾਂ ਪਿੱਛੇ ਸੇਲ ਤਿਰੁਮਲਰਾਯਨਪੁਰਾ ਕਰਕੇ ਜਾਣਿਆ ਜਾਂਦਾ ਸੀ। ('ਸੇਲ' ਦਾ ਅਰਥ 'ਨਾਲ ਲੱਗਦਾ' ਹੈ ਅਤੇ ਇਹ ਨਗਰ ਤਿਰੁਮੁਲਦੇਵੀਅੰਮਾਨਾਪੱਟਣ ਦੇ ਨੇੜੇ ਸੀ) ਹਾਸਪੇਟ ਵਿਖੇ ਵਿਸ਼ਣੂ ਨੂੰ ਸਮਰਪਿਤ ਇਕ ਮੰਦਰ ਜ਼ਰੂਰ ਰਿਹਾ ਹੋਵੇਗਾ ਕਿਉਂਕਿ 1531 ਮਿਤੀ ਦੇ ਸ਼ਿਲਾਲੇਖਾਂ ਵਿਚ ਇਸ ਦਾ ਜ਼ਿਕਰ ਆਉਂਦਾ ਹੈ ਪਰੰਤੂ ਹੁਣ ਤੱਕ ਮੈਂ ਇਸ ਨੂੰ ਲੱਭਣ ਵਿਚ ਸਫਲ ਨਹੀਂ ਹੋ ਸਕਿਆ ਅਤੇ ਕਿਸੇ ਨੂੰ ਵੀ ਇਸ ਨਗਰ ਵਿਚ ਮੰਦਰ ਦੇ ਹੋਣ ਬਾਰੇ ਪਤਾ ਨਹੀਂ ਹੈ। ਨਾਗਲਪੁਰ ਜਾਂ ਆਧੁਨਿਕ ਨਾਗੇਨਹਾਲੀ

ਵਿਖੇ, ਅਨੰਤਸਯਨਾਗੁਡੀ ਤੋਂ ਕੁਝ ਮੀਲ ਹਟ ਕੇ ਮੰਦਰ ਹਨ, ਇਕ ਵਿਸਣੂ ਨੂੰ ਸਮਰਪਿਤ ਹੈ ਅਤੇ ਨਾਂ ਨਾਗਸ਼ਯਨ ਹੈ, ਅਤੇ ਦੂਜਾ ਨਾਗੇਸੂਰ ਦੇ ਨਾਂ ਪਿੱਛੇ ਸ਼ਿਵ ਮੰਦਰ ਹੈ। ਇਥੇ ਨਾਗ ਸਮੁੰਦਰ ਨਾਂ ਹੇਠ ਇਕ ਵਿਸ਼ਾਲ ਸਰੋਵਰ ਵੀ ਬਣਾਇਆ ਗਿਆ ਸੀ। ਜਿਵੇਂ ਕਿ ਪਹਿਲਾਂ ਦੱਸ ਚੁੱਕੇ ਹਾਂ ਇਹ ਉਪਨਗਰੀ ਰਾਜੇ ਦੀ ਮਾਂ ਨਗਲਾਦੇਵੀ ਦੇ ਨਾਂ ਨਾਲ ਜਾਣੀ ਜਾਂਦੀ ਹੈ। ਇਹ ਸਾਰੇ ਮੰਦਰ ਆਪਣੇ ਵਿਸ਼ਾਲ ਗੋਪੁਰਮਾ, ਥੰਮੇ ਯੁਕਤ ਬਰਾਂਡਿਆਂ, ਚਿੱਤਰਾਂ, ਮੂਰਤੀਕਾਰੀ ਆਦਿ ਕਾਰਨ ਬਹੁਤ ਹੀ ਸ਼ਾਨਦਾਰ ਦਿਸਦੇ ਹਨ। ਕ੍ਰਿਸ਼ਨ ਮੰਦਰ ਦੇ ਪੂਰਬੀ 'ਗੋਪੁਰਮ' ਉਤੇ ਰਾਜੇ ਦੀਆਂ ਉਦੈਗਿਰੀ ਦੀਆਂ ਮੁਹਿੰਮਾਂ ਪੱਕੇ ਤੌਰ ਤੇ ਅੰਕਿਤ ਹਨ। ਜੇ ਵਿੱਠਲ ਮੰਦਰ ਆਪਣੀ ਮੂਰਤੀਕਾਰੀ ਅਤੇ ਭਵਨ ਨਿਰਮਾਣ ਕਲਾ ਸੰਬੰਧੀ ਖੂਬਸੂਰਤੀ ਸਦਕਾ ਸਾਡੀ ਪ੍ਰਸੰਸਾ ਦੀ ਹੱਕਦਾਰ ਹੈ ਤਾਂ ਅਨੰਤਸ਼ਯਨਗੁਡੀ ਦੇ ਗਰਭਗ੍ਰਹਿ ਦੀ ਸੁੰਦਰਤਾ, ਖੁਲ੍ਹੀਆਂ ਡੁਲ੍ਹੀਆਂ ਤੇ ਨੋਕਦਾਰ ਛੱਤਾਂ ਸਾਨੂੰ ਆਪਣੀ ਜਾਦੂ ਛੁਹ ਵਿਚ ਬੰਨ੍ਹ ਕੇ ਖਲ੍ਹਾਰ ਛੱਡਦੀਆਂ ਹਨ।

ਕ੍ਰਿਸ਼ਨਦੇਵਰੱਯਾ ਦਾ ਸ਼ੋਭਾਸ਼ਾਲੀ ਸ਼ਾਸਨ 1529 ਵਿਚ ਸਮਾਪਤ ਹੋ ਗਿਆ। ਉਸ ਦਾ ਇਕ ਬੇਟਾ ਤਿਰੁਮਲਰੱਯਾ ਅਣਆਈ ਮੌਤ ਮਰ ਗਿਆ ਅਤੇ ਕਿਉਂਕਿ ਦੂਜਾ ਬੇਟਾ ਤਾਜਪੋਸ਼ੀ ਲਈ ਬਹੁਤ ਛੋਟਾ ਸੀ, ਉਸ ਦਾ ਮਤੇਰਾ ਭਰਾ ਅਚਯੁਤਰੱਯਾ 1530 ਵਿਚ ਉਸ ਦੇ ਤਖਤ ਦਾ ਵਾਰਿਸ ਬਣਿਆ।

ਨੂਨੀਜ ਕਹਿੰਦਾ ਹੈ ਕਿ ਅਚਯੁਤਰੱਯਾ ਭੈੜੀ ਸੰਗਤ ਵਿਚ ਪੈ ਗਿਆ ਤੇ ਅਤਿਆਚਾਰ ਕਰਨ ਲੱਗਾ। ਇਹ ਕਥਨ ਸੱਚਾ ਨਹੀਂ ਹੋ ਸਕਦਾ ਅਤੇ ਜੇ ਅਸੀਂ ਤਤਕਾਲੀਨ ਰਾਜਨੀਤਕ ਸਥਿਤੀ ਦੀ ਪਰਖ ਕਰੀਏ ਤਾਂ ਅਸੀਂ ਸੱਚਾਈ ਸਮਝਣ ਦੇ ਕਾਬਲ ਹੋ ਜਾਵਾਂਗੇ। ਕ੍ਰਿਸ਼ਨਦੇਵਰੱਯਾ ਨੇ ਧਨ ਦੌਲਤ ਅਤੇ ਸੁਖ ਸ਼ਾਂਤੀ ਨਾਲ ਭਰਪੂਰ ਰਿਆਸਤ ਛੱਡੀ ਸੀ। ਓਪਰੀ ਨਜ਼ਰੇ ਸਭ ਕੁਝ ਅੱਛਾ ਨਜ਼ਰ ਪੈਂਦਾ ਹੈ ਅਤੇ ਵਿਦੇਸ਼ੀ ਹਮਲੇ ਦਾ ਕੋਈ ਖਤਰਾ ਨਹੀਂ ਦਿੱਸਦਾ ਸੀ। ਅਚਯੁਤਰੱਯਾ ਦੇ ਦੌਰ ਵਿਚ ਕਲਾ ਅਤੇ ਭਵਨ ਨਿਰਮਾਣ ਕਲਾ ਵਿਚ ਖੂਬ ਵਾਧਾ ਹੋਇਆ। ਤਿਰੁਵੱਗਲਨਾਥ ਜਿਸ ਦਾ ਕਿ ਗ਼ਲਤ ਨਾਂ ਅਚਯੁਤਰੱਯਾ ਮੰਦਰ ਮਸ਼ਹੂਰ ਹੋ ਗਿਆ ਹੈ, ਰਘੂਨਾਥ ਮੰਦਰ ਜਿਸ ਦਾ ਕਿ ਗ਼ਲਤ ਨਾਂ ਪੱਟਾਭਿਰੱਮਾ ਮੰਦਰ ਪੈ ਗਿਆ ਹੈ, ਵਰਦਜਮਨਪੱਟਨ ਦੇ ਮੁਕਾਮ ਤੇ ਇਕ ਹੋਰ ਰਘੂਨਾਥ ਮੰਦਰ ਜਿਸ ਦਾ ਕਿ ਗ਼ਲਤ ਨਾਂ ਸ਼ਿਵ ਮੰਦਰ ਜਾਂ ਕੱਲਰ (ਚੋਰ) ਮੰਦਰ ਪ੍ਰਚਲਿਤ ਹੋ ਗਿਆ ਹੈ ਆਦਿ ਖੂਬਸੂਰਤ ਮੰਦਰ ਬਣਾਏ ਗਏ ਜਾਂ ਇਨ੍ਹਾਂ ਨੂੰ ਆਪਣੇ ਗੁਜ਼ਾਰੇ ਲਈ ਅਤੇ ਪ੍ਰਸਾਰ ਲਈ ਭਰਪੂਰ ਦਾਨ ਦਿੱਤਾ ਜਾਂਦਾ ਰਿਹਾ। ਲੇਪਾਕਸ਼ੀ ਦੇ ਮੁਕਾਮ ਤੇ ਬਣਿਆ ਵੀਰਭੱਦਰ ਮੰਦਰ ਆਪਣੀ ਭਵਨ ਨਿਰਮਾਣ ਕਲਾ, ਸੁੰਦਰਤਾ ਅਤੇ ਚਿੱਤਰਕਾਰੀ ਸਦਕਾ ਬਹੁਤ ਮਸ਼ਹੂਰੀ ਖੱਟ ਗਿਆ ਹੈ। ਰਾਜੇ ਨੇ ਕਾਂਚੀਪੁਰਮ ਦੇ ਵਰਦਰਾਜਾ ਮੰਦਰ ਵਿਚ ਆਪਣੀ ਰਾਣੀ

ਵਰਦਜੰਮਾ ਅਤੇ ਆਪਣੇ ਪੁੱਤਰ ਵੱਕਾਟਦਰੀ ਨੂੰ ਹੀਰੇ ਜਵਾਹਰਾਤ ਨਾਲ ਤੋਲਿਆ। ਉਸ ਨੇ ਖੁਦ ਹੰਪੀ ਦੇ ਵਿੱਠਲ ਮੰਦਰ ਨੂੰ 'ਆਨੰਦਨਿਧੀ' ਅਤੇ 'ਸੁਵਰਨਮੇਰੂ' ਨਾਮ ਦੇ ਦੋ ਵੱਡੇ ਦਾਨ ਪ੍ਰਦਾਨ ਕੀਤੇ। ਆਪਣੀ ਪਹਿਲੀ ਰਾਣੀ ਵਰਦਜੰਮਾ ਦੇ ਨਾਂ ਹੇਠ ਵਰਦਜੰਮਣਪੱਟਣ ਨਾਮ ਦੀ ਇਕ ਨਵੀਂ ਉਸਾਰੀ ਉਪਨਗਰੀ ਸ਼ਾਨਦਾਰ ਮੰਦਰਾਂ, ਬਾਜ਼ਾਰਾਂ ਅਤੇ ਘਰਾਂ ਨਾਲ ਸ਼ਿੰਗਾਰੀ ਗਈ ਸੀ। ਇਥੋਂ ਤਕ ਕਿ ਅਚਯੁਤਰੱਯਾ ਦੇ ਦੌਰ ਵਿਚ ਉਸਾਰੀਆਂ ਹੋਰ ਯਾਦਗਾਰਾਂ ਵੀ ਆਪਣੇ ਪਰਿਮਾਪਾਂ ਅਤੇ ਉਚ-ਆਕਾਰ ਲਈ ਮਸ਼ਹੂਰ ਹਨ।

ਹੰਪੀ ਦੇ ਵਿੱਠਲ ਮੰਦਰ ਦੀਆਂ ਉੱਤਰੀ ਪੌੜੀਆਂ ਦੇ ਅਰਥੋਸਟੇਟ ਉਤੇ 1541 ਦਾ ਇਕ ਸ਼ਿਲਾਲੇਖ ਪ੍ਰਾਪਤ ਹੈ। ਜੇ ਅਸੀਂ ਇਹ ਸਿੱਧ ਕਰ ਸਕੀਏ ਕਿ ਇਹ ਪਹਿਲਾਂ ਵਾਲੀ ਉਸਾਰੀ ਦਾ ਹਿੱਸਾ ਹੈ ਮਗਰੋਂ ਮੁਰੰਮਤ ਕੀਤੀ ਉਸਾਰੀ ਦਾ ਨਹੀਂ, ਤਾਂ ਉਸ ਸੁੰਦਰ 'ਮੰਡਪ' ਦੀ ਉਸਾਰੀ ਅਚਯੁਤਰੱਯਾ ਦੇ ਦੌਰ ਵਿਚ ਸ਼ੁਰੂ ਕੀਤੀ ਗਈ ਸੀ। ਇਹ 'ਮਹਾਂਰੰਮਮੰਡਪ' ਆਪਣੇ ਵਿਸ਼ਾਲ ਅਤੇ ਖੁਣੇ ਹੋਏ ਅਖੰਡ ਥੰਮ੍ਹਿਆਂ ਅਤੇ ਅਰਧ ਥੰਮ੍ਹਿਆਂ ਸਦਕਾ ਆਪਣੇ ਕਿਸਮ ਦਾ ਪਹਿਲਾ ਯਤਨ ਹੈ। ਉਥੇ ਵਰਤਿਆ ਗਿਆ ਸੀਮਿੰਟ ਇਸ ਕਿਸਮ ਦਾ ਹੈ ਕਿ ਜਦ ਅਸੀਂ ਉਸ ਦੇ ਅਰਧ-ਥੰਮ੍ਹਿਆਂ ਨੂੰ ਆਪਣੀਆਂ ਉਂਗਲਾਂ ਨਾਲ ਪਲੋਸਦੇ ਹਾਂ ਤਾਂ ਸੰਗੀਤਕ ਧੁਨੀਆਂ ਪੈਦਾ ਹੁੰਦੀਆਂ ਹਨ। ਇਕ ਮਸ਼ਹੂਰ ਹਿੰਦੁਸਤਾਨੀ ਸੰਗੀਤਕਾਰ ਵਸੰਤ ਕਾਵਲੀ ਨੇ ਢੁਕਵੇਂ ਪ੍ਰਦਰਸ਼ਨਾਂ ਰਾਹੀਂ ਇਹ ਗੱਲ ਨਿਰਸੰਦੇਹ ਸਾਬਤ ਕਰ ਦਿੱਤੀ ਹੈ। ਇਸ ਇਕੋ ਮਮਟੱਪਾ ਦੀ ਹੋਂਦ ਇਹ ਗੱਲ ਸਿੱਧ ਕਰਨ ਲਈ ਕਾਫ਼ੀ ਹੈ ਕਿ ਰਾਜਾ ਅਚਯੁਤਰੱਯਾ ਇਨ੍ਹਾਂ ਲਲਿਤ ਕਲਾਵਾਂ ਦਾ ਕਿੰਨਾ ਵੱਡਾ ਸ਼ੈਦਾਈ ਸੀ। ਉਹ ਮਹਾਨ ਭਵਨ ਨਿਰਮਾਣਕਾਰਾਂ ਅਤੇ ਮੂਰਤੀਕਾਰਾਂ ਨਾਲ ਘਿਰਿਆ ਰਹਿੰਦਾ ਸੀ, ਜਿਨ੍ਹਾਂ ਦੇ ਨਾਂ ਮੰਦਭਾਗੀਂ ਅੱਜ ਸਾਡੇ ਤੀਕ ਨਹੀਂ ਪੁੱਜ ਸਕੇ। ਉਸ ਦੇ ਦੌਰ ਦਾ ਮੁਕਾਬਲਾ ਬਾਵਰੀਆਂ ਦੇ ਲੁਡਵਿਗ ਨਾਲ ਕੀਤਾ ਜਾ ਸਕਦਾ ਹੈ ਜਿਸ ਨੇ ਆਪਣੇ ਮੁਲਕ ਦੀ ਆਰਥਿਕ ਹਾਲਤ ਦੀ ਬਹੁਤੀ ਪਰਵਾਹ ਕੀਤੇ ਬਿਨਾਂ ਕਿਲ੍ਹੇ ਬਣਾਉਣ ਉਤੇ ਵੱਡੀਆਂ ਵੱਡੀਆਂ ਰਕਮਾਂ ਖਰਚੀਆਂ ਅਤੇ ਇੰਞ ਜਿਸ ਨੂੰ ਇਕ ਪਾਗਲ ਰਾਜਾ ਸਮਝਿਆ ਜਾਣ ਕਾਰਨ ਗੱਦੀ ਤੋਂ ਉਤਾਰ ਦਿੱਤਾ ਗਿਆ।

1541 ਵਿਚ ਅਚਯੁਤਰੱਯਾ ਦੀ ਮੌਤ ਮਗਰੋਂ ਉਸ ਦਾ ਪੁੱਤਰ ਵੈਂਕਟਾਦਰੀ ਬਹੁਤ ਥੋੜ੍ਹੇ ਸਮੇਂ ਲਈ ਵਿਜੈ ਨਗਰ ਦਾ ਸ਼ਾਸਕ ਬਣਿਆ ਕਿਉਂਕਿ ਉਹ ਵੀ ਅਣਆਈ ਮੌਤ ਦਾ ਸ਼ਿਕਾਰ ਹੋ ਗਿਆ। ਉਸ ਦੀ ਥਾਂ ਉਸ ਦਾ ਚਚੇਰਾ ਭਾਈ ਰੰਗਰੱਯਾ ਦਾ ਪੁੱਤਰ ਸਦਾਸ਼ਿਵਰੱਯਾ ਗੱਦੀ ਤੇ ਬੈਠਾ।

ਕੁਝ ਸਿਲਾਲੇਖਾਂ ਅਨੁਸਾਰ ਸਦਾਸ਼ਿਵਰੱਯਾ ਗੱਦੀ ਤੇ ਬੈਠਾ ਸੀ, ਪਰ ਕ੍ਰਿਸ਼ਨਦੇਵਰੱਯਾ ਦਾ ਜੁਆਈ ਰਾਮਰੱਯਾ ਸਾਰੀ ਰਿਆਸਤ ਦੇ ਪ੍ਰਸ਼ਾਸਨ ਦੀ ਦੇਖ ਭਾਲ

ਕਰਦਾ ਰਿਹਾ ਸੀ । ਰਾਮਰੱਯਾ ਅਚਯੁਤਰੱਯਾ ਦੇ ਦੌਰ ਵਿਚ ਹੀ ਇਕ ਸ਼ਕਤੀਸ਼ਾਲੀ ਨੇਤਾ ਕਰਕੇ ਉਭਰ ਰਿਹਾ ਸੀ ਅਤੇ ਸਦਾ ਸ਼ਿਵਰੱਯਾ ਦੇ ਦੌਰ ਵਿਚ ਉਹ ਪ੍ਰਸ਼ਾਸਨਿਕ ਮਾਮਲਿਆਂ ਵਿਚ ਇਕੋ ਇਕ ਅਧਿਕਾਰੀ ਵਿਅਕਤੀ ਹੋ ਗਿਆ । ਇਥੋਂ ਤਕ ਕਿ ਉਸ ਨੇ ਆਪਣੇ ਨਾਂ ਦੇ ਸਿੱਕੇ ਵੀ ਚਾਲੂ ਕੀਤੇ ਅਤੇ ਇਹ ਸਾਨੂੰ 'ਰਾਮਰਾਇਨਾ ਗਾਡਿਆਨਾ' ਨਾਂ ਹੇਠ ਪ੍ਰਾਪਤ ਹਨ । ਰਾਮਰੱਯਾ ਬਾਰੇ ਕਿਹਾ ਜਾਂਦਾ ਹੈ ਕਿ ਉਹ ਰਤਾ ਗੈਰ-ਵਿਹਾਰੀ ਬੰਦਾ ਸੀ ਜਿਸ ਨੇ ਵਿਜੈ ਨਗਰ ਦੀ ਮਹਿਮਾਸ਼ਾਲੀ ਸਲਤਨਤ ਦਾ ਅੰਤ ਕਰ ਦਿੱਤਾ ।

ਵਿਜੈ ਨਗਰ ਦੇ ਇਤਿਹਾਸ ਵਿਚ ਉਹ 'ਆਲੀਆ ਰਾਮਰੱਯਾ' ਜਾਂ 'ਜੁਆਈ ਰਾਮਰੱਯਾ' ਕਰਕੇ ਜਾਣਿਆ ਜਾਂਦਾ ਹੈ । ਪਤਨਸ਼ੀਲ ਬਾਹਮਨੀ ਸਲਤਨਤ ਵਿਚੋਂ ਪੰਜ ਸ਼ਾਹੀ ਸਲਤਨਤਾਂ ਪੈਦਾ ਹੋਈਆਂ ਅਤੇ ਸ਼ਾਹੀ ਸਲਤਨਤਾਂ ਤੇ ਵਿਜੈ ਨਗਰ ਦੇ ਰਾਜਿਆਂ ਵਿਚਾਲੇ ਲਗਾਤਾਰ ਯੁੱਧ ਜਾਰੀ ਰਹੇ । ਕਦੇ ਕਦੇ ਆਪਸ ਵਿਚਲੀਆਂ ਲੜਾਈਆਂ ਵੇਲੇ ਸ਼ਾਹੀ ਰਾਜੇ ਵਿਜੈ ਨਗਰ ਦੇ ਰਾਜਿਆਂ ਦੀ ਮਦਦ ਵੀ ਮੰਗ ਲੈਂਦੇ ਸਨ । ਅਜਿਹੇ ਇਕ ਮੌਕੇ, ਰਾਮਰੱਯਾ ਨੇ ਬੀਜਾਪੁਰ ਦੇ ਸੁਲਤਾਨ ਦੀ ਮਦਦ ਕੀਤੀ ਸੀ ਜਿਸ ਲਈ ਸੁਲਤਾਨ ਰਾਮਰੱਯਾ ਦਾ ਸਦਾ ਪ੍ਰਸ਼ੰਸਕ ਰਿਹਾ । ਪਰ ਤਾਂ ਵੀ, ਵਿਜੈ ਨਗਰ ਦੀ ਧਨ ਦੌਲਤ ਅਤੇ ਸ਼ੋਭਾ ਤੋਂ ਹਸਦ ਖਾ ਕੇ ਸ਼ਾਹੀ ਰਿਆਸਤਾਂ ਇਕੱਠੀਆਂ ਹੋ ਗਈਆਂ ਅਤੇ 1565 ਵਿਚ ਹਿੰਦੂ ਰਿਆਸਤ ਵਿਰੁੱਧ ਜੰਗ ਛੇੜ ਦਿੱਤੀ । ਇਹੋ ਤਾਲੀਕੋਟਾ ਜਾਂ ਰੱਕਾਸਾਗੀ ਟੰਗਾਡਾਗੀ ਦੀ ਪ੍ਰਸਿੱਧ ਲੜਾਈ ਹੈ । ਰਾਮਰੱਯਾ ਇਹ ਖ਼ਿਆਲ ਕਰਕੇ ਕਿ ਸੁਲਤਾਨ ਬੀਜਾਪੁਰ ਉਸ ਨਾਲ ਧੋਖਾ ਨਹੀਂ ਕਰੇਗਾ, ਸ਼ਾਹੀ ਰਾਜਿਆਂ ਦੀ ਚੁਣੌਤੀ ਬਾਰੇ ਬਹੁਤਾ ਗੰਭੀਰ ਨਹੀਂ ਸੀ । ਜੰਗ ਦੇ ਮੈਦਾਨ ਵਿਚ ਨਾ ਕੇਵਲ ਸੁਲਤਾਨ ਬੀਜਾਪੁਰ ਨੇ ਸਗੋਂ ਰਾਮਰੱਯਾ ਦੀ ਆਪਣੀ ਫੌਜ ਵਿਚਲੇ ਦੋ ਹਜ਼ਾਰ ਮੁਸਲਮਾਨ ਸਿਪਾਹੀਆਂ ਨੇ ਐਨ ਨਾਜ਼ਕ ਘੜੀ ਵਿਚ ਉਸ ਨਾਲ ਦਗ਼ਾ ਕਮਾਇਆ ਅਤੇ ਉਸ ਦੇ ਵਿਰੁੱਧ ਹੋ ਗਏ । ਜਦ ਰਾਮਰੱਯਾ, ਜੋ ਹੁਣ ਬੁੱਢਾ ਹੋ ਚੁੱਕਾ ਸੀ ਆਪਣੇ ਹਾਥੀ ਤੇ ਸਵਾਰ ਹੋ ਕੇ ਲੜਨ ਦਾ ਯਤਨ ਕਰਨ ਲੱਗਾ ਤਾਂ ਉਸ ਦਾ ਹਾਥੀ ਸਰੀਰ ਤੇ ਲੱਗੇ ਜ਼ਖਮਾਂ ਦੀ ਤਾਬ ਨਾ ਝੱਲਦਾ ਹੋਇਆ ਥਾਏਂ ਮਰ ਗਿਆ । ਰੱਯਾ ਨੇ ਕੁੱਦ ਕੇ ਘੋੜੇ ਤੇ ਪਲਾਕੀ ਮਾਰਨ ਅਤੇ ਲੜਨ ਦਾ ਜਤਨ ਕੀਤਾ ਪਰ ਸਮੇਂ ਨੇ ਉਸ ਨਾਲ ਵਫ਼ਾ ਨਾ ਕੀਤੀ ਅਤੇ ਉਸ ਦਾ ਸਿਰ ਧੜ ਨਾਲੋਂ ਕੱਟਿਆ ਗਿਆ ਅਤੇ ਜਾ ਕੇ ਦੁਸ਼ਮਣ ਦੇ ਹੱਥਾਂ ਵਿਚ ਜਾ ਪਿਆ । ਮੁਸਲਮਾਨਾਂ ਨੇ ਰਾਜਧਾਨੀ ਵਿਚ ਪ੍ਰਵੇਸ਼ ਕੀਤਾ, ਇਸ ਨੂੰ ਪਲੀਤ ਕੀਤਾ, ਮੰਦਰਾਂ ਖਾਸ ਕਰਕੇ ਵਿੱਠਲ ਦੇ ਅਮੀਰ ਮੰਦਰਾਂ ਦੀ ਤੋੜ-ਭੰਨ ਕੀਤੀ ਅਤੇ ਹੰਪੀ ਨੂੰ ਉਜਾੜ ਬੀਆਬਾਨ ਬਣਾ ਦਿੱਤਾ । ਇਹ ਸੱਟ ਖਾਸੀ ਕਾਰੀ ਸੀ ਅਤੇ ਜੰਗ ਦੇ ਮੈਦਾਨ ਵਿਚ ਹਾਰ ਪਿਛੋਂ ਸਦਾਸ਼ਿਵਰੱਯਾ ਨੇ ਸਲਤਨਤ ਦੇ ਪੁਨਰ ਨਿਰਮਾਣ ਲਈ ਪੂਰਾ ਪੂਰਾ ਯਤਨ ਕੀਤਾ, ਪਰ ਸਫਲਤਾ ਨਾ

ਮਿਲ ਸਕੀ । ਇੰਞ 1570 ਜਾਂ ਇਸ ਦੇ ਨੇੜੇ ਤੇੜੇ ਹੰਪੀ ਨੂੰ ਆਪਣਾ ਘੋਰ ਅੰਤ ਨਸੀਬ ਹੋਇਆ । ਹੰਪੀ ਹੁਣ ਸੱਪ ਸਲੂਤੀ, ਜੰਗਲੀ ਜਾਨਵਰਾਂ, ਚੋਰਾਂ ਅਤੇ ਲੰਬਾੜੀਜ਼ ਵਰਗੇ ਠੱਗਾਂ-ਯਾਰਾਂ ਅਤੇ ਉੱਤਰ ਭਾਰਤੀ ਸਾਧੂਆਂ ਦਾ ਠਿਕਾਣਾ ਬਣ ਕੇ ਰਹਿ ਗਿਆ । ਅੱਜ ਕੱਲ੍ਹ ਇਹ ਇਕ ਬਹੁਤ ਪ੍ਰਸਿੱਧ ਸੈਲਾਨੀ ਕੇਂਦਰ ਹੈ, ਸਭ ਦੀ ਪਹੁੰਚ ਵਿਚ ਹੈ, ਅਤੇ ਪੁਰਾਤੱਤਵ ਵਿਭਾਗ ਠੱਗਾਂ ਚੋਰਾਂ ਤੇ ਬਦਮਾਸ਼ਾਂ ਵਲੋਂ ਬੇਰਹਿਮੀ ਨਾਲ ਤਹਿਸ ਨਹਿਸ਼ ਕੀਤੇ ਇਸ ਦੇ ਖੰਡਰਾਂ, ਮੰਦਰਾਂ ਅਤੇ ਮੂਰਤੀ ਕਲਾਵਾਂ ਦੀ ਉਚਿਤ ਦੇਖ ਭਾਲ ਕਰਨ ਦਾ ਯਤਨ ਕਰ ਰਿਹਾ ਹੈ ।

## ਦੋਵੇਂ ਇਤਿਹਾਸਿਕ ਅਭਿਲੇਖਾਂ ਬਾਰੇ

ਇਸ ਖਰੜੇ ਦੀ ਇਕ ਕਾਪੀ ਪੈਰਿਸ ਦੇ ਬਿਬਲਿਓਥੀਕ ਨੈਸ਼ਨੇਲ ਵਿਚ ਉਪਲਬਧ ਹੈ । ਕਿਸੇ ਵਿਅਕਤੀ ਨੇ ਵਿਜੈ ਨਗਰ ਦਾ ਇਤਿਹਾਸ ਲਿਖਣ ਵਾਲੇ ਕਿਸੇ ਇਤਿਹਾਸਕਾਰ ਲਈ ਦਸਤਾਵੇਜ਼ਾਂ ਦੀ ਸੰਭਾਲ ਕਰਨ ਹਿਤ ਇਸ ਦੀ ਕਾਪੀ ਜ਼ਰੂਰ ਕੀਤੀ ਜਾਪਦੀ ਹੈ । ਇਸ ਅਗਿਆਤ ਵਿਅਕਤੀ ਨੇ ਪਹਿਲਾਂ ਨੂਨੀਜ ਦੇ ਅਭਿਲੇਖ ਦੀ ਕਾਪੀ ਕੀਤੀ, ਅਤੇ ਫੇਰ ਇਹ ਸੋਚ ਕੇ ਕਿ ਕੋਈ ਇਕੱਲਾ ਵਿਅਕਤੀ ਹਰੇਕ ਗੱਲ ਦਾ ਵਰਣਨ ਨਹੀਂ ਕਰ ਸਕਦਾ, ਮਗਰੋਂ ਪਾਈ ਦਾ ਅਭਿਲੇਖ ਵੀ ਕਾਪੀ ਕਰ ਲਿਆ । ਮਗਰੋਂ ਰਾਬਰਟ ਸੀਵੈਲ ਵਲੋਂ ਅਨੁਵਾਦਿਤ ਇਹ ਪੱਤਰ ਵੀ ਸ਼ਾਮਲ ਕਰ ਲਿਆ ਗਿਆ : ਕਿਉਂਕਿ ਮੈਂ ਇਸ ਨਗਰ (ਗੋਆ ?) ਵਿਚ ਰਹਿੰਦਾ ਰਿਹਾ ਹਾਂ । ਜਨਾਬ ਦੀ ਜੋ ਇੱਛਾ ਸੀ ਮੈਂ ਉਸ ਨੂੰ ਨੇਪਰੇ ਚਾੜ੍ਹਨਾ ਜ਼ਰੂਰੀ ਸਮਝਿਆ, ਅਰਥਾਤ ਉਨ੍ਹਾਂ ਵਿਅਕਤੀਆਂ ਦੀ ਤਲਾਸ਼ ਕਰਨੀ ਜਿਹੜੇ ਪਹਿਲਾਂ ਬਿਸਨਗਰ ਵਿਚ ਰਹਿ ਚੁਕੇ ਹੋਣ; "ਕਿਉਂਕਿ ਮੈਂ ਜਾਣਦਾ ਹਾਂ ਕਿ ਕੋਈ ਵੀ ਵਿਅਕਤੀ ਉਥੋਂ ਦੇ ਮਾਮਲਿਆਂ ਬਾਰੇ ਲਿਖੇ ਕਾਗਜ਼ਾਂ ਨੂੰ ਲਏ ਬਿਨਾਂ ਉਥੋਂ ਨਹੀਂ ਜਾਂਦਾ । ਇੰਞ, ਮੈਨੂੰ ਇਹ ਸੰਖੇਪ ਅਭਿਲੇਖ ਉਥੇ ਜਾਣ ਵਾਲੇ ਇਕ ਵਿਅਕਤੀ ਡੋਮਿੰਗਸ ਪਾਈ ਕੋਲੋਂ ਪ੍ਰਾਪਤ ਹੋਈ ਹੈ, ਜੋ ਕ੍ਰਿਸ਼ਨ ਰਾਓ ਵੇਲੇ ਬਿਸਨਗਰ ਵਿਚ ਸੀ ਜਦ ਕ੍ਰਿਸਟੋਵੋ ਡੀ ਫਿਗੁਰੇਡੋ ਵੀ ਉਥੇ ਸੀ । ਮੈਨੂੰ ਇਕ ਹੋਰ ਅਭਿਲੇਖ ਫਰਨਾਓ ਨੂਨੀਜ ਕੋਲੋਂ ਪ੍ਰਾਪਤ ਹੋਇਆ ਜੋ ਘੋੜਿਆਂ ਦੇ ਵਪਾਰ ਦੇ ਸਿਲਸਿਲੇ ਵਿਚ ਤਿੰਨ ਵਰ੍ਹੇ ਉਥੇ ਰਿਹਾ (ਉਸ ਨੂੰ ਘੋੜਿਆਂ ਦਾ ਵਪਾਰ ਲਾਭਕਾਰੀ ਸਿੱਧ ਨਹੀਂ ਹੋਇਆ) । ਕਿਉਂਕਿ ਕੋਈ ਇਕ ਵਿਅਕਤੀ ਸਭ ਕੁਝ ਨਹੀਂ ਦੱਸ ਸਕਦਾ, ਇਕ ਕੁਝ ਚੀਜ਼ਾਂ ਦਾ ਵਰਣਨ ਕਰਦਾ ਹੈ ਜਦਕਿ ਦੂਜਾ ਨਹੀਂ ਕਰਦਾ ਮੈਂ ਉਨ੍ਹਾਂ ਵਲੋਂ ਤਿਆਰ ਦੋਵੇਂ ਅਭਿਲੇਖ ਘੱਲ ਰਿਹਾ ਹਾਂ । ਅਰਥਾਤ ਇਕ ਜਿਵੇਂ ਕਿ ਮੈਂ ਕਿਹਾ ਹੈ ਕ੍ਰਿਸ਼ਨ ਰਾਓ ਦੇ ਵੇਲੇ ਦਾ ਅਤੇ ਦੂਜਾ ਉਥੋਂ ਛੇ ਮਹੀਨੇ ਪਹਿਲਾਂ ਘੱਲਿਆ ਗਿਆ ਸੀ । ਮੇਰੀ ਇੰਞ ਕਰਨ ਦੀ ਇੱਛਾ

ਇਸ ਲਈ ਹੈ ਤਾਂ ਜੋ ਜਨਾਬ ਇਹ ਜਾਣ ਲੈਣ ਕਿ ਦੋਵਾਂ ਵਿਚ ਆਪ ਲਈ ਲਾਹੇਵੰਦ ਚੀਜ਼ ਕਿਹੜੀ ਹੈ ਅਤੇ ਕਿਉਂਕਿ ਇੰਞ ਆਪ ਬਿਸਨਾਗ ਦੇ ਰਾਜਿਆਂ ਦੇ ਅਭਿਲੇਖਾਂ ਵਿਚ ਕੁਝ ਚੀਜ਼ਾਂ ਨੂੰ ਵਧੇਰੇ ਪਹਿਲ ਦੇਵੋਗੇ, ਕਿਉਂਕਿ ਉਹ ਇਕ ਦੂਜੇ ਦੀ ਪ੍ਰੋੜ੍ਹਤਾ ਕਰਦੇ ਹਨ। ਅਭਿਲੇਖ ਦੀ ਕਾਪੀ ਜਿਹੜੀ ਕਿ ਉਸ ਨੇ (ਉਸ ਦਾ ਅਰਥ ਇਥੇ ਡੋਮਿੰਗਸ ਪਾਈ ਹੈ) ਬਿਸਨਾਗ ਰਿਆਸਤ ਵਿਚ ਪਹਿਲਾਂ ਜਾਣ ਵੇਲੇ ਤਿਆਰ ਕਰਨੀ ਸ਼ੁਰੂ ਕੀਤੀ ਇਸ ਤਰ੍ਹਾਂ ਹੈ''। ਇਸ ਲਿਪੀਕਾਰ ਨੇ ਫੇਰ ਉਸੇ ਪੰਨੇ ਤੇ ਪਾਈ ਦੇ ਅਭਿਲੇਖ ਦੀ ਕਾਪੀ ਕਰਨੀ ਸ਼ੁਰੂ ਕਰ ਦਿੱਤੀ। ਮੂਲ ਖਰੜੇ ਵਿਚ ਨੂਨੀਜ ਦਾ ਅਭਿਲੇਖ ਪਹਿਲਾਂ ਆਇਆ ਹੈ, ਪਰੰਤੂ ਕਾਲ ਕ੍ਰਮ ਦੀ ਦ੍ਰਿਸ਼ਟੀ ਤੋਂ ਪਾਈ ਰਾਜਧਾਨੀ ਵਿਚ ਨੂਨੀਜ ਤੋਂ ਪਹਿਲਾਂ ਗਿਆ। ਇਸ ਲਈ, ਸੀਵੈਲ ਨੇ ਉਨ੍ਹਾਂ ਦੇ ਅਭਿਲੇਖਾਂ ਨੂੰ ਉਨ੍ਹਾਂ ਦੀਆਂ ਤਾਰੀਖਾਂ ਮੁਤਾਬਕ ਤਰਤੀਬ ਦੇ ਦਿੱਤੀ ਸੀ, ਪਹਿਲਾਂ ਪਾਈ ਦਾ ਤੇ ਫੇਰ ਨੂਨੀਜ ਦਾ। ਅਸੀਂ ਇਸ ਤਰਤੀਬ ਨੂੰ ਨਹੀਂ ਛੇੜਿਆ।

ਜੇ ਪਾਈ ਵਿਜੈਨਗਰ ਦੀ ਸ਼ੋਭਾ ਨੂੰ ਦੇਖਦਾ ਹੈ ਤਾਂ ਨੂਨੀਜ ਵਿਜੈਨਗਰ ਦੇ ਰਾਜਿਆਂ ਦੀ ਸ਼ਾਨ ਸ਼ੌਕਤ ਅਤੇ ਫ਼ਜ਼ੂਲ ਖਰਚੀਆਂ ਦੋਵਾਂ ਨੂੰ ਦੇਖਦਾ ਹੈ। ਪਾਈ ਇਕ ਚੰਗਾ ਜਾਣਕਾਰ ਵਿਅਕਤੀ ਜਾਪਦਾ ਹੈ ਅਤੇ ਉਸ ਨੇ ਜੋ ਦੇਖਿਆ ਉਹ ਲਿਖ ਦਿੱਤਾ ਹੈ। ਉਸ ਨੇ ਨੂਨੀਜ ਵਾਂਗ ਲੋਕ ਕਥਾਵਾਂ, ਦੰਦ ਕਥਾਵਾਂ ਅਤੇ ਕਹਾਣੀਆਂ ਨੂੰ ਨਹੀਂ ਜੋੜਿਆ। ਨੂਨੀਜ ਦਾ ਅਭਿਲੇਖ ਸਾਨੂੰ ਉਨ੍ਹਾਂ ਲੋਕ ਕਥਾਵਾਂ ਨੂੰ ਸਮਝਣ ਵਿਚ ਮਦਦ ਦਿੰਦਾ ਹੈ ਜਿਹੜੀਆਂ ਪਹਿਲਾਂ ਹੀ ਉਥੇ ਪ੍ਰਚਲਤ ਸਨ, ਜਿਵੇਂ ਕਿ ਇਸ ਸਲਤਨਤ ਦੀ ਉਸਾਰੀ ਨਾਲ ਸੰਬੰਧਿਤ ਜਾਂ ਰਾਜਾ ਕ੍ਰਿਸ਼ਨਦੇਵਰੱਯਾ ਵਲੋਂ ਇਕ ਵੇਸਵਾ ਨਾਲ ਵਿਆਹ ਰਚਾਉਣ ਨਾਲ ਸੰਬੰਧਿਤ ਕਹਾਣੀਆਂ। ਇਨ੍ਹਾਂ ਅਭਿਲੇਖਾਂ ਦੇ ਅਧਿਐਨ ਤੋਂ ਅਸੀਂ ਇਸ ਗੱਲ ਦਾ ਅਨੁਮਾਨ ਲਗਾ ਸਕਦੇ ਹਾਂ ਕਿ ਉਸ ਸਮੇਂ ਇਹ ਰਾਜਧਾਨੀ, ਇਸ ਦੇ ਰਸਮ-ਰਿਵਾਜ, ਤੌਰ ਤਰੀਕੇ ਅਤੇ ਸਮਾਜਿਕ ਜੀਵਨ ਆਦਿ ਨੂੰ ਕਿਵੇਂ ਤਰਤੀਬ ਦਿੱਤੀ ਗਈ। ਨੂਨੀਜ ਵਲੋਂ ਨਗਰਾਂ ਅਤੇ ਜੰਗਾਂ ਦੇ ਵਿਸਤ੍ਰਿਤ ਵਰਣਨ ਦੇ ਨਾਲ ਪਾਈ ਵਲੋਂ ਗਿਣਾਏ ਗਏ ਤਿਥ-ਤਿਉਹਾਰਾਂ ਦਾ ਵਰਣਨ ਉਨ੍ਹਾਂ ਲੋਕਾਂ ਦੀ ਜੀਵਨ ਸ਼ੈਲੀ ਅੰਦਰ ਦਿਲਚਸਪ ਝਾਤ ਮਾਰਨ ਵਿਚ ਸਹਾਇਕ ਹੁੰਦੇ ਹਨ। ਇਹ ਗੱਲ ਵੱਖਰੀ ਹੈ ਕਿ ਇਥੇ ਉਥੇ ਇਹ ਅਭਿਲੇਖਕਾਰ ਰਤਾ ਅਤਿਕਥਨੀ ਤੋਂ ਕੰਮ ਲੈਂਦੇ ਦਿੱਸਦੇ ਹਨ।

ਇਨ੍ਹਾਂ ਅਭਿਲੇਖਾਂ ਵਿਚ ਦਿੱਤੇ ਨਾਂ ਤੇ ਤੱਥ ਸਾਨੂੰ ਭੁਲੇਖੇ ਵਿਚ ਪਾ ਦਿੰਦੇ ਹਨ। ਮਿਸਾਲ ਲਈ, ਇਕ ਵਾਰੀ ਪਾਈ ਇਕ ਸਰੋਵਰ ਦੇ ਨਿਰਮਾਣ ਦੀ ਗੱਲ ਕਰਦਾ ਹੈ ਪਰ ਉਹ ਨਗਰ ਦਾ ਨਾਂ ਦੱਸਣ ਦੀ ਖੇਚਲ ਨਹੀਂ ਕਰਦਾ ਭਾਵੇਂ ਨੂਨੀਜ ਕਹਿੰਦਾ ਹੈ ਕਿ ਇਸ ਨਗਰ ਦਾ ਨਾਂ ਰਾਣੀ ਚਿੰਨਾਦੇਵੀ ਦੇ ਨਾਂ ਤੇ ਬਣਿਆ ਨਾਗਲਪੁਰ ਸੀ। ਕੁਝ ਸ਼ਿਲਾਲੇਖਾਂ ਅਨੁਸਾਰ, ਨਾਗਲਪੁਰ 1516-17 ਵਿਚ ਨਿਰਮਿਤ ਹੋਇਆ, ਜਦ

ਪਾਈ ਨੇ ਹੰਪੀ ਵੱਲ ਆਪਣੀ ਯਾਤਰਾ ਪ੍ਰਾਰੰਭ ਕੀਤੀ। ਉਦੋਂ ਹੰਪੀ ਨੇੜੇ ਕੋਈ ਕਸਬਾ ਜਾਂ ਪਿੰਡ ਨਹੀਂ ਸੀ, ਨਾ ਹੀ ਅੱਜ ਹੈ, ਜੋ ਜਿਥੋਂ ਤਕ ਸਾਨੂੰ ਪਤਾ ਹੈ ਰਾਣੀ ਚਿਨਾਦੇਵੀ ਦੇ ਨਾਂ ਤੇ ਬਣਾਇਆ ਗਿਆ ਹੋਵੇਗਾ। ਪਾਈ ਵਲੋਂ ਦਿੱਤਾ ਸਰੋਵਰ ਦਾ ਵਿਵਰਣ ਹੁਣ ਦੇ ਹਾਸਪੇਟ ਨੇੜਲੇ ਸੁੱਕ ਚੁੱਕੇ ਤੇ ਖੇਤੀ ਅਧੀਨ ਸਰੋਵਰ ਨਾਲ ਢੁੱਕਵਾਂ ਬਹਿੰਦਾ ਹੈ। ਅਸੀਂ ਇਸ ਪੁਸਤਕ ਵਿਚ ਇਹ ਸੋਚ ਕੇ ਇਸ ਦੀ ਇਕ ਤਸਵੀਰ ਸ਼ਾਮਲ ਕਰ ਲਈ ਹੈ ਕਿ ਇਹੋ ਉਹ ਸਰੋਵਰ ਹੋਵੇਗਾ ਜਿਸ ਨੂੰ ਪਾਈ ਨੇ ਉਸਾਰੀ ਅਧੀਨ ਦੇਖਿਆ ਹੋਵੇਗਾ। ਇਹ ਸਰੋਵਰ ਚਿਤ੍ਰਦੁਰਗ ਜਾਂ ਹਰਿਹਰ ਰੋਡ ਤੋਂ ਹਾਸਪੇਟ ਜਾਂਦਿਆਂ ਰੇਲਵੇ ਲੈਵਲ ਕ੍ਰਾਸਿੰਗ ਤੋਂ ਅੱਗੇ ਅਤੇ ਆਧੁਨਿਕ ਰਿਜ਼ਰਵਾਇਰ ਤੇ ਤੁੰਗਭੱਦਰਾ ਡੈਮ ਨੇੜੇ ਸਥਿਤ ਹੈ। ਪਾਈ ਵਲੋਂ ਸਰੋਵਰ ਦਾ ਦਿੱਤਾ ਵਿਵਰਣ ਇਸ ਸਰੋਵਰ ਨਾਲ ਥਮਲਿਆਂ ਨੂੰ ਛੱਡ ਕੇ ਬਾਕੀ ਹਰ ਪੱਖੋਂ ਮੇਲ ਖਾਂਦਾ ਹੈ। ਉਹ ਕਹਿੰਦਾ ਹੈ ਕਿ ਉਥੇ ਤਿੰਨ ਥਮਲੇ ਸਨ ਜਿਨ੍ਹਾਂ ਉਤੇ ਬੁਤਕਾਰੀ ਕੀਤੀ ਹੋਈ ਸੀ, ਪਰੰਤੂ ਸਰੋਵਰ ਵਿਚ ਬਣੇ ਤਿੰਨ ਥਮਲਿਆਂ ਵਿਚੋਂ ਅਸੀਂ ਕੇਵਲ ਦੋ ਉਤੇ ਇਹ ਬੁਤਕਾਰੀ ਕੀਤੀ ਦੇਖਦੇ ਹਾਂ। ਭਾਵੇਂ ਹੁਣ ਇਹ ਸਰੋਵਰ ਖੁਸ਼ਕ ਹੋ ਚੁੱਕਾ ਹੈ, ਪਰ ਤਾਂ ਵੀ ਅਸੀਂ ਪਾਣੀ ਇਕੱਠਾ ਕਰਨ ਲਈ ਬਣੇ ਬੰਦੋਬਸਤ ਦੀ ਟੁੱਟ-ਭੱਜ ਹੁਣ ਵੀ ਦੇਖ ਸਕਦੇ ਹਾਂ।

ਨਾਵਾਂ ਵਿਚ ਹੋਈ ਭੁੱਲ ਸਦਕਾ, ਅਭਿਲੇਖਾਕਾਰ ਜਿਸ ਗੇਟ ਰਾਹੀਂ ਨਗਰ ਵਿਚ ਦਾਖਲ ਹੋਏ ਹੋਣਗੇ, ਬਾਰੇ ਵੀ ਬੇਯਕੀਨੀ ਬਣੀ ਹੋਈ ਹੈ। ਗਡਗ ਰੋਡ ਤੋਂ ਹਾਸਪੇਟ ਦੇ ਰਾਹ ਤੇ ਜਾਂਦਿਆਂ ਇਕ ਦੁਆਰ ਅਤੇ ਇਕ ਮੰਦਰ ਗਣੇਸ਼ ਜੀ ਨੂੰ ਸਮਰਪਿਤ ਹੈ। ਹੋ ਸਕਦਾ ਹੈ ਕਿ ਉਪਰ ਦੱਸੇ ਸਰੋਵਰ ਤੋਂ ਲੈ ਕੇ ਇਸ ਸੜਕ ਤਕ ਕੋਈ ਸੜਕ ਹੁੰਦੀ ਹੋਵੇ ਜਿਸ ਰਾਹੀਂ ਲੋਕ ਉਨ੍ਹੀਂ ਦਿਨੀਂ ਨਗਰ ਵਿਚ ਦਾਖ਼ਲ ਹੁੰਦੇ ਹੋਣ। ਕੁਝ ਸ਼ਿਲਾਲੇਖਾਂ ਦੇ ਆਧਾਰ ਤੇ ਇਸ ਨਗਰ ਦਾ ਨਾਂ ਤਿਰੁਮਲਦੇਵੀਅੰਮਾਪੱਟਣ ਸੀ ਨਾ ਕਿ ਚਿੰਨਾਦੇਵੀਪੱਟਣ ਸੀ ਜਿਸ ਨਾਲ ਸੰਦੇਹ ਪੈਦਾ ਹੁੰਦਾ ਹੈ। ਕੀ ਇਹ ਤਿਰੁਮਲਦੇਵੀ ਕੋਈ ਦਰਬਾਰੀ ਔਰਤ ਸੀ ? ਸ਼ਿਲਾਲੇਖ ਸਾਨੂੰ ਦੱਸਦੇ ਹਨ ਕਿ ਉਹ ਕ੍ਰਿਸ਼ਨਦੇਵਰੱਯਾ ਦੀ ਪਟਰਾਣੀ ਸੀ। ਕੀ ਦਰਬਾਰੀ ਔਰਤ ਉਸ ਦੀ ਪਟਰਾਣੀ ਬਣ ਸਕਦੀ ਹੈ ?

ਕੁਝ ਸਾਹਿਤ ਵਿਚ ਉੜੀਸਾ ਦੇ ਰਾਜੇ ਦੀ ਧੀ, ਜਿਸ ਨਾਲ ਕ੍ਰਿਸ਼ਨਦੇਵਰੱਯਾ ਨੇ ਵਿਆਹ ਰਚਾਇਆ, ਦਾ ਨਾਂ ਜਗਨਮੋਹਿਨੀ ਸੀ, ਜਿਹੜੀ ਰਾਜੇ ਪ੍ਰਤੀ ਵਫ਼ਾਦਾਰ ਨਹੀਂ ਸੀ ਤੇ ਜਿਸ ਨੇ ਉਸ ਦੀ ਜਾਨ ਲੈਣ ਦੀ ਕੋਸ਼ਿਸ਼ ਕੀਤੀ। ਨੂਨੀਜ ਕਹਿੰਦਾ ਹੈ ਕਿ ਉਹ ਕ੍ਰਿਸ਼ਨਦੇਵਰੱਯਾ ਦੀਆਂ ਤਿੰਨ ਪ੍ਰਧਾਨ ਰਾਣੀਆਂ ਵਿਚੋਂ ਇਕ ਸੀ, ਭਾਵੇਂ ਸ਼ਿਲਾਲੇਖਾਂ ਵਿਚ ਚਿੰਨਾਦੇਵੀ ਅਤੇ ਤਿਰੁਮਲਦੇਵੀ ਦੋ ਰਾਣੀਆਂ ਦਾ ਹੀ ਜ਼ਿਕਰ ਮਿਲਦਾ ਹੈ। ਫਿਰ ਇਹ ਰਾਣੀ ਕੌਣ ਸੀ ? ਜੋ ਨੂਨੀਜ ਕਹਿੰਦਾ ਹੈ ਉਹ ਸ਼ਿਲਾਲੇਖਾਂ ਨਾਲ

## II 1484 ਤੋਂ ਸਾਲੁਵ ਰਾਜਵੰਸ਼

ਸਾਲੁਵ ਮੰਗੂ (ਜਿਨ੍ਹਾਂ ਨੇ ਆਪਣੀ ਦੱਖਣ ਦੀ ਮੁਹਿੰਮ ਸਮੇਂ ਕਾਮਾ II ਨੂੰ ਨਾਲ ਲਿਆ)

ਗੌਤਾ

ਮਾਲਾਗਿਰਿਕਾ ਨਾਲ ਗੌਤਾ

ਨਰਸਿਮ੍ਹਾ 1486-1495

ਨਰਸਿਮ੍ਹਾ II 1495-1505

## III ਤਾਲੁਵ ਰਾਜਵੰਸ਼ 1505-1570

ਤਿਮਾ

ਇਸਵਾਰਾ ਭੂਪਤੀ (ਬੁੱਕਮਾ ਨਾਲ ਵਿਆਹ)

ਨਰਸਿਮ੍ਹਾ (ਨਰਸਨਾ ਜਾ ਨਰਸਨਨਾਇਕ) 1505-1509 (ਟਿੱਪਾ ਜੀ, ਨਾਗਲਾ ਦੇਵੀ, ਓਬੰਬਾ ਜਾ ਓਬਲੰਬਾ ਨਾਲ ਵਿਆਹ)




1565 ਵਿਚ ਵਿਜੈਨਗਰ ਦਾ ਪਤਨ

ਮੇਚ ਨਹੀਂ ਬਹਿੰਦਾ । ਫੇਰ ਕੌਣ ਸਹੀ ਹੈ ?

ਮੁੜ, ਸਦਾਸ਼ਿਵਰੱਯਾ ਦੇ ਦੌਰ ਵਿਚ ਲਿਖੇ ਕੁਝ ਸਾਹਿਤ ਵਿਚ ਅਸੀਂ ਦੇਖਦੇ ਹਾਂ ਕਿ ਕ੍ਰਿਸ਼ਨਦੇਵਰੱਯਾ ਦੀ ਰਾਣੀ ਮਾਂ ਨਾਗਾ ਜੀ ਅੰਮਾ ਇਕ ਦਰਬਾਰੀ ਔਰਤ ਸੀ ਅਤੇ ਨਰਸਨਨਾਇਕ ਦੀ ਪਹਿਲੀ ਰਾਣੀ ਟਿੱਪਾ ਜੀ ਜਾਂ ਟਿੱਪਾਂਬਾ ਦੀ ਸੇਵਾ ਵਿਚ ਰਹਿੰਦੀ ਸੀ । ਕੀ ਇਸ ਦਾ ਮਤਲਬ ਹੈ ਕਿ ਨੂਨੀਜ ਨੇ ਸੱਸ ਨੂੰ ਹੀ ਨੂੰਹ ਦੀ ਥਾਂ ਤੇ ਗ਼ਲਤ ਸਮਝ ਲਿਆ ਹੈ ।

ਉਸ ਦਾ ਇਹ ਕਹਿਣਾ ਸਹੀ ਨਹੀਂ ਹੈ ਕਿ ਹਿੰਦੁਸਤਾਨੀ ਚੂਨੇ ਦੀ ਵਰਤੋਂ ਬਾਰੇ ਅਣਜਾਣ ਸਨ । ਖਾਸ ਤੌਰ ਤੇ ਜਦ ਕਿ ਕਿਸੇ ਹੋਰ ਪ੍ਰਸੰਗ ਵਿਚ ਉਹ ਖੁਦ ਹੀ ਕਹਿੰਦਾ ਹੈ ਕਿ ਸ਼ਹਿਰੀ ਇਮਾਰਤਾਂ ਚੂਨੇ ਨਾਲ ਬਣਦੀਆਂ ਸਨ ਅਤੇ ਮੰਦਰ ਪੱਥਰਾਂ ਨਾਲ । ਇਸ ਦੂਜੇ ਤੱਥ ਦੀ ਤਾਈਦ 1567 ਵਿਚ ਵਿਜੈ ਨਗਰ ਫੇਰੀ ਪਾਉਣ ਵਾਲੇ ਇਕ ਹੋਰ ਸੌਦਾਗਰ, ਕੈਸਰ ਫ੍ਰੈਡਰਿਕ ਵਲੋਂ ਵੀ ਹੁੰਦੀ ਹੈ ।

ਸਮੁੱਚੇ ਤੌਰ ਤੇ, ਪਾਈ ਦੇ ਅਭਿਲੇਖ ਵਿਚ ਵਧੇਰੇ ਦਿਲਚਸਪ ਅਤੇ ਸਹੀ ਜਾਣਕਾਰੀ ਦਰਜ ਹੈ ਜਦ ਕਿ ਨੂਨੀਜ ਉਨ੍ਹਾਂ ਦਿਨਾਂ ਵਿਚ ਪ੍ਰਚਲਿਤ ਲੋਕ ਕਥਾਵਾਂ ਅਤੇ ਕਹਾਣੀਆਂ ਉਤੇ ਵਧੇਰੇ ਨਿਰਭਰ ਕਰਦਾ ਹੈ । ਦੋਵੇਂ ਹੀ ਅਭਿਲੇਖ ਆਪਣੇ-ਆਪਣੇ ਤੌਰ ਤੇ ਲਾਹੇਵੰਦ ਹਨ ਅਤੇ ਨਗਰ ਦੀ ਮਹਿਮਾ ਅਤੇ ਸ਼ਾਨ ਬਾਰੇ ਵਧੀਆ ਕਲਪਣਾ ਪ੍ਰਦਾਨ ਕਰਦੇ ਹਨ । ਵਿਜੈ ਨਗਰ ਦਾ ਇਤਿਹਾਸ ਲਿਖਣ ਵਾਲਿਆਂ ਲਈ ਭਲੇ ਹੀ ਇਹ ਪੂਰਨ ਤੌਰ ਤੇ ਭਰੋਸੇਯੋਗ ਨਾ ਹੋਣ, ਪਰ ਇਨ੍ਹਾਂ ਦੀ ਘੋਰ ਅਣਗਹਿਲੀ ਵੀ ਨਹੀਂ ਕੀਤੀ ਜਾ ਸਕਦੀ । ਰਾਜਾ ਕ੍ਰਿਸ਼ਨਦੇਵਰੱਯਾ ਵਲੋਂ ਰਾਏਚੂਰ ਫਤਹਿ ਕਰਨ ਦਾ ਜ਼ਿਕਰ ਕਰਨ ਵਾਲੇ ਸ਼ਿਲਾਲੇਖ ਦੀ ਖੋਜ ਤੋਂ ਪਹਿਲਾਂ, ਪਾਈ ਵਲੋਂ ਦਿੱਤੇ ਗਏ ਵੇਰਵੇ ਇਸ ਵਿਸ਼ੇ ਬਾਰੇ ਜਾਣਕਾਰੀ ਦੇਣ ਵਾਲੇ ਇਕੋ ਇਕ ਸਰੋਤ ਸਨ ਅਤੇ ਸੀਵੈਲ ਵਲੋਂ ਇਸ ਅਭਿਲੇਖ ਵਿਚੋਂ ਗਣਨ ਰਾਹੀਂ ਕੱਢੀ ਰਾਏਚੂਰ ਫਤਹਿ ਦੀ ਤਾਰੀਖ ਸ਼ਿਲਾਲੇਖ ਵਿਚ ਦਿੱਤੀ ਤਾਰੀਖ ਨਾਲ ਅਚੰਭਾਜਨਕ ਢੰਗ ਨਾਲ ਸੁਮੇਲ ਖਾਂਦੀ ਹੈ । ਇਨ੍ਹਾਂ ਅਭਿਲੇਖਾਂ ਵਿਚੋਂ ਪ੍ਰਾਪਤ ਵਿਜੈ ਨਗਰ ਦਾ ਅਧਿਅਨ ਉੱਨਾ ਚਿਰ ਪੂਰਨ ਨਹੀਂ ਸਮਝਿਆ ਜਾਵੇਗਾ ਜਿੰਨਾ ਚਿਰ ਅਸੀਂ ਹੋਰ ਸੈਲਾਨੀਆਂ ਜਿਵੇਂ ਦੇਵਰੱਯਾ II ਦੇ ਦੌਰ ਵਿਚ ਵਿਜੈ ਨਗਰ ਵਿਖੇ ਆਉਣ ਵਾਲੇ ਪਾਰਸੀ ਰਾਜਦੂਤ ਅਬਦੁਰ ਰਜ਼ਾਕ, ਦੋ ਇਤਾਲਵੀਆਂ ਨਿਕਲੋ ਡੀ ਕੋਂਟ ਅਤੇ ਵਰਤੇਮਾ, ਕ੍ਰਮਵਾਰ 16ਵੀਂ ਸਦੀ, 1510 ਅਤੇ 1567 ਵਿਚ ਵਿਜੈ ਨਗਰ ਪਧਾਰਨ ਵਾਲੇ ਇਕ ਰੂਸੀ ਸੱਯਾਹ, ਪੁਰਤਗਾਲ ਦੇ ਬਰਬੋਸਾ ਅਤੇ ਵੀਨਸ ਦੇ ਕੈਸਰ ਫ਼ੈਡਰਿਕ ਆਦਿ ਵਲੋਂ ਦਿੱਤੇ ਗਏ ਵੇਰਵਿਆਂ ਦੀ ਪੜਤਾਲ ਨਹੀਂ ਕਰ ਲੈਂਦੇ ।

ਇਸ ਪੁਸਤਕ ਦਾ ਸੰਪਾਦਨ ਕਰਨ ਵੇਲੇ ਮੈਂ ਸੀਵੈਲ ਵਲੋਂ ਆਪਣੀ ਪੁਸਤਕ

'A Forgotten Empire' (ਜੀ. ਐਲਨ ਐਂਡ ਅਨਵਿਨ ਲਿਮਿਟਡ, ਲੰਡਨ, 1924 ਅਤੇ 1962 ਵਿਚ ਨੈਸ਼ਨਲ ਬੁਕ ਟਰੱਸਟ ਇੰਡੀਆ, ਦੇ ਪਹਿਲੇ ਭਾਰਤੀ ਸੰਸਕਰਣ) ਦੀ ਪੂਰੀ ਪੂਰੀ ਵਰਤੋਂ ਕੀਤੀ ਹੈ। ਨਾਲ ਹੀ ਮੈਂ 'Chronica dos reis de Bisnaga' published by David Lopes, in the series of Quarto centeranio do Descobrimento da India, Contribuicoes de Sociedade de Geographia de Lisboa, Imprensa Nacionale, 1897 ਆਦਿ ਦੀ ਪੂਰੀ ਮਦਦ ਲਈ ਹੈ। ਜਦ ਮੈਂ ਪੈਰਿਸ ਵਿਚ ਸਾਂ ਤਾਂ ਮੈਨੂੰ ਬਿਬਲਿਓਥੀਕ ਨੈਸ਼ਨੇਲ ਵਿਚ ਪਏ ਖਰੜੇ ਤੇ ਇਕ ਨਜ਼ਰ ਮਾਰਨ ਦਾ ਮੌਕਾ ਮਿਲਿਆ ਸੀ। ਭਾਵੇਂ ਇਸ ਨੂੰ ਪ੍ਰਕਾਸ਼ ਵਿਚ ਲਿਆਉਣ ਦਾ ਸਿਹਰਾ ਸੇਨਹੋਰ ਲੋਪਸ (Senhor Lopes) ਦੇ ਸਿਰ ਬੱਝਦਾ ਹੈ, ਪ੍ਰੋਫੈਸਰ ਜੀਨ ਫਿਲੀਜ਼ੈਟ (Prof. Jean Filliozat) ਕਹਿਣਾ ਹੈ ਕਿ ਲੋਪਸ ਵਲੋਂ ਸੰਪਾਦਿਤ ਮਤਨ (text) ਵਿਚ ਕੁਝ ਗ਼ਲਤੀਆਂ ਹਨ ਕਿਉਂਕਿ ਉਸਨੇ ਇਸ ਦਾ ਸੰਪਾਦਨ ਬਿਬਲਿਓਥੀਕ ਨੈਸ਼ਨੇਲ ਦੇ ਖਰੜੇ ਦੀ ਕਾਪੀ ਦੇ ਆਧਾਰ ਤੇ ਕੀਤਾ ਸੀ। ਲਿਪੀ ਦੇ ਵਿਸ਼ਲੇਸ਼ਣ ਜਾਂ ਪੜ੍ਹਨ ਦੀ ਕਠਿਨਾਈ ਕਾਰਨ ਕਾਪੀ ਕਰਤਾ ਵਲੋਂ ਕੀਤੀਆਂ ਗ਼ਲਤੀਆਂ ਦੀ ਤਾਂ ਸਮਝ ਪੈਂਦੀ ਹੈ, ਖਾਸ ਕਰਕੇ i ਅਤੇ 1 ਜਾਂ g ਅਤੇ J ਜਾਂ y ਆਦਿ ਦੀਆਂ ਗ਼ਲਤੀਆਂ। 'Darcha' ਦੇ ਮਾਮਲੇ ਵਿਚ ਕਹਿਣਾ ਔਖਾ ਹੈ ਕਿ ਕੀ ਵਾਸਤਵ ਵਿਚ ਹੀ ਇਹ 'Archa' ਹੈ ਜਾਂ 'Larcha' ਹੈ। ਕੁਝ ਵੀ ਹੋਵੇ, ਕਿਉਂਕਿ ਸੀਵੈਲ ਨੇ ਆਪਣੇ ਅਨੁਵਾਦ ਲਈ ਸਿੱਧੇ ਖਰੜੇ ਦਾ ਹੀ ਸਹਾਰਾ ਲਿਆ ਹੈ, ਅਸੀਂ ਉਸਦੇ ਅਨੁਵਾਦ ਨੂੰ ਆਧਾਰ ਬਣਾਉਣਾ ਵਧੇਰੇ ਠੀਕ ਸਮਝਿਆ ਹੈ। ਅਸੀਂ ਇਥੇ-ਉਥੇ ਜਿਥੇ ਲੋੜ ਸਮਝੀ ਮਾਮੂਲੀ ਜਿਹੀਆਂ ਤਬਦੀਲੀਆਂ ਕੀਤੀਆਂ ਹਨ ਅਤੇ ਮਤਨ ਦੇ ਨਾਲ ਨਾਲ ਬਰੈਕਟਾਂ ਵਿਚ ਉਸਦੀਆਂ ਟਿੱਪਣੀਆਂ ਦਰਜ ਕਰ ਦਿੱਤੀਆਂ ਹਨ। ਕਿਧਰੇ ਕਿਧਰੇ ਕੁਝ ਆਪਣੇ ਫੁਟ ਨੋਟ ਵੀ ਦੇ ਦਿੱਤੇ ਹਨ। ਨਾਮਾਂ ਦਾ ਸਹੀ ਉੱਚਾਰਨ ਜਾਣਨ ਲਈ ਅਸੀਂ ਆਧਾਰ ਬਣਾਇਆ ਹੈ — Epigraphia carnatica, vols I to 16; South Indian Inscriptions Vols I, IV, IX pt. ii, XVI and XX, Annual Reports of the Mysore Archaeological Department and Indian Epigraphy. ਅੰਤ ਵਿਚ ਅਸੀਂ ਅਕਸਰ ਦੁਹਰਾਏ ਜਾਂਦੇ ਨਾਮਾਂ ਤੇ ਥਾਵਾਂ ਦੀ ਅਨੁਕ੍ਰਮਣਿਕਾ ਦਰਜ ਕਰ ਦਿੱਤੀ ਹੈ।

**ਵਸੁੰਧਰਾ ਫਿਲਿਓਜ਼ਟ**

# ਡੋਮਿੰਗਸ ਪਾਈ ਦੇ ਵੇਰਵੇ

(ਲੱਗਭਗ 1520-22 ਤੋਂ ਮਗਰੋਂ ਲਿਖਿਤ)

## ਨਰਸਿੰਮਗਾ ਆਦਿ ਦੇ ਰਾਜ ਨਾਲ ਸੰਬੰਧਿਤ ਗੱਲਾਂ ਜੋ ਮੈਂ ਦੇਖੀਆਂ ਅਤੇ ਜਿਨ੍ਹਾਂ ਬਾਰੇ ਜਾਣਨ ਦਾ ਯਤਨ ਕੀਤਾ

ਭਾਰਤ ਛੱਡਣ ਤੇ ਨਰਸਿੰਮਗਾ[1] ਦੇ ਰਾਜ ਵਲ ਸਫਰ ਕਰਨ ਵੇਲੇ ਤੁਹਾਨੂੰ (ਪਹਿਲਾਂ) ਪਹਾੜੀਆਂ ਦੀ ਕੜੀ (Serra), ਉਕਤ ਰਾਜ ਅਤੇ ਉਨ੍ਹਾਂ ਖੇਤਰਾਂ ਦੀ ਹੱਦ ਪਾਰ ਕਰਨੀ ਪੈਂਦੀ ਹੈ ਜੋ ਸਮੁੰਦਰ ਦੇ ਨਾਲ ਲੱਗਦੇ ਹਨ। ਇਹ ਸੈਰਾ ਭਾਰਤ ਦੇ ਸਮੁੱਚੇ ਸਾਹਿਲ ਦੇ ਨਾਲ ਲੱਗਦੀ ਹੈ। ਇਸ ਵਿਚ ਰਸਤੇ ਬਣੇ ਹਨ ਜਿਨ੍ਹਾਂ ਰਾਹੀਂ ਲੋਕੀਂ ਧੁਰ ਅੰਦਰ ਦਾਖ਼ਲ ਹੁੰਦੇ ਹਨ। ਇਸਨੂੰ ਛੱਡ ਕੇ ਬਾਕੀ ਸਾਰਾ ਇਲਾਕਾ ਬਹੁਤ ਪਥਰੀਲਾ ਹੈ ਅਤੇ ਸੰਘਣੇ ਜੰਗਲ ਨਾਲ ਭਰਿਆ ਹੈ। ਉਕਤ ਰਾਜ ਦੀਆਂ ਬਹੁਤ ਸਾਰੀਆਂ ਥਾਵਾਂ ਭਾਰਤ ਦੇ ਸਾਹਿਲ ਤੇ ਹਨ। ਉਹ ਸਮੁੰਦਰੀ ਬੰਦਰਗਾਹਾਂ ਹਨ ਜਿਨ੍ਹਾਂ ਨਾਲ ਸਾਡਾ ਸਮਝੌਤਾ ਹੈ, ਅਤੇ ਉਨ੍ਹਾਂ ਵਿਚੋਂ ਕੁਝ ਅੰਦਰ ਸਾਡੇ ਕਾਰਖਾਨੇ ਹਨ ਜਿਵੇਂ ਅਮਕੋਲਾ, ਮਿਰਗਿਓ, ਹੋਨਰ, ਬਟਕਲਾ, ਮਮਗਲੋਰ, ਬਰਾਕਲਰ, ਅਤੇ ਬਕਨੋਰ[2], ਅਤੇ ਜਿਵੇਂ ਹੀ ਅਸੀਂ ਇਸ ਸੈਰਾ ਨੂੰ ਪਾਰ ਕਰ ਜਾਂਦੇ ਹਾਂ ਇਕ ਪੱਧਰਾ ਇਲਾਕਾ ਆ ਜਾਂਦਾ ਹੈ ਜਿਸ ਵਿਚ ਪਹਾੜੀਆਂ ਨਹੀਂ ਹਨ ਸਿਰਫ ਕੁਝ ਪਹਾੜ ਹਨ ਤੇ ਇਹ ਵੀ ਛੋਟੇ ਹਨ; ਬਾਕੀ ਸਾਰਾ ਇਲਾਕਾ ਸਾਂਤਰਮ (Santarem) ਦੇ ਮੈਦਾਨਾਂ ਵਰਗਾ ਹੈ। ਕੇਵਲ ਬਟਕਲਾ

---

1. ਪੁਰਤਗੇਜ਼ ਗੋਆ ਦਾ ਇਹੋ ਨਾਂ ਲੈਂਦੇ ਸਨ ਜਿਥੇ ਉਨ੍ਹਾਂ ਦਾ ਕਾਰਖਾਨਾ ਸੀ, "Their India" ਜਿਸ ਵਕਤ ਪਹਿਲਾ ਪੁਰਤਗਾਲੀ ਯਾਤਰੀ ਵਾਸਕੋਡੀ ਗਾਮਾ ਗੋਆ ਪੁੱਜਾ, ਤਾਂ ਇਹ ਸਾਲੁਵ ਨਰਸਿਮ੍ਹਾ ਦੇ ਅਧਿਕਾਰ-ਖੇਤਰ ਵਿਚ ਸੀ। ਇਹ ਵਿਦੇਸ਼ੀ ਇਸੇ ਲਈ ਇਸ ਨੂੰ ਨਰਸਿਮ੍ਹਾ ਦਾ ਰਾਜ ਸੱਦਦੇ ਸਨ।

2. Mirgeo (Mirjan) Honor (Honavar) Batecalla (Bhatkal), Mamgal or (Mangaluru), Bracelor (Basruz) and Bakanor (Barkur)

(Batecala) ਤੋਂ ਇਕ ਜੰਬੂਜਾ[3] (Zambuja) ਨਾਮੀ ਨਗਰ ਨੂੰ ਜਾਣ ਵਾਲੀ ਸੜਕ ਉਤੇ ਜੰਗਲਾਂ ਨਾਲ ਲੱਦੀਆਂ ਕੁਝ ਪਹਾੜੀਆਂ ਹਨ, ਪਰ ਹਾਂ ਇਹ ਸੜਕ ਬਹੁਤ ਪੱਧਰੀ ਹੈ। ਬਟਕਲਾ ਤੋਂ ਜੰਬੂਰ ਦਾ ਇਹ ਨਗਰ 40 ਲੀਗ ਦੇ ਫ਼ਾਸਲੇ ਤੇ ਹੈ। ਸੜਕ ਦੇ ਕੰਢੇ ਬਹੁਤ ਸਾਰੇ ਪਾਣੀ ਦੇ ਝਰਨੇ ਹਨ, ਇਸੇ ਕਾਰਨ ਬਹੁਤ ਸਾਰਾ ਮਾਲ ਬਟਕਲਾ ਨੂੰ ਜਾਂਦਾ ਹੈ। ਇਥੋਂ ਤਕ ਕਿ ਹਰ ਵਰ੍ਹੇ ਪੰਜ ਜਾਂ ਛੇ ਹਜ਼ਾਰ ਬੈਲ-ਗੱਡੀਆਂ ਉਥੇ ਆਉਂਦੀਆਂ ਹਨ।

ਹੁਣ ਉਕਤ ਰਾਜ ਦੀ ਕਹਾਣੀ ਸੁਣੋ। ਇਹ ਪ੍ਰਦੇਸ਼ ਪੂਰਬ ਦਿਸ਼ਾ ਦੇ ਸੈਰਾ ਨੂੰ ਛੱਡ ਕੇ ਬਹੁਤ ਘੱਟ ਲੱਕੜੀ ਵਾਲਾ ਹੈ, ਪਰ ਕੁਝ ਥਾਵਾਂ ਤੇ ਤੁਸੀਂ 2 ਜਾਂ 3 ਲੀਗ ਭਰ ਰੁੱਖਾਂ ਦੇ ਝੁੰਡ ਹੇਠ ਤੁਰਦੇ ਹੋ; ਅਤੇ ਨਗਰਾਂ ਤੇ ਕਸਬਿਆਂ ਤੇ ਪਿੰਡਾਂ ਦੇ ਪਿਛਵਾੜੇ ਅੰਬਾਂ ਦੇ ਰੁੱਖ, ਜੈਕ ਫਲਾਂ ਦੇ ਰੁੱਖ, ਇਮਲੀ ਅਤੇ ਹੋਰ ਬਹੁਤ ਵੱਡੇ ਰੁੱਖ ਹਨ ਜਿਹੜੇ ਆਰਾਮਗਾਹਾਂ ਦਾ ਕੰਮ ਦਿੰਦੇ ਹਨ। ਇਥੇ ਸੌਦਾਗਰ ਆਪਣੇ ਮਾਲ ਪੱਤੇ ਨਾਲ ਠਹਿਰਦੇ ਹਨ। ਮੈਂ ਰੈਕਲਮ[4] (Recalem) ਨਗਰ ਵਿਚ ਇਕ ਰੁਖ ਵੇਖਿਆ ਜਿਸ ਹੇਠਾਂ ਅਸੀਂ 320 ਘੋੜੇ ਖੜੇ ਕੀਤੇ, ਏਦਾਂ ਜਿਵੇਂ ਅਸਤਬਲਾਂ ਵਿਚ ਖੜੇ ਕਰਦੇ ਹਾਂ ਅਤੇ ਸਮੁੱਚੇ ਪ੍ਰਦੇਸ਼ ਵਿਚ ਤੁਹਾਨੂੰ ਛੋਟੇ ਰੁੱਖ ਹੀ ਨਜ਼ਰ ਪੈਂਦੇ ਹਨ। ਇਹ ਮਲਕੀਅਤਾਂ ਬਹੁਤ ਵਧੀਆ ਜੋਤੀਆਂ ਹੋਈਆਂ ਤੇ ਬਹੁਤ ਉਪਜਾਊ ਹਨ, ਅਤੇ ਡੰਗਰਾਂ ਢੋਰਾਂ ਨਾਲ ਭਰਪੂਰ ਹਨ, ਜਿਵੇਂ ਗਾਵਾਂ, ਮੱਝਾਂ ਅਤੇ ਭੇਡਾਂ, ਪਹਾੜੀ ਅਤੇ ਘਰੇਲੂ ਪਾਲਤੂ ਪੰਛੀ ਵੀ ਹਨ ਅਤੇ ਇਹ ਪੰਛੀ ਹੋਰਨਾਂ ਇਲਾਕਿਆਂ ਨਾਲੋਂ ਕਿਤੇ ਵੱਧ ਗਿਣਤੀ ਵਿਚ ਹਨ। ਧਰਤੀ ਵਿਚ ਬਹੁਤ ਵੱਡੀ ਪੱਧਰ ਤੇ ਝੋਨਾ, ਭਾਰਤੀ ਮੱਕੀ, ਅਨਾਜ, ਦਾਲਾਂ ਅਤੇ ਹੋਰ ਫ਼ਸਲਾਂ ਦੀਆਂ ਕਿਸਮਾਂ ਪੈਦਾ ਹੁੰਦੀਆਂ ਹਨ ਜਿਹੜੀਆਂ ਸਾਡੇ ਇਲਾਕਿਆਂ ਵਿਚ

---

3. Zambuja, Zambur : ਸੀਵੈਲ ਨੇ Zambuja ਨੂੰ Sandur ਨਾਲ ਮੇਲਿਆ ਹੈ। ਉਹ ਹਾਸਪੇਟ ਨੇੜਲਾ ਜੰਬੂਕੇਸ਼ੂਰ ਵੀ ਹੋ ਸਕਦਾ ਹੈ। ਇਹ ਬਨਵਾਸੀ ਵੀ ਹੋ ਸਕਦਾ ਹੈ। ਪੁਰਾਣੇ ਸਮਿਆਂ ਵਿਚ ਬਨਵਾਸੀ ਬਹੁਤ ਖੁਸ਼ਹਾਲ ਸੀ ਅਤੇ ਜਯੰਤੀਪੁਰ ਕਰਕੇ ਜਾਣਿਆ ਜਾਂਦਾ ਸੀ। ਸਿਰਸੀ ਰਾਹੀਂ ਭਟਕਲ ਤੋਂ ਬਨਵਾਸੀ ਵਿਚਲਾ ਫ਼ਾਸਲਾ 162 ਕਿਲੋ ਮੀਟਰ ਹੈ। ਸੀਕਰੀਪੁਰ ਤਾਲੁਕੇ ਵਿਚ ਇਕ ਛੋਟਾ ਜਿੰਨਾ ਪਿੰਡ ਜੰਬੂਰ ਵੀ ਹੈ। ਤਸੱਲੀਬਖਸ਼ ਗਵਾਹੀ ਨਾ ਮਿਲਣ ਕਾਰਨ ਜੰਬੂਜਾ ਦੀ ਇਨ੍ਹਾਂ ਤਿੰਨ ਥਾਵਾਂ ਵਿਚੋਂ ਕਿਸੇ ਇਕ ਨਾਲ ਪਛਾਣ ਕਰ ਸਕਣਾ ਔਖਾ ਹੈ।

4. ਰੈਕਲਮ ਰਚਾਹਾਲੀ ਹੀ ਹੋਵੇਗਾ। ਇਹ ਰੈਕਲਮ ਨਗਰ ਉਸਦੇ ਹੰਪੀ ਦੇ ਰਸਤੇ ਤੇ ਨਹੀਂ ਸੀ, ਸਗੋਂ ਪੇਨੁਗੋਂਡੇ ਨੇੜਲਾ ਇਕ ਪਿੰਡ ਹੈ। ਜਿਸ ਰੁੱਖ ਦਾ ਉਹ ਵਰਣਨ ਕਰਦਾ ਹੈ ਉਹ ਫਾਈਕਸ ਇੰਡੀਕਾ ਜਾਂ ਪਿੱਪਲ ਦਾ ਰੁੱਖ ਹੋਵੇਗਾ।

ਨਹੀਂ ਬੀਜੀਆਂ ਜਾਂਦੀਆਂ। ਇਸ ਤੋਂ ਛੁਟ ਕਪਾਹ ਵੀ ਬਹੁਤਾਤ ਨਾਲ ਹੁੰਦੀ ਹੈ। ਅਨਾਜ ਬਹੁਤ ਵੱਡੀ ਮਾਤਰਾ ਵਿਚ ਹੁੰਦਾ ਹੈ, ਕਿਉਂਕਿ ਮਨੁੱਖੀ ਖੁਰਾਕ ਲਈ ਵਰਤੋਂ ਤੋਂ ਛੁੱਟ ਇਹ ਘੋੜਿਆਂ ਲਈ ਵੀ ਵਰਤਿਆ ਜਾਂਦਾ ਹੈ। ਕਿਉਂਕਿ ਇਥੇ ਜੌਂਆਂ ਦੀ ਹੋਰ ਕਿਸਮ ਨਹੀਂ ਹੁੰਦੀ, ਅਤੇ ਇਸ ਪ੍ਰਦੇਸ਼ ਵਿਚ ਕਣਕ ਵੀ ਬਹੁਤ ਹੁੰਦੀ ਹੈ ਉਹ ਵੀ ਖਾਸੀ ਚੰਗੀ ਹੁੰਦੀ ਹੈ। ਸਾਰਾ ਪ੍ਰਦੇਸ਼ ਨਗਰਾਂ, ਕਸਬਿਆਂ ਤੇ ਪਿੰਡਾਂ ਦੀ ਸੰਘਣੀ ਵਸੋਂ ਵਾਲਾ ਹੈ। ਰਾਜਾ ਉਨ੍ਹਾਂ ਨੂੰ ਕੇਵਲ ਮਿੱਟੀ ਦੀਆਂ ਕੰਧਾਂ ਬਗਲਣ ਦੀ ਆਗਿਆ ਦਿੰਦਾ ਹੈ ਮਤੇ ਉਹ ਬਹੁਤੇ ਮਜ਼ਬੂਤ ਨਾ ਬਣ ਜਾਣ। ਪਰੰਤੂ ਜੇ ਕੋਈ ਨਗਰ ਉਸਦੀ ਸਰਹੱਦ ਦੇ ਸਿਰੇ ਤੇ ਸਥਿਤ ਹੈ ਤਾਂ ਉਹ ਇਸ ਦੀਆਂ ਪੱਥਰ ਦੀਆਂ ਕੰਧਾਂ ਦੀ ਆਗਿਆ ਦੇ ਦਿੰਦਾ ਹੈ, ਪਰੰਤੂ ਕਸਬਿਆਂ ਨੂੰ ਕਦਾਚਿਤ ਨਹੀਂ, ਤਾਂ ਜੋ ਉਹ ਨਗਰਾਂ ਦੀ ਕਿਲ੍ਹੇਬੰਦੀ ਕਰ ਸਕਣ ਛੋਟੇ ਕਸਬਿਆਂ ਦੀ ਨਹੀਂ।

ਇਹ ਪ੍ਰਦੇਸ਼ ਸਪਾਟ ਹੋਣ ਕਾਰਨ ਹੋਰ ਹਿੱਸਿਆਂ ਨਾਲੋਂ ਇਥੇ ਤੇਜ਼ ਹਵਾਵਾਂ ਵਗਦੀਆਂ ਹਨ। ਇਸ ਵਲੋਂ ਪੈਦਾ ਕੀਤਾ ਤੇਲ ਪੈਦਾ ਕੀਤੇ ਅਤੇ ਮਗਰੋਂ ਕੱਟੇ ਗਏ ਬੀਜਾਂ ਤੋਂ ਪ੍ਰਾਪਤ ਹੁੰਦਾ ਹੈ ਅਤੇ ਇਸ ਨੂੰ ਖੁਦ ਬਣਾਈਆਂ ਗਈਆਂ ਮਸ਼ੀਨਾਂ ਰਾਹੀਂ ਕੱਢਿਆ ਜਾਂਦਾ ਹੈ। ਇਸ ਪ੍ਰਦੇਸ਼ ਨੂੰ ਪਾਣੀ ਦੀ ਲੋੜ ਹੈ ਕਿਉਂਕਿ ਇਹ ਬਹੁਤ ਵੱਡਾ ਹੈ ਅਤੇ ਨਦੀਆਂ ਘੱਟ ਹਨ। ਲੋਕ ਝੀਲਾਂ ਬਣਾਉਂਦੇ ਹਨ ਜਿਨ੍ਹਾਂ ਵਿਚ ਬਰਸਾਤ ਦਾ ਪਾਣੀ ਜਮ੍ਹਾ ਹੋ ਜਾਂਦਾ ਹੈ ਅਤੇ ਇੰਞ ਉਹ ਆਪਣਾ ਪਾਲਣ ਕਰਦੇ ਹਨ। ਉਹ ਆਪਣੇ ਆਪ ਨੂੰ ਉਨ੍ਹਾਂ ਸਾਧਨਾਂ ਰਾਹੀਂ ਪਾਲਦੇ ਹਨ ਜਿਥੇ ਮਾਤਰ ਬਰਸਾਤੀ ਪਾਣੀ ਵਾਲੇ ਇਲਾਕੇ ਨਾਲੋਂ ਚੰਗੇਰੇ ਝਰਨੇ ਹੁੰਦੇ ਹਨ, ਕਿਉਂਕਿ ਅਸੀਂ ਕਈ (ਝੀਲਾਂ) ਖੁਸ਼ਕ ਦੇਖੀਆਂ, ਇਥੋਂ ਤਕ ਕਿ ਲੋਕੀਂ ਉਨ੍ਹਾਂ ਦੇ ਤਲ ਤਕ ਚਲੇ ਜਾਂਦੇ ਅਤੇ ਉਸ ਵਿਚ ਗਲੀਆਂ ਕਰਕੇ ਥੋੜ੍ਹਾ ਜਿੰਨਾ ਪਾਣੀ ਲੱਭਣ ਦਾ ਆਹਰ ਕਰਦੇ ਹਨ ਤਾਂ ਜੋ ਉਹ ਆਪਣੀ ਹੋਂਦ ਬਰਕਰਾਰ ਰਖ ਸਕਣ। ਪਾਣੀ ਦੀ ਤੰਗੀ ਇਸ ਲਈ ਹੈ ਕਿ ਉਥੇ ਸਾਡੇ ਇਲਾਕਿਆਂ ਵਾਂਗ ਅਤੇ (ਪੁਰਤਗੇਜ਼ੀ) ਹਿੰਦੁਸਤਾਨ ਵਰਗੀ ਸੀਤ ਰੁੱਤ[5] ਨਹੀਂ ਹੁੰਦੀ ਸਗੋਂ ਹਨੇਰੀ-ਪਾਣੀ (thunder-storms) ਆਉਂਦੇ ਹਨ ਜੋ ਇਕ ਵਰ੍ਹੇ ਨਾਲੋਂ ਦੂਜੇ

5. ਇਥੇ ਪਾਈ ਕਹਿਣਾ ਚਾਹੁੰਦਾ ਹੈ ਕਿ ਭਾਰਤ ਦੇ ਇਸ ਹਿੱਸੇ ਅੰਦਰ ਇਸ ਤਰ੍ਹਾਂ ਦੀ ਕੋਈ ਵਰਖਾ ਰੁੱਤ ਨਹੀਂ ਹੈ। ਇਉਂ ਕਹਿਣ ਵਿਚ ਉਹ ਆਸ਼ਿਕ ਤੌਰ ਤੇ ਸੱਚਾ ਹੈ ਕਿਉਂਕਿ ਹੰਪੀ ਅਤੇ ਪੇਨੂੰਕੋਂਡੇ ਦੇ ਇਲਾਕੇ ਖੁਸ਼ਕ ਹਨ ਜਿਥੇ ਬਹੁਤ ਘੱਟ ਵਰਖਾ ਹੁੰਦੀ ਹੈ, ਜਦਕਿ ਗੋਆ ਵਿਚ, ਪੱਛਮੀ ਕੰਢੇ ਤੇ ਵਰਖਾ ਬਹੁਤਾਤ ਨਾਲ ਹੁੰਦੀ ਹੈ। ਯੂਰਪੀ ਲੋਕਾਂ ਲਈ ਸਾਡੇ ਭਾਰਤ ਵਾਂਗ ਵਰਖਾ ਰੁੱਤ ਨਹੀਂ ਹੈ। ਸਰਦ-ਰੁੱਤ ਵਿਚ ਉਨ੍ਹਾਂ ਨੂੰ ਬਾਰਸ਼ਾਂ ਅਤੇ ਭੈੜੇ ਮੌਸਮ ਦਾ ਸਾਮ੍ਹਣਾ ਕਰਨਾ ਪੈਂਦਾ ਹੈ।

ਵਰ੍ਹੇ ਵੱਧ ਕੇ ਆਉਂਦੇ ਹਨ । ਇਨ੍ਹਾਂ ਝੀਲਾਂ ਵਿਚਲਾ ਪਾਣੀ ਬਹੁਤਾ ਸਮਾਂ ਚਿੱਕੜ ਭਰਿਆ ਹੁੰਦਾ ਹੈ, ਖਾਸ ਕਰਕੇ ਉਨ੍ਹਾਂ ਥਾਵਾਂ ਤੇ ਜਿਥੇ ਝਰਨੇ ਨਹੀਂ ਹਨ ਅਤੇ ਇਸ ਦੇ ਚਿੱਕੜ ਭਰੇ ਹੋਣ ਦਾ ਕਾਰਨ ਇਹ ਹੈ ਕਿ ਇਥੇ ਤੇਜ਼ ਹਵਾਵਾਂ ਵਗਦੀਆਂ ਹਨ ਤੇ ਧੂੜ ਉੱਡਦੀ ਹੈ ਜਿਸ ਕਾਰਨ ਪਾਣੀ ਨੂੰ ਕਦੇ ਵੀ ਸਾਫ਼ ਹੋਣ ਦਾ ਮੌਕਾ ਨਹੀਂ ਮਿਲਦਾ । ਇਸ ਦਾ ਇਕ ਕਾਰਨ ਇਹ ਵੀ ਹੈ ਕਿ ਇਨ੍ਹਾਂ ਵਿਚ ਪਾਣੀ ਪੀਣ ਵਾਲੇ ਡੰਗਰਾਂ, ਮੱਝਾਂ, ਗਾਵਾਂ, ਬਲਦਾਂ ਅਤੇ ਹੋਰ ਛੋਟੇ ਪਸ਼ੂਆਂ ਦੀ ਗਿਣਤੀ ਖਾਸੀ ਵੱਡੀ ਹੈ । ਆਪ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਪ੍ਰਦੇਸ਼ ਵਿਚ ਉਹ ਬਲਦਾਂ ਜਾਂ ਗਾਵਾਂ ਦੀ ਹੱਤਿਆ ਨਹੀਂ ਕਰਦੇ; ਬੈਲਾਂ ਤੋਂ ਇਥੇ ਭਾਰ ਢੋਣ ਦਾ ਕੰਮ ਲਿਆ ਜਾਂਦਾ ਹੈ ਅਤੇ ਚੌਪਾਏ ਖੱਚਰ ਵਾਂਗਰ ਹਨ; ਇਹ ਉਨ੍ਹਾਂ ਦਾ ਬਹੁਤ ਸਾਰਾ ਸਮਾਨ ਢੋਂਦੇ ਹਨ । ਉਹ ਗਊ ਦੀ ਪੂਜਾ ਕਰਦੇ ਹਨ ਅਤੇ ਉਹ ਇਨ੍ਹਾਂ ਨੂੰ ਪੱਥਰਾਂ ਦੇ ਬਣੇ ਆਪਣੇ 'ਪਗੋਡਿਆ' ਵਿਚ ਰਖਦੇ ਹਨ । ਨਾਲ ਹੀ ਸਾਂਢ ਵੀ ਰਖਦੇ ਹਨ । ਉਹ ਬਹੁਤ ਸਾਰੇ ਸੰਢੇ ਇਨ੍ਹਾਂ ਪਗੋਡਿਆਂ ਨੂੰ ਦਾਨ ਕਰ ਦਿੰਦੇ ਹਨ, ਅਤੇ ਇਹ ਸਾਂਢ ਨਗਰ ਵਿਚ ਇਧਰ ਉਧਰ ਘੁੰਮਦੇ ਰਹਿੰਦੇ ਹਨ ਅਤੇ ਕੋਈ ਉਨ੍ਹਾਂ ਨੂੰ ਮਾਰ ਨਹੀਂ ਸਕਦਾ ਤੇ ਨਾ ਹੀ ਨੁਕਸਾਨ ਪੁਚਾ ਸਕਦਾ ਹੈ। ਇਸ ਪ੍ਰਦੇਸ਼ ਵਿਚ ਗਧੇ ਵੀ ਹਨ, ਪਰ ਉਹ ਛੋਟੇ ਹਨ ਅਤੇ ਇਹ ਲੋਕ ਇਨ੍ਹਾਂ ਨੂੰ ਛੋਟੀਆਂ ਵਸਤਾਂ ਦੀ ਢੁਆਈ ਲਈ ਵਰਤਦੇ ਹਨ । ਕਪੜੇ ਧੋਣ ਵਾਲੇ[6] (ਧੋਬੀ) ਇਨ੍ਹਾਂ ਉਤੇ ਕਪੜੇ ਲੱਦਦੇ ਹਨ ਅਤੇ ਇਨ੍ਹਾਂ ਨੂੰ ਹੋਰ ਕਿਸੇ ਸਵਾਰੀ ਨਾਲੋਂ ਵਧੇਰੇ ਇਸਤੇਮਾਲ ਕਰਦੇ ਹਨ । ਤੁਹਾਨੂੰ ਪਤਾ ਹੋਵੇਗਾ ਕਿ ਨਰਸਿੰਮਗਾ ਦੇ ਇਸ ਰਾਜ ਵਿਚ ਤਿੰਨ ਸੌ ਗਰਾਉਸ[7] ਸਮੁੰਦਰੀ ਕੰਢਾ ਹੈ । ਹਰੇਕ ਗਰਾਉਸ ਇਕ ਲੀਗ ਦੇ ਬਰਾਬਰ ਹੈ । ਇਹ ਉਸ ਪਹਾੜੀ ਕੜੀ ਦੇ ਨਾਲ ਨਾਲ ਹੈ ਜਿਸ ਬਾਰੇ ਮੈਂ ਦੱਸ ਚੁੱਕਾ ਹਾਂ । ਇਹ ਕੰਢਾ ਬੱਲਾਗੇਟ ਅਤੇ ਚਰਮਾਉਡਲ ਤਕ ਪਸਰਿਆ ਹੈ ਜੋ ਇਸ ਰਾਜ ਦਾ ਹਿੱਸਾ ਹਨ; ਅਤੇ ਚੌੜਾਈ ਵਿਚ 164 ਗਰਾਉਸ ਹੈ । ਹਰ ਵੱਡਾ ਗਰਾਉ ਸਾਡੀਆਂ ਦੋ ਲੀਗਾਂ ਬਰਾਬਰ ਹੈ । ਇੰਞ ਇਸ ਦਾ ਕੰਢਾ 6 ਸੌ ਲੀਗ ਹੈ ਅਤੇ ਇਸ ਤੋਂ ਪਾਰ ਇਹ 348 ਲੀਗ ਹੈ...ਪਾਰ ਅਰਥਾਤ ਬਟਕਲਾ ਤੋਂ ਲੈ ਕੇ ਉੜੀਸਾ[8] ਦੇ ਰਾਜ ਤਕ ।

---

6. ਦੱਖਣੀ ਭਾਰਤ ਵਿਚ ਕੇਵਲ ਧੋਬੀ ਹੀ ਆਪਣੇ ਗੰਦੇ ਕਪੜੇ ਤਲਾਅ ਤਕ ਲੈ ਜਾਣ ਅਤੇ ਧੋਤੇ ਕਪੜੇ ਘਰ ਲਿਆਉਣ ਲਈ ਗਧਿਆਂ ਦੀ ਵਰਤੋਂ ਕਰਦੇ ਹਨ ।
7. ਗਰਾਉ ਕਰੋਸਾ ਦਾ ਪ੍ਰਯਾਇ ਹੋ ਸਕਦਾ ਹੈ; ਇਕ ਕਰੋਸਾ $2\frac{1}{4}$ ਮੀਲਾਂ ਜਾਂ ਕੁਝ ਹੋਰਾਂ ਅਨੁਸਾਰ 20 ਫਰਲਾਂਗਾਂ ਦੇ ਬਰਾਬਰ ਹੁੰਦਾ ਹੈ, ਜੋ ਅੰਦਾਜ਼ਨ 18 ਕਿਲੋਮੀਟਰ ਦੇ ਬਰਾਬਰ ਹੈ ।
8. ਓਡੀਆ, ਉੜੀਸਾ ।

ਅਤੇ ਇਹ ਰਾਜ ਬੰਗਾਲ ਦੇ ਸਾਰੇ ਭੂਭਾਗ ਦੇ ਨਾਲ ਨਾਲ ਚੱਲਦਾ ਹੈ ਅਤੇ ਦੂਜੇ ਵੰਨੇ ਉੜੀਸਾ ਰਾਜ ਨਾਲ ਜਾ ਲੱਗਦਾ ਹੈ ਜੋ ਪੂਰਬ ਵੱਲ ਹੈ ਅਤੇ ਦੂਜੇ ਪਾਸੇ ਉੱਤਰ ਵੱਲ ਦੱਖਣ ਦੇ ਰਾਜ ਨਾਲ ਜਾ ਮਿਲਦਾ ਹੈ। ਇਸ ਦੱਖਣ ਰਾਜ ਵਿਚ ਯਦਲਕਾਓ[9] ਅਤੇ ਓਜ਼ਮੁਲਕ[10] ਦੀ ਜ਼ਮੀਨ ਹੈ। ਗੋਆ ਇਸ ਯਦਲਕਾਓ ਨਾਲ ਲੜਿਆ ਹੋਇਆ ਹੈ ਕਿਉਂਕਿ ਉਹ ਨਗਰ ਉਸ ਦਾ ਸੀ, ਅਤੇ ਅਸੀਂ ਉਸ ਤੋਂ ਖੋਹ ਲਿਆ ਹੈ।

ਅਤੇ ਉੜੀਸਾ ਦਾ ਇਹ ਰਾਜ, ਜਿਸ ਬਾਰੇ ਮੈਂ ਉਪਰ ਦੱਸ ਚੁੱਕਾ ਹਾਂ, ਨਰਸਿੰਮਗਾ ਦੇ ਰਾਜ ਨਾਲੋਂ ਕਿਤੇ ਵਡੇਰਾ ਦੱਸਿਆ ਜਾਂਦਾ ਹੈ, ਕਿਉਂਕਿ ਇਹ ਸਾਰੇ ਬੰਗਾਲ ਨਾਲ ਲੱਗਦਾ ਹੈ ਪਰ ਉਸ ਨਾਲ ਇਸ ਦਾ ਝਗੜਾ ਚੱਲਦਾ ਰਹਿੰਦਾ ਹੈ। ਅਤੇ ਇਹ ਪੇਗੂ ਦੇ ਸਮੁੱਚੇ ਰਾਜ ਨਾਲ ਲੱਗਦਾ ਹੈ ਅਤੇ ਮਲੱਕਾ ਸਮੁੰਦਰ[11] (Mallaca sea) ਨਾਲ ਜਾ ਲੱਗਦਾ ਹੈ। ਇਹ ਕੰਬਾਇਆ ਰਾਜ ਤਕ ਅਤੇ ਦੱਖਣ ਦੇ ਰਾਜ ਤਕ ਚਲਾ ਜਾਂਦਾ ਹੈ; ਅਤੇ ਉਨ੍ਹਾਂ ਨੇ ਮੈਨੂੰ ਪੱਕੇ ਨਿਸ਼ਚੇ ਨਾਲ ਦੱਸਿਆ ਕਿ ਇਸ ਦਾ ਪਾਸਾਰ ਫਾਰਸ ਤਕ ਵੀ ਹੈ। ਇਥੇ ਦੀ ਵਸੋਂ ਹਲਕੇ ਰੰਗ ਦੀ ਹੈ ਅਤੇ ਇਥੋਂ ਦੇ ਪੁਰਸ਼ ਚੰਗੀ ਸਿਹਤ ਵਾਲੇ ਹਨ। ਉਨ੍ਹਾਂ ਦੇ ਰਾਜਾ ਦਾ ਖਜ਼ਾਨਾ ਭਰਪੂਰ ਹੈ। ਬਹੁਤ ਸਾਰੇ ਸਿਪਾਹੀ ਅਤੇ ਹਾਥੀ ਹਨ। ਇਸ ਪ੍ਰਦੇਸ਼ ਵਿਚ ਇਨ੍ਹਾਂ ਦੀ ਬਹੁਤਾਤ ਹੈ। (ਮੇਰੇ ਸੂਚਨਾ ਵਾਚਕ) ਇਹ ਗੱਲ ਚੰਗੀ ਤਰ੍ਹਾਂ ਜਾਣਦੇ ਹਨ ਅਤੇ ਉਨ੍ਹਾਂ ਦਾ ਕਹਿਣਾ ਹੈ ਕਿ ਇਸ ਨਾਲੋਂ ਵੱਡਾ ਹੋਰ ਕੋਈ ਹਾਕਮ ਨਹੀਂ ਹੈ।

ਆਪਣੇ ਵਿਸ਼ੇ ਵੱਲ ਆਉਂਦੇ ਹੋਏ, ਮੈਂ ਕਹਿੰਦਾ ਹਾਂ ਕਿ ਮੈਂ ਵਿਸਤਾਰ ਦੇ ਡਰ ਤੋਂ, ਨਰਸਿੰਮਗਾ ਦੇ ਇਸ ਰਾਜ ਦੇ ਨਗਰਾਂ ਕਸਬਿਆਂ ਤੇ ਪਿੰਡਾਂ ਦੀ ਸਥਿਤੀ ਬਾਰੇ ਜ਼ਿਕਰ ਨਹੀਂ ਕਰਾਂਗਾ। ਸਿਰਫ ਮੈਂ ਇਕ ਨਗਰ ਦਾਰਚਾ[12] ਬਾਰੇ ਹੀ ਕੁਝ ਕਹਾਂਗਾ

9. ਬੀਜਾਪੁਰ ਦਾ ਅਦਿਲਸ਼ਾਹ।

10. ਅਹਿਮਦ ਨਗਰ ਦਾ ਸੁਲਤਾਨ ਨਿਜ਼ਾਮ-ਉਲ-ਮੁਲਕ।

11. ਮਲਾਈ ਸਮੁੰਦਰ ਪੁਰਤਗਾਲੀ ਲੇਖਕ ਮਲਾਈ ਪ੍ਰਾਇਦੀਪ ਵਿਚਲੇ ਮਲੱਕਾ ਨੂੰ ਜਾਣਦਾ ਸੀ ਜਿਥੇ ਪੁਰਤਗਾਲੀ ਪੱਕੇ ਪੈਰਾਂ ਤੇ ਖੜੋ ਗਏ ਸਨ।

12. ਸੀਵੈਲ ਲਿਖਦਾ ਹੈ ਕਿ ਅਭਿਲੇਖਾਂ ਵਿਚ ਦਾਰਚਾ ਭਿੰਨ ਭਿੰਨ ਰੂਪਾਂ ਵਿਚ ਲਿਖਿਆ ਹੈ। ਕਿਧਰੇ ਇਹ 'ਅਰਚਾ' ਹੈ ਅਤੇ ਕਿਧਰੇ ਹੋਰ 'ਲਰਚਾ' ਹੈ। ਜੇ ਇਹ ਅਰਚਾ ਹੈ ਤਾਂ ਇਸ ਨੂੰ ਹੜੱਪਨਹੱਲੀ ਦੇ ਦੱਖਣ-ਪੂਰਬ ਵਿਚ 10 ਮੀਲ ਤੇ ਹੜੱਪਨਹੱਲੀ ਤਾਅਲੁਕੇ ਦੇ ਅਰਸੀਕੇਰੀ (Arasikere) ਨਾਲ ਮੇਲਿਆ ਜਾ ਸਕਦਾ ਹੈ। ਉਥੇ ਚਾਲੂਕਯ-ਹੋਸਲਾ ਸ਼ੈਲੀ ਵਿਚ ਬਣਿਆ ਇਕ ਨੋਲੰਬੇਸ਼ੂਰ ਮੰਦਰ ਵਰਤਮਾਨ ਹੈ।

ਜਿਸ ਵਿਚ ਇਕ ਅਜਿਹਾ ਸਮਾਰਕ ਹੈ ਜੋ ਹੋਰ ਕਿਧਰੇ ਸ਼ਾਇਦ ਹੀ ਮਿਲੇ । ਦਾਰਚਾ ਸ਼ਹਿਰ ਦੀ ਦੀਵਾਰ ਰਾਹੀਂ ਭਾਵੇਂ ਇਹ ਪੱਥਰਾਂ ਦੀ ਨਹੀਂ, ਬਹੁਤ ਚੰਗੀ ਤਰ੍ਹਾਂ ਕਿਲ੍ਹੇਬੰਦੀ ਕੀਤੀ ਗਈ ਹੈ ਜਿਸ ਦਾ ਕਾਰਨ ਮੈਂ ਪਹਿਲਾਂ ਦੱਸ ਚੁੱਕਾ ਹਾ। (ਪੁਰਤਗੇਜ਼ੀ) ਭਾਰਤ ਵੱਲ ਦਾ ਪੱਛਮੀ ਪਾਸਾ ਇਕ ਬਹੁਤ ਖ਼ੂਬਸੂਰਤ ਦਰਿਆ ਨਾਲ ਵਲਿਆ ਹੋਇਆ ਹੈ, ਅਤੇ ਦੂਜੇ ਪੂਰਬੀ ਪਾਸੇ ਜੋ ਪ੍ਰਦੇਸ਼ ਦਾ ਗਰਭ ਸਥਾਨ ਹੈ ਇਕ ਪੱਧਰਾ ਮੈਦਾਨ ਹੈ ਅਤੇ ਦੀਵਾਰ ਦੇ ਨਾਲ ਨਾਲ ਇਕ ਖਾਈ ਹੈ। ਦਾਰਚਾ ਵਿਚ ਇਕ ਪਗੋਡਾ ਹੈ ਜਿਹੜਾ ਉਹ ਸਮਾਰਕ ਹੈ ਜਿਸ ਬਾਰੇ ਮੈਂ ਗੱਲ ਕਰ ਰਿਹਾ ਹਾਂ। ਇਹ ਏਨਾ ਖ਼ੂਬਸੂਰਤ ਹੈ ਕਿ ਇਸ ਵਰਗਾ ਸੋਹਣਾ ਸਮੱਾਰਕ ਇਕ ਲੰਮੀ ਦੂਰੀ ਤਕ ਵੀ ਨਹੀਂ ਮਿਲੇਗਾ। ਇਹ ਇਕੋ ਪੱਥਰ ਦਾ ਬਣਿਆ ਗੋਲਾਕਾਰ ਮੰਦਰ ਹੈ, ਇਸ ਦਾ ਸਿੰਘ ਦੁਆਰ ਕਾਰੀਗਰਾਂ ਦਾ ਕਮਾਲ ਹੈ ਜਿਸ ਤੋਂ ਕਲਾ ਦੀ ਸੂਝ ਬਾਰੇ ਪਤਾ ਚਲਦਾ ਹੈ। ਇਸ ਕਲਾ ਕਿਰਤ ਦੀਆਂ ਅਨੇਕ ਮੂਰਤਾਂ ਹਨ ਜੋ ਪੱਥਰ ਤੋਂ ਹੱਥ ਵਾਂਗਰ ਖੜੀਆਂ ਦਿੱਸਦੀਆਂ ਹਨ। ਇਸ ਲਈ ਤੁਸੀਂ ਉਨ੍ਹਾਂ ਦਾ ਕੋਈ ਵੀ ਪਾਸਾ ਦੇਖੋ ਤਾਂ ਇਨ੍ਹਾਂ ਦੇ ਚਿਹਰੇ ਅਤੇ ਹੋਰ ਸਾਰੇ ਕੁਝ ਵਿਚ ਵੀ ਏਨੀ ਸੁੰਦਰ ਮੀਨਾਕਾਰੀ ਦਿੱਸੇਗੀ ਕਿ ਜਿਸ ਨਾਲੋਂ ਚੰਗੇਰੀ ਹੋਰ ਮਿਲ ਹੀ ਨਹੀਂ ਸਕਦੀ; ਅਤੇ ਹਰ ਮੂਰਤ ਆਪਣੀ ਥਾਂ ਤੇ ਇੰਝ ਖੜੀ ਹੈ ਜਿਵੇਂ ਇਹ ਪੱਤਿਆਂ ਵਿਚ ਜੜੀ ਹੋਵੇ; ਅਤੇ ਇਹ ਰੋਮਾਨੀ ਸ਼ੈਲੀ ਵਿਚ ਬਣੀਆਂ ਹਨ ਏਨੀਆਂ ਵਧੀਆ ਕਿ ਇਸ ਨਾਲੋਂ ਵਧੀਆ ਕੁਝ ਹੋ ਹੀ ਨਹੀਂ ਸਕਦਾ। ਇਸ ਤੋਂ ਛੁੱਟ, ਥਮਲਿਆਂ ਉਤੇ ਇੰਞ ਛੋਟਾ ਜਿਹਾ ਪੋਰਚ ਹੈ ਜੋ ਸਾਰੇ ਦਾ ਸਾਰਾ ਪੱਥਰ ਵਿਚ ਬਣਿਆ ਹੈ ਅਤੇ ਥਮਲੇ ਆਪਣੇ ਪਾਇਦਾਨਾਂ ਤੇ ਇੰਞ ਕਾਰੀਗਰੀ ਨਾਲ ਖੜੋਤੇ ਹਨ ਕਿ ਉਹ ਇੰਞ ਜਾਪਦੇ ਹਨ ਜਿਵੇਂ ਇਟਲੀ ਵਿਚ ਬਣੇ ਹੋਣ। ਆਰ ਪਾਰ ਸਾਰੇ ਟੁਕੜੇ ਅਤੇ ਬੀਮ ਇਕੋ ਪਥਰ ਦੇ ਹਨ ਜਿਨ੍ਹਾਂ ਵਿਚ ਕੋਈ ਤਖਤਾ ਜਾਂ ਲੱਕੜੀ ਇਸਤੇਮਾਲ ਨਹੀਂ ਕੀਤੀ ਗਈ। ਇਸੇ ਤਰ੍ਹਾਂ ਸਮੁੱਚਾ ਫਰਸ਼ ਬਾਹਰੋਂ ਤੇ ਅੰਦਰੋਂ ਉਸੇ ਪੱਥਰ ਦਾ ਬਣਿਆ ਹੈ। ਇਹ ਸਾਰਾ ਪਗੋਡਾ, ਜਿਥੋਂ ਤਕ ਗੋਲਾਕਾਰ ਮੰਦਰ ਪਸਰਿਆ ਹੈ, ਉਸੇ ਪੱਥਰ ਦੀ ਬਣੀ ਇਕ ਜਾਫਰੀ ਨਾਲ ਘਿਰਿਆ ਹੋਇਆ ਹੈ। ਮੁੜ ਇਹ ਵੀ ਇਕ ਬਹੁਤ ਮਜ਼ਬੂਤ ਦੀਵਾਰ ਨਾਲ ਘਿਰਿਆ ਹੈ ਜਿਹੜੀ ਕਿ ਨਗਰ ਦੀ ਦੀਵਾਰ ਨਾਲੋਂ ਵੀ ਚੰਗੇਰੀ ਹੈ ਕਿਉਂਕਿ ਇਹ ਸਾਰੀ ਦੀ ਸਾਰੀ ਠੋਸ ਕਾਰੀਗਰੀ ਹੈ। ਇਸ ਵਿਚ ਤਿੰਨ ਪ੍ਰਵੇਸ਼-ਦੁਆਰ ਹਨ ਜੋ ਬਹੁਤ ਵਿਸ਼ਾਲ ਅਤੇ ਸੁੰਦਰ ਹਨ, ਅਤੇ ਇਨ੍ਹਾਂ ਪਾਸਿਆਂ ਤੋਂ ਇਕ ਪ੍ਰਵੇਸ਼ ਦੁਆਰ ਪੂਰਬ ਪਾਸੇ ਪਗੋਡੇ ਦੇ ਦੁਆਰ ਦੇ ਸਾਮ੍ਹਣੇ ਹੈ ਜਿਸ ਦਾ ਢਾਂਚਾ ਕੁਝ ਕੁਝ ਛੋਟੇ ਤੇ ਨਿਚਲੇ ਵਰਾਂਡਿਆਂ ਵਰਗਾ ਹੈ ਜਿਥੇ ਕੁਝ ਜੋਗੀ ਬਹਿੰਦੇ ਹਨ। ਅਤੇ ਇਸ ਪਰਕੋਟੇ ਅੰਦਰ, ਜਿਸ ਵਿਚ ਲਾਲ ਰੰਗ ਦੇ ਹੋਰ ਛੋਟੇ

ਪਗੋਡੇ ਹਨ, ਇਕ ਪੱਥਰ ਜਹਾਜ਼[13] ਦੇ ਬਾਦਬਾਨ ਵਰਗਾ ਹੈ ਜਿਸ ਦਾ ਪਾਇਦਾਨ ਚੌਮੁਖਾ ਹੈ, ਅਤੇ ਉਸ ਥਾਂ ਤੋਂ ਉਪਰ ਨੂੰ ਅੱਠ ਮੁਖਾ ਖੁੱਲ੍ਹੇ ਆਕਾਸ਼ ਵਿਚ ਖਲੋਤਾ ਹੈ। ਮੈਂ ਇਸ ਨੂੰ ਦੇਖ ਕੇ ਹੈਰਾਨ ਨਹੀਂ ਹੋਇਆ ਸਾਂ ਕਿਉਂਕਿ ਮੈਂ ਰੋਮ ਵਿਚ ਸੇਂਟ ਪੀਟਰ ਦੀ ਸੂਈ ਦੇਖ ਰਖੀ ਹੈ ਜਿਹੜੀ ਏਨੀ ਹੀ ਜਾਂ ਇਸ ਨਾਲੋਂ ਉੱਚੀ ਹੈ।

ਇਹ ਪਗੋਡੇ ਉਹ ਇਮਾਰਤਾਂ ਹਨ ਜਿਥੇ ਉਹ ਲੋਕ ਪ੍ਰਾਰਥਨਾ ਕਰਦੇ ਹਨ ਤੇ ਜਿਥੇ ਉਨ੍ਹਾਂ ਦੇ ਦੇਵਤੇ ਹਨ। ਇਹ ਮੂਰਤਾਂ ਬਹੁਤ ਕਿਸਮ ਦੀਆਂ ਹਨ, ਜਿਵੇਂ ਕਿ ਪੁਰਸ਼ਾਂ, ਇਸਤਰੀਆਂ, ਬਲਦਾਂ ਅਤੇ ਬਾਂਦਰਾਂ ਦੀਆਂ ਮੂਰਤਾਂ, ਜਦ ਕਿ ਹੋਰਨਾਂ ਵਿਚ ਇਕ ਗੋਲ ਪੱਥਰ (ਸ਼ਿਵਲਿੰਗ) ਤੋਂ ਛੁਟ ਹੋਰ ਕੁਝ ਨਹੀਂ ਜਿਸ ਨੂੰ ਉਹ ਪੂਜਦੇ ਹਨ। ਦਾਰਚਾ ਦੇ ਇਸ ਮੰਦਰ ਵਿਚ ਇਕ ਮੂਰਤੀ ਹੈ ਜਿਸ ਦਾ ਧੜ ਪੁਰਸ਼ ਦਾ ਹੈ ਅਤੇ ਮੁਖ, ਸੁੰਡ ਤੇ ਦੰਦ ਹਾਥੀ ਦੇ ਹਨ[14]। ਦੋਵਾਂ ਪਾਸੇ ਤਿੰਨ ਤਿੰਨ ਬਾਹਾਂ ਅਤੇ ਛੇ ਹੱਥ ਹਨ, ਜਿਨ੍ਹਾਂ ਬਾਹਾਂ ਵਿਚੋਂ ਉਹ ਦੱਸਦੇ ਹਨ ਕਿ ਚਾਰ ਪਹਿਲਾਂ ਹੀ ਖਤਮ ਹੋ ਚੁੱਕੇ ਹਨ[15] ਅਤੇ ਜਦ ਸਾਰੇ ਢਹਿ ਜਾਣਗੇ ਤਾਂ ਸੰਸਾਰ ਨਸ਼ਟ ਹੋ ਜਾਵੇਗਾ। ਉਨ੍ਹਾਂ ਦਾ ਪੱਕਾ ਵਿਸ਼ਵਾਸ ਹੈ ਕਿ ਇੰਞ ਅਵੱਸ਼ ਹੋਵੇਗਾ। ਉਹ ਇਸ ਨੂੰ ਭਵਿੱਖ ਦਰਸ਼ਨ ਕਰਕੇ ਮੰਨਦੇ ਹਨ। ਉਹ ਮੂਰਤੀ ਨੂੰ ਰੋਜ ਭੋਗ ਲਾਉਂਦੇ ਹਨ ਕਿਉਂਕਿ ਉਨ੍ਹਾਂ ਦਾ ਕਹਿਣਾ ਹੈ ਕਿ ਉਹ ਮੂਰਤੀ ਖਾਂਦੀ ਹੈ; ਅਤੇ ਜਦ ਉਸਨੂੰ ਭੋਗ ਲੱਗਦਾ ਹੈ ਤਾਂ ਪਗੋਡੇ ਵਿਚ ਰਹਿਣ ਵਾਲੀਆਂ ਸੁਆਣੀਆਂ ਉਸ ਮੂਹਰੇ ਨਾਚ ਕਰਦੀਆਂ ਹਨ, ਅਤੇ ਉਹ ਉਸਨੂੰ ਖਾਣ ਲਈ ਭੋਜਨ ਅਤੇ ਜ਼ਰੂਰਤ ਦਾ ਹੋਰ ਸਾਮਾਨ ਦਿੰਦੇ ਹਨ, ਅਤੇ ਇਨ੍ਹਾਂ ਔਰਤਾਂ ਤੋਂ ਪੈਦਾ ਹੋਈਆਂ ਸਾਰੀਆਂ ਕੁੜੀਆਂ ਮੰਦਰ ਦੀਆਂ ਹੁੰਦੀਆਂ ਹਨ। ਇਹ ਔਰਤਾਂ ਮੰਦੇ ਚਰਿਤ੍ਰ ਵਾਲੀਆਂ ਹਨ ਅਤੇ ਨਗਰ ਦੀਆਂ ਬੇਹਤਰੀਨ ਗਲੀਆਂ ਵਿਚ ਰਹਿੰਦੀਆਂ ਹਨ। ਉਨ੍ਹਾਂ ਦੇ ਸਭ ਸ਼ਹਿਰਾਂ ਵਿਚ ਇਹ ਗਲੀਆਂ ਇਕੋ ਜਿਹੀਆਂ ਹਨ। ਉਨ੍ਹਾਂ ਗਲੀਆਂ ਵਿਚ ਘਰਾਂ ਦੀਆਂ ਵਧੀਆ ਪੰਕਤੀਆਂ ਹਨ। ਉਹ ਔਰਤਾਂ ਬਹੁਤ

---

13. ਉਹ 'ਧ੍ਵਜ ਸਤੰਭ' ਦੀ ਗੱਲ ਕਰਦਾ ਹੈ ਜੋ ਹਮੇਸ਼ਾ ਮੰਦਰ ਦੇ ਪ੍ਰਵੇਸ਼ ਤੇ ਹੁੰਦਾ ਹੈ।

14. ਗਣੇਸ਼ ਜਾਂ ਵਿਨਾਇਕ।

15. ਹੈਰਾਨੀ ਹੁੰਦੀ ਹੈ ਕਿ ਟੁੱਟੀ ਮੂਰਤੀ ਦੀ ਅਜੇ ਵੀ ਪੂਜਾ ਹੁੰਦੀ ਸੀ। ਰੀਤ ਅਨੁਸਾਰ ਜੇ ਮੂਰਤ ਟੁੱਟੀ ਹੋਈ ਹੋਵੇ ਤਾਂ ਇਹ ਪੂਜਾ ਯੋਗ ਨਹੀਂ ਰਹਿੰਦੀ ਪਰੰਤੂ ਸ਼ਾਸਤਰ ਕਹਿੰਦੇ ਹਨ ਕਿ ਜੇ ਸਥਾਨ ਪ੍ਰਾਚੀਨ ਹੋਵੇ ਅਤੇ ਲੰਮੇ ਸਮੇਂ ਤੋਂ ਪਾਵਨ ਗਿਣਿਆ ਜਾਂਦਾ ਹੋਵੇ ਤਾਂ ਪੂਜਾ ਜਾਰੀ ਰਖੀ ਜਾ ਸਕਦੀ ਹੈ, ਉਂਝ ਨਹੀਂ।

ਸਤਿਕਾਰਯੋਗ ਗਿਣੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਸਨਮਾਨਿਤ ਜਨਾਂ ਵਿਚ ਗਿਣੀਆਂ ਜਾਂਦੀਆਂ ਹਨ ਜਿਵੇਂ ਕਿ ਕਪਤਾਨਾਂ ਦੀਆਂ ਪਤਨੀਆਂ ਹੋਣ। ਕੋਈ ਵੀ ਇੱਜ਼ਤਦਾਰ ਬੰਦਾ ਉਨ੍ਹਾਂ ਦੇ ਘਰੀਂ ਜਾ ਸਕਦਾ ਹੈ ਤੇ ਫਿਰ ਵੀ ਨਿਰਦੋਸ਼ ਰਹਿੰਦਾ ਹੈ। ਇਨ੍ਹਾਂ ਔਰਤਾਂ ਨੂੰ ਰਣਵਾਸ ਵਿਚ ਦਾਖਲ ਹੋਣ, ਉਨ੍ਹਾਂ ਨਾਲ ਰਹਿਣ ਅਤੇ ਉਨ੍ਹਾਂ ਨਾਲ ਪਾਨ ਸਾਂਝਾ ਕਰਨ ਦੀ (ਆਗਿਆ ਹੈ), ਇਹ ਸ਼ਰਫ ਹੋਰ ਕਿਸੇ ਵੀ ਪਦ ਵਾਲੇ ਵਿਅਕਤੀ ਨੂੰ ਹਾਸਿਲ ਨਹੀਂ ਹੈ। ਪਾਨ ਇਕ ਜੜੀ ਹੈ ਜੋ ਸਾਡੇ ਦੇਸ਼ ਦੀ ਕਾਲੀ ਮਿਰਚ ਜਾਂ 'Ivy' ਦੇ ਪੱਤੇ ਵਰਗੀ ਹੈ। ਇਹ ਹਮੇਸ਼ਾਂ ਇਹ ਪੱਤੇ ਖਾਂਦੇ ਹਨ ਅਤੇ ਇਸ ਨੂੰ ਇਕ ਹੋਰ ਫਲ ਸੁਪਾਰੀ ਨਾਲ ਮਿਲਾ ਕੇ ਮੂੰਹ ਵਿਚ ਰਖਦੇ ਹਨ। ਇਹ (ਸੁਪਾਰੀ) ਕੁਝ ਕੁਝ ਮੈਡਲਰ (Medlar) ਵਰਗੀ ਹੈ, ਪਰ ਇਹ ਬਹੁਤ ਸਖ਼ਤ ਹੈ, ਅਤੇ ਇਹ ਸਾਹ ਲਈ ਬਹੁਤ ਚੰਗੀ ਹੈ ਅਤੇ ਹੋਰ ਵੀ ਕਈ ਗੁਣਾਂ ਨਾਲ ਭਰਪੂਰ ਹੈ। ਜਿਹੜੇ ਲੋਕੀਂ ਸਾਡੇ ਵਾਂਗ ਨਹੀਂ ਖਾਂਦੇ ਹਨ ਉਹ ਗਾਂ ਤੇ ਸੂਰ ਦਾ ਮਾਸ ਛੱਡ ਕੇ ਹਰ ਕਿਸਮ ਦਾ ਮਾਸ ਖਾਂਦੇ ਹਨ ਅਤੇ ਤਾਂ ਵੀ ਉਹ ਸਾਰਾ ਦਿਨ ਇਹ ਪਾਨ ਖਾਣਾ ਨਹੀਂ ਛੱਡਦੇ।

ਇਸ ਪਿਛੋਂ ਇਸ ਦਾਰਚਾ ਨਗਰ ਤੋਂ ਅਠਾਰਾਂ ਲੀਗ ਦੇ ਫ਼ਾਸਲੇ ਤੇ ਵਸੇ ਬਿਸਨਾਗ ਨਗਰ ਵਲ ਜਾਂਦਿਆਂ, ਜੋ ਨਰਸਿੰਮਗਾ ਦੇ ਸਮੁੱਚੇ ਰਾਜ ਦੀ ਰਾਜਧਾਨੀ ਹੈ, ਅਤੇ ਜਿਥੇ ਰਾਜਾ ਹਮੇਸ਼ਾ ਰਹਿੰਦਾ ਹੈ, ਤੁਹਾਨੂੰ ਬਹੁਤ ਸਾਰੇ ਸ਼ਹਿਰ ਅਤੇ ਚਾਰਦੀਵਾਰੀ ਵਾਲੇ ਪਿੰਡ ਮਿਲਣਗੇ, ਅਤੇ ਬਿਸਨਾਗ ਸ਼ਹਿਰ ਪੁੱਜਣ ਤੋਂ ਦੋ ਲੀਗ ਪਹਿਲਾਂ ਤੁਹਾਨੂੰ ਇਕ ਵਿਸ਼ਾਲ ਸੈਰਾ (Serra) ਮਿਲਦਾ ਹੈ ਜਿਸ ਵਿਚੋਂ ਦੀ ਬਣੇ ਹੋਏ ਰਾਹਾਂ ਵਿਚੋਂ ਤੁਸੀਂ ਸ਼ਹਿਰ ਵਿਚ ਪ੍ਰਵੇਸ਼ ਕਰਦੇ ਹੋ। ਇਨ੍ਹਾਂ ਨੂੰ 'ਦੁਆਰ' (Portas) ਕਿਹਾ ਜਾਂਦਾ ਹੈ। ਤੁਹਾਨੂੰ ਇਨ੍ਹਾਂ ਵਿਚ ਦਾਖਲ ਹੋਣਾ ਹੀ ਪਵੇਗਾ ਕਿਉਂਕਿ ਇਨ੍ਹਾਂ ਤੋਂ ਛੁੱਟ ਤੁਹਾਡੇ ਲਈ ਦਾਖਲੇ ਦਾ ਹੋਰ ਕੋਈ ਸਾਧਨ ਹੀ ਨਹੀਂ ਹੈ। ਸ਼ਹਿਰ 24 ਲੀਗ ਦੇ ਘੇਰੇ ਵਿਚ ਪਹਾੜੀਆਂ ਦੀ ਕਤਾਰ ਨਾਲ ਘਿਰਿਆ ਹੈ ਅਤੇ ਇਸ ਕਤਾਰ ਅੰਦਰ ਇਕ ਹੋਰ ਕਤਾਰ ਇਸ ਨੂੰ ਨੇੜਿਉਂ ਘੇਰ ਕੇ ਖੜੀ ਹੈ। ਜਿਥੇ ਕਿਧਰੇ ਇਨ੍ਹਾਂ ਕਤਾਰਾਂ ਵਿਚ ਕੋਈ ਪੱਧਰੀ ਥਾਂ ਆਉਂਦੀ ਹੈ ਉਸਨੂੰ ਇਨ੍ਹਾਂ ਨੇ ਬਹੁਤ ਮਜ਼ਬੂਤ ਦੀਵਾਰ ਨਾਲ ਇਸ ਤਰ੍ਹਾਂ ਪੂਰ ਛੱਡਿਆ ਹੈ ਕਿ ਸ਼ਹਿਰ ਦੇ ਪ੍ਰਵੇਸ਼ ਦੁਆਰਾਂ ਦੇ ਰੂਪ ਵਿਚ ਪਹਿਲੀ ਕਤਾਰ ਨੂੰ ਛੱਡ ਕੇ ਜਿਥੋਂ ਦੀ ਸੜਕਾਂ ਕੱਢੀਆਂ ਗਈਆਂ ਹਨ, ਬਾਕੀ ਸਭ ਪਹਾੜੀਆਂ ਬੰਦ ਹਨ। ਇਹੋ ਜਿਹੀਆਂ ਥਾਵਾਂ ਤੇ ਕੁਝ ਛੋਟੇ ਖੱਡੇ ਜਾਂ ਗਾਰਾਂ ਹਨ ਜਿਨ੍ਹਾਂ ਦੀ ਰਾਖੀ ਕੁਝ ਲੋਕ ਕਰਦੇ ਹਨ। ਇਹ ਸੈਰਾ ਸ਼ਹਿਰ ਦੇ ਧੁਰ ਅੰਦਰ ਤੀਕ ਚਲੇ ਜਾ ਰਹੇ ਹਨ। ਇਨ੍ਹਾਂ ਸਭ ਪਰਕੋਟਿਆਂ ਵਿਚਕਾਰ ਮੈਦਾਨ ਅਤੇ ਵਾਦੀਆਂ ਹਨ ਜਿਥੇ ਚੋਲ ਪੈਦਾ ਕੀਤੇ ਜਾਂਦੇ ਹਨ ਅਤੇ ਬਾਗਾਨ ਵੀ ਹਨ ਜਿਨ੍ਹਾਂ ਵਿਚ ਸੰਗਤਰਿਆਂ, ਨਿੰਬੂਆਂ, ਗਲਗਲਾਂ, ਮੂਲੀਆਂ ਅਤੇ ਪੁਰਤਗਾਲ ਵਿਚ ਪੈਦਾ ਹੁੰਦੀਆਂ ਹੋਰ ਵਸਤਾਂ ਦੇ ਅਨੇਕ ਰੁੱਖ ਅਤੇ ਪੌਦੇ ਹਨ, ਕੇਵਲ

ਸਲਾਦ (lettuces) ਅਤੇ ਬੰਦ ਗੋਭੀ ਨਹੀਂ ਹੈ। ਇਨ੍ਹਾਂ ਪਹਾੜੀ ਕਤਾਰਾਂ ਵਿਚਾਲੇ ਬਹੁਤ ਸਾਰੀਆਂ ਝੀਲਾਂ ਹਨ ਜਿਨ੍ਹਾਂ ਰਾਹੀਂ ਉਹ ਉਕਤ ਫ਼ਸਲਾਂ ਨੂੰ ਸਿੰਜਦੇ ਹਨ, ਅਤੇ ਇਨ੍ਹਾਂ ਸਭ ਕਤਾਰਾਂ ਵਿਚ ਬਹੁਤ ਛੋਟਿਆਂ ਨੂੰ ਛੱਡ ਕੇ ਜੰਗਲ ਜਾਂ ਘਾਹ ਦੇ ਭਰੇ ਖੱਤੇ ਜਾਂ ਕੋਈ ਵੀ ਸਬਜ਼ ਨਹੀਂ ਹੈ। ਇਹ ਪਹਾੜੀਆਂ ਹੁਣ ਤਕ ਦੇਖੀਆਂ ਸਭ ਪਹਾੜੀਆਂ ਨਾਲੋਂ ਵਚਿੱਤਰ ਹਨ ਜੋ ਇਕ ਦੂਜੇ ਉਤੇ ਟਿਕੀਆਂ ਸਫੈਦ ਰੰਗ ਦੇ ਪੱਥਰਾਂ ਦੀਆਂ ਇਸ ਤਰ੍ਹਾਂ ਦੀਆਂ ਪਰਤਾਂ ਹਨ ਜੋ ਆਪਣੇ ਕਿਸਮ ਦੀਆਂ ਆਪ ਹੀ ਹਨ, ਇਥੋਂ ਤਕ ਕਿ ਉਹ ਹਵਾ ਵਿਚ ਖੜੀਆਂ ਦਿਸਦੀਆਂ ਹਨ ਜਿਵੇਂ ਉਨ੍ਹਾਂ ਦਾ ਆਪੋ ਵਿਚ ਕੋਈ ਸੰਬੰਧ ਨਾ ਹੋਵੇ; ਅਤੇ ਸ਼ਹਿਰ ਇਨ੍ਹਾਂ ਪਹਾੜੀਆਂ ਦੇ ਮੱਧ ਵਿਚ ਸਥਿਤ ਹੈ ਅਤੇ ਉਨ੍ਹਾਂ ਨਾਲ ਘਿਰਿਆ ਹੋਇਆ ਹੈ।

ਇਹ ਸੈਰਾ ਦੂਰ ਦੱਖਣ ਤਕ ਜਾਂਦੇ ਹਨ ਅਤੇ ਇਸਦੇ ਇਕ ਨਗਰ ਰਾਚੋਲ (**Rachol**) ਦੀ ਸਰਹੱਦ ਯਦਾਲਕੋ[16] (Ydallcao) ਦੇ ਅਧੀਨ ਪੈਂਦੇ ਇਲਾਕਿਆਂ ਨਾਲ ਜਾ ਲੱਗਦੀ ਹੈ। ਇਸ ਨੂੰ ਲੈ ਕੇ ਕਾਫੀ ਜੰਗ ਹੁੰਦਾ ਰਿਹਾ ਹੈ ਅਤੇ ਇਹ ਰਾਜੇ ਨੇ ਯਦਾਲਕੋ ਤੋਂ ਹਥਿਆਇਆ ਸੀ। ਇੰਞ ਇਹ ਪਹਾੜੀਆਂ ਇਕ ਤਰ੍ਹਾਂ ਨਾਲ (ਦੋ ਰਾਜਾਂ ਵਿਚਾਲੇ) ਏਕਤਾ ਨਾ ਹੋਣ ਦੇਣ ਅਤੇ ਜੰਗ ਕਰੀ ਰੱਖਣ ਦਾ ਸਬੱਬ ਹਨ; ਉੜੀਸਾ ਵੰਨੀ ਵੀ ਪਹਾੜੀ ਪ੍ਰਦੇਸ਼ ਹੈ ਪਰ ਉਹ ਇਨ੍ਹਾਂ ਨਾਲੋਂ ਵੱਖਰੀ ਭਾਂਤ ਦਾ ਹੈ ਕਿਉਂਕਿ ਸਾਡੇ ਵਾਂਗੂ ਇਨ੍ਹਾਂ ਦੇ ਵੀ ਝਾੜੀਆਂ ਦੇ ਨਿਕੰਮੇ ਅਤੇ ਛੋਟੇ ਖੱਤੇ ਹਨ, ਇਹ ਪਹਾੜੀਆਂ ਨੀਵੀਆਂ ਹਨ ਅਤੇ ਉਨ੍ਹਾਂ ਦੇ ਵਿਚਕਾਰ ਵੱਡੇ ਵੱਡੇ ਮੈਦਾਨ ਹਨ। ਇਨ੍ਹਾਂ ਦੋ ਰਾਜਾਂ ਦੇ ਐਨ ਪੂਰਬ ਵਿਚ ਸਾਰਾ ਇਲਾਕਾ ਘਾਹ-ਫੂਸ ਨਾਲ ਢੱਕਿਆ ਹੈ ਜੋ ਬਹੁਤ ਹੀ ਸੰਘਣਾ ਹੈ ਅਤੇ ਜਿਸ ਵਿਚ ਬਹੁਤ ਵੱਡੇ ਜੰਗਲੀ ਜਾਨਵਰ ਹਨ, ਅਤੇ ਇਹ ਇਸ ਲਈ ਏਨੇ ਮਜ਼ਬੂਤ ਕਿਲੇ ਦਾ ਕੰਮ ਦਿੰਦਾ ਹੈ ਕਿ ਇਹ ਦੋਵੇਂ ਧਿਰਾਂ ਨੂੰ ਸੁਰੱਖਿਆ ਪ੍ਰਦਾਨ ਕਰਦਾ ਹੈ; ਇਸ ਵਿਚ ਲਾਂਘੇ ਬਣੇ ਹੋਏ ਹਨ ਜਿਨ੍ਹਾਂ ਰਾਹੀਂ ਉਹ ਇਕ ਰਾਜ ਤੋਂ ਦੂਜੇ ਵਿਚ ਪ੍ਰਵੇਸ਼ ਕਰਦੇ ਹਨ। ਸਰਹੱਦ ਦੇ ਇਨ੍ਹਾਂ ਲਾਂਘਿਆਂ ਵਿਚ ਰਾਜਾ ਨਰਸਿੰਮਗਾ ਨੇ ਕੁਝ ਸਿਪਾਹੀਆਂ ਸਮੇਤ ਇਕ ਕਪਤਾਨ ਰਖਿਆ ਹੋਇਆ ਹੈ ਪਰੰਤੂ (ਪੁਰਤਗੇਜ਼ੀ) ਭਾਰਤ ਵੰਨੇ ਮੇਰੇ ਦੱਸਣ ਦੇ ਵਿਪਰੀਤ ਅਜਿਹਾ ਕੁਝ ਨਹੀਂ ਹੈ।

ਹੁਣ ਪਹਿਲੀ ਕਤਾਰ ਦੇ ਦੁਆਰਾਂ ਵਲ ਆਉਂਦੇ ਹੋਏ, ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਪ੍ਰਵੇਸ਼-ਦੁਆਰਾ ਤੋਂ ਗੋਆ ਤੋਂ ਆਉਣ ਵਾਲੇ ਆਉਂਦੇ ਹਨ, ਉਥੇ ਪੱਛਮੀ

---

16. ਰਾਏਚੂਰ ਜਿਹੜਾ ਪਹਿਲਾਂ ਹੈਦਰਾਬਾਦ ਵਿਚ ਸੀ, ਹੁਣ ਕਰਨਾਟਕ ਵਿਚ ਹੈ।

ਪਾਸੇ ਦਾ ਪ੍ਰਮੁਖ ਦੁਆਰ ਹੈ। ਇਸ ਰਾਜੇ ਨੇ ਇਸ ਅੰਦਰ ਬਹੁਤ ਮਜ਼ਬੂਤ ਨਗਰ[17] ਬਣਾ ਲਿਆ ਹੈ। ਕੰਧਾਂ ਅਤੇ ਮੀਨਾਰਾਂ ਨਾਲ ਕਿਲੇਬੰਦੀ ਕਰ ਲਈ ਗਈ ਹੈ। ਪ੍ਰਵੇਸ਼ ਦੁਆਰ ਬਹੁਤ ਮਜ਼ਬੂਤ ਹਨ। ਦੁਆਰਾਂ ਤੇ ਮੀਨਾਰ ਹਨ; ਇਹ ਕੰਧਾਂ ਹੋਰ ਸ਼ਹਿਰਾਂ ਵਰਗੀਆਂ ਨਹੀਂ ਸਗੋਂ ਬਹੁਤ ਹੀ ਮਜ਼ਬੂਤ ਚਿਣਾਈ ਹੈ, ਅਜਿਹੀ ਜੋ ਹੋਰ ਬਹੁਤ ਘੱਟ ਹਿੱਸਿਆਂ ਵਿਚ ਮਿਲੇਗੀ ਅਤੇ ਅੰਦਰ ਸਪਾਟ ਛੱਤਾਂ ਵਾਲੀਆਂ ਸੁਰੁਚੀਪੂਰਨ ਬਣੀਆਂ ਇਮਾਰਤਾਂ ਦੀ ਖ਼ੂਬਸੂਰਤ ਕਤਾਰ ਹੈ। ਇਸ ਵਿਚ ਬਹੁਤ ਸਾਰੇ ਵਪਾਰੀ ਰਹਿੰਦੇ ਹਨ। ਇਸਦੀ ਵਸੋਂ ਖਾਸੀ ਸੰਘਣੀ ਹੈ ਕਿਉਂਕਿ ਰਾਜਾ ਬਹੁਤ ਸਾਰੇ ਪਤਵੰਤੇ ਵਪਾਰੀਆਂ ਨੂੰ ਆਪਣੇ ਸ਼ਹਿਰਾਂ ਤੋਂ ਉਥੇ ਜਾਣ ਦੀ ਪ੍ਰੇਰਨਾ ਕਰਦਾ ਹੈ, ਅਤੇ ਇਥੇ ਪਾਣੀ ਵੀ ਖਾਸਾ ਹੈ। ਇਸ ਤੋਂ ਛੁੱਟ ਰਾਜੇ ਨੇ ਉਥੇ ਇਕ ਸਰੋਵਰ ਖੁਦਵਾਇਆ ਜੋ ਮੈਨੂੰ ਜਾਪਦਾ ਹੈ ਕਿ ਇਸਦੀ ਚੌੜਾਈ ਇਕ ਗਿਰਝ ਉਡਾਰੀ ਜਿੰਨੀ ਹੈ ਅਤੇ ਇਹ ਪਹਾੜੀਆਂ ਦੇ ਦਹਾਨੇ ਤੇ ਹੈ ਤਾਂ ਕਿ ਇਕ ਜਾਂ ਦੂਜੇ ਪਾਸਿਓਂ ਆਉਣ ਵਾਲਾ ਪਾਣੀ ਉਥੇ ਇਕੱਠਾ ਹੋ ਜਾਵੇ, ਅਤੇ ਇਸ ਤੋਂ ਛੁੱਟ ਇਸ ਵਿਚ ਬਾਹਰਲੇ ਪਾਸੇ ਨੀਵੇਂ ਹਿੱਸਿਆਂ ਵਿਚ ਚੱਲਣ ਵਾਲਾ ਪਾਣੀ ਤਿੰਨ ਲੀਗ ਨਾਲੋਂ ਵਧ ਪਾਈਪ ਰਾਹੀਂ ਇਸ ਵਿਚ ਆਉਂਦਾ ਹੈ। ਇਹ ਪਾਣੀ ਇਕ ਝੀਲ ਵਿਚੋਂ ਲਿਆਂਦਾ ਜਾਂਦਾ ਹੈ ਜੋ ਖੁਦ ਵੀ ਕੰਢਿਆਂ ਨੂੰ ਭੰਨ ਕੇ ਇਕ ਲਘੂ ਦਰਿਆ ਵਿਚ ਸਮਾਅ ਜਾਂਦੀ ਹੈ। ਸਰੋਵਰ ਦੇ ਬਹੁਤ ਖ਼ੂਬਸੂਰਤ

---

17. ਨਾਗਲਪੁਰ ਜੋ ਹੰਪੀ ਦੇ ਪੱਛਮ ਵਲ ਹੈ। ਕ੍ਰਿਸ਼ਨਦੇਵਰੱਯਾ ਦੇ ਪੁਜਾਰੀ ਰੰਗਨਾਥ ਦੀਕਸ਼ਿਤ ਨੇ ਇਸ ਮੰਦਰ ਨੂੰ ਰਾਜੇ ਦੀ ਮਾਤਾ ਨਗਲਾਦੇਵੀ ਦੇ ਸਨਮਾਨ ਵਿਚ ਬਣਵਾਇਆ ਸੀ ਤੇ ਨਾਗਲਪੁਰ ਨਾਂ ਦਿੱਤਾ ਸੀ। ਨਾਗੇਸ੍ਵਰ ਅਤੇ ਨਾਗਸਯਾਨ ਨਾਂ ਦੇ ਦੋ ਮੰਦਰ ਉਸਾਰੇ ਗਏ ਅਤੇ ਨਾਗ ਸਮੁੰਦਰ ਨਾਂ ਦਾ ਇਕ ਸਰੋਵਰ ਵੀ ਰਾਜ-ਮਾਤਾ ਨਗਲਾਦੇਵੀ ਦੇ ਸਨਮਾਨ ਵਜੋਂ ਨਿਰਮਿਤ ਕੀਤਾ ਗਿਆ। ਇਥੇ ਹੁਣ ਅਨੰਤਸ਼ਯਨਗੁਡੀ ਨਗਰ ਹੈ। ਰਾਜੇ ਦੇ ਪੁੱਤਰ ਤਿਰੁਮਲਰੱਯਾ ਦੇ ਨਾਂ ਤੇ ਸਲੇ ਤਿਰੁਮਲਰਾਇਨ ਪੱਟਣ ਕਿਹਾ ਜਾਂਦਾ ਸੀ। ਆਧੁਨਿਕ ਹਾਸਪੇਟ ਦਾ ਇਕ ਭਾਗ, ਜਿਥੇ ਹੁਣ ਡੈਮ ਉੱਸਰ ਗਿਆ ਹੈ ਕ੍ਰਿਸ਼ਨਦੇਵਰੱਯਾ ਵਲੋਂ ਆਪਣੀ ਪਿਆਰੀ ਪਤਨੀ ਤਿਰੁਮਲਦੇਵੀ ਦੇ ਨਾਂ ਤੇ ਤਿਰੁਮਲਦੇਵੀਅੰਮਾਪੱਟਣ ਨਾਂ ਹੇਠ ਬਣਵਾਇਆ ਗਿਆ ਸੀ।

ਪਾਈ ਨੇ ਕਿਸੇ ਉਪਨਗਰੀ ਦਾ ਨਾਂ ਨਹੀਂ ਦੱਸਿਆ ਜਿਸ ਰਾਹੀਂ ਉਹ ਰਾਜਧਾਨੀ ਵਿਚ ਦਾਖ਼ਲ ਹੋਇਆ ਸੀ।

ਢੰਗ ਨਾਲ ਖੁਣੇ ਹੋਏ ਤਿੰਨ ਵੱਡੇ ਥੰਮ[18] ਹਨ; ਇਹ ਉਪਰ ਕੁਝ ਪਾਈਪਾਂ ਨਾਲ ਜੁੜੇ ਹਨ ਜਿਨ੍ਹਾਂ ਰਾਹੀਂ ਉਹ ਲੋੜ ਪੈਣ ਤੇ ਆਪਣੇ ਬਾਗਾਂ ਅਤੇ ਚੌਲਾਂ ਦੇ ਖੇਤਾਂ ਦੀ ਸਿੰਜਾਈ ਲਈ ਪਾਣੀ ਪ੍ਰਾਪਤ ਕਰਦੇ ਹਨ। ਇਸ ਤਲਾਅ ਨੂੰ ਬਣਾਉਣ ਹਿਤ ਉਕਤ ਰਾਜੇ ਨੇ ਉਕਤ ਤਲਾਅ ਦੇ ਮੈਦਾਨ ਨਾਲ ਲੱਗਦੀ ਇਕ ਪਹਾੜੀ ਨੂੰ ਤੁੜਵਾ ਦਿੱਤਾ। ਤਲਾਅ ਵਿਚ ਮੈਂ ਬਹੁਤ ਸਾਰੇ ਲੋਕਾਂ ਨੂੰ ਕੰਮ ਕਰਦੇ ਦੇਖਿਆ ਜੋ ਲਗਭਗ ਪੰਦਰਾਂ ਜਾਂ ਵੀਹ ਹਜ਼ਾਰ ਸਨ, ਉਹ ਕੀੜੀਆਂ ਵਾਂਗ ਦਿਸਦੇ ਸਨ। ਜਿਸ ਜ਼ਮੀਨ ਤੇ ਉਹ ਕੰਮ ਕਰ ਰਹੇ ਸਨ ਉਹ ਦਿਖਾਈ ਤਕ ਨਹੀਂ ਦਿੰਦੀ ਸੀ, ਉਹ ਏਨੀ ਗਿਣਤੀ ਵਿਚ ਸਨ। ਰਾਜੇ ਨੇ ਇਸ ਤਲਾਅ ਦਾ ਕੰਮ ਆਪਣੇ ਕਪਤਾਨਾਂ ਵਿਚ ਵੰਡ ਦਿੱਤਾ ਸੀ ਜਿਨ੍ਹਾਂ ਵਿਚੋਂ ਹਰ ਇਕ ਦਾ ਫ਼ਰਜ਼ ਸੀ ਕਿ ਉਨ੍ਹਾਂ ਅਧੀਨ ਕੰਮ ਕਰ ਰਹੇ ਬੰਦੇ ਆਪੋ ਆਪਣਾ ਕੰਮ ਕਰਨ ਅਤੇ ਤਲਾਅ ਦਾ ਕੰਮ ਪੂਰਾ ਹੋ ਕੇ ਖਤਮ ਹੋ ਜਾਵੇ।

ਇਹ ਤਲਾਅ ਦੋ ਜਾਂ ਤਿੰਨ ਵਾਰੀ ਫਟਿਆ ਵੀ, ਅਤੇ ਰਾਜੇ ਨੇ ਆਪਣੇ ਬ੍ਰਾਹਮਣਾਂ ਤੋਂ ਪੁੱਛਿਆ ਕਿ ਉਹ ਆਪਣੇ ਦੇਵਤੇ ਤੋਂ ਪੁੱਛਣ ਕਿ ਇਸ ਤਲਾਅ ਦੇ ਏਡੀ ਛੇਤੀ ਛੇਤੀ ਫਟਣ ਦਾ ਕੀ ਕਾਰਨ ਹੈ। ਬ੍ਰਾਹਮਣਾਂ ਨੇ ਦੱਸਿਆ ਕਿ ਦੇਵਤਾ ਨਾਰਾਜ਼ ਹੈ ਅਤੇ ਚਾਹੁੰਦਾ ਹੈ ਕਿ ਉਸ ਨੂੰ ਬਲੀ ਦਿੱਤੀ ਜਾਵੇ ਅਤੇ ਉਸਨੂੰ ਮਨੁੱਖਾਂ, ਘੋੜਿਆਂ ਤੇ ਮੱਝਾਂ ਦਾ ਖੂਨ ਦਿੱਤਾ ਜਾਵੇ। ਰਾਜੇ ਨੇ ਜਿਵੇਂ ਹੀ ਇਹ ਗੱਲ ਸੁਣੀ ਉਸਨੇ ਤੁਰੰਤ ਆਦੇਸ਼ ਦੇ ਦਿੱਤੇ ਕਿ ਪਗੋਡੇ ਦੇ ਦੁਆਰ ਤੇ ਸੱਠ ਮਨੁੱਖਾਂ, ਕੁਝ ਘੋੜਿਆਂ ਅਤੇ ਮੱਝਾਂ ਦੇ ਸਿਰ ਕਲਮ ਕਰ ਦਿੱਤੇ ਜਾਣ, ਜਿਸਦੀ ਤੁਰੰਤ ਤਾਮੀਲ ਕੀਤੀ ਗਈ।

ਇਹ ਬ੍ਰਾਹਮਣ ਫ਼੍ਰਾਇਰਾਂ (Friars) ਵਾਂਗ ਹਨ, ਅਤੇ ਉਹ ਆਪਣੇ ਆਪ ਨੂੰ ਪਾਵਨ ਪੁਰਖ ਗਿਣਦੇ ਹਨ ਮੈਂ ਬ੍ਰਾਹਮਣ ਪੁਜਾਰੀਆਂ ਅਤੇ ਪਗੋਡਿਆਂ ਦੇ ਪੜ੍ਹੇ ਲਿਖੇ ਲੋਕਾਂ ਬਾਰੇ ਗੱਲ ਕਰ ਰਿਹਾਂ ਕਿਉਂਕਿ ਭਾਵੇਂ ਰਾਜੇ ਕੋਲ ਬਹੁਤ ਸਾਰੇ ਬ੍ਰਾਹਮਣ ਹਨ, ਉਹ ਸ਼ਹਿਰਾਂ ਤੇ ਕਸਬਿਆਂ ਦੇ ਅਫਸਰ ਹਨ ਅਤੇ ਆਪਣੀ ਹੀ ਸਰਕਾਰ

---

18. ਜਦ ਅਸੀਂ ਹਰਿਹਰ ਤੋਂ ਸੜਕ ਰਸਤੇ ਹਾਸਪੇਟ ਦਾਖਲ ਹੁੰਦੇ ਹਾਂ ਤਾਂ ਸਾਨੂੰ ਇਹ ਤਲਾਅ ਜਿਹੜਾ ਹੁਣ ਸੁੱਕ ਗਿਆ ਹੈ ਅਤੇ ਖੇਤੀ ਅਧੀਨ ਹੈ ਨਜ਼ਰ ਪੈਂਦਾ ਹੈ। ਉਸਦੇ ਖ਼ੂਬਸੂਰਤੀ ਨਾਲ ਖੁਣੇ ਹੋਏ ਥੰਮੇ ਹੁਣ ਵੀ ਉਥੇ ਖੜੇ ਹਨ। ਪਾਈ ਕਹਿੰਦਾ ਹੈ ਕਿ ਇਹ ਤਿੰਨ ਥੰਮ ਸਨ ਪਰ ਹੁਣ ਮੂਰਤੀਕਾਰੀ ਵਾਲੇ ਕੇਵਲ ਦੋ ਥੰਮ ਹਨ, ਤੀਜਾ ਜੋ ਹਟ ਕੇ ਖਲੋਤਾ ਹੈ ਉਤੇ ਕੋਈ ਮੂਰਤੀਕਾਰੀ ਨਹੀਂ ਹੈ। ਪਾਈਪਾਂ ਕੋਈ ਦਿਸਦੀਆਂ ਨਹੀਂ ਪਰੰਤੂ ਪਾਈਪਾਂ ਲਾਉਣ ਲਈ ਕੀਤੇ ਗਏ ਬੰਦੋਬਸਤ ਅੱਜ ਤੱਕ ਵੀ ਦੇਖੇ ਜਾ ਸਕਦੇ ਹਨ।

ਦੇ ਰੁਕਨ ਹਨ । ਹੋਰ ਵਪਾਰੀ ਹਨ ਅਤੇ ਹੋਰ ਆਪਣੀ ਜਾਇਦਾਦ ਅਤੇ ਖੇਤੀਬਾੜੀ ਅਤੇ ਆਪਣੀਆਂ ਜੱਦੀ ਜ਼ਮੀਨਾਂ ਵਿਚ ਪੈਦਾ ਹੋਣ ਵਾਲੇ ਫਲਾਂ ਦੇ ਸਹਾਰੇ ਗੁਜ਼ਾਰਾ ਕਰਦੇ ਹਨ । ਮੰਦਰਾਂ ਦੇ ਕਰਤੇ ਵਿਦਵਾਨ ਪੁਰਸ਼ ਹਨ ਅਤੇ ਅਜਿਹਾ ਕੁਝ ਵੀ ਨਹੀਂ ਖਾਂਦੇ ਜਿਸ ਨਾਲ ਮੌਤ ਆਵੇ । ਨਾ ਮਾਸ ਨਾ ਮੱਛੀ, ਨਾ ਕੋਈ ਉਹ ਵਸਤ ਜੋ ਮਾਸ ਵਾਂਗ ਲਾਲ ਹੋਵੇ, ਕਿਉਂਕਿ ਉਨ੍ਹਾਂ ਦਾ ਕਹਿਣਾ ਹੈ ਕਿ ਇਹ ਖੂਨ ਹੈ । ਕੁਝ ਹੋਰ ਬ੍ਰਾਹਮਣਾਂ ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ ਪ੍ਰਭੂ ਦੀ ਸੇਵਾ ਵਿਚ ਅਤੇ ਤਪੱਸਿਆ ਕਰਨ ਵਿਚ ਰੁਝੇ ਹੋਏ ਹਨ ਅਤੇ ਪੁਜਾਰੀਆਂ ਵਰਗਾ ਜੀਵਨ ਬਤੀਤ ਕਰਦੇ ਹਨ, ਉਹ ਮਾਸ, ਮੱਛੀ ਜਾਂ ਹੋਰ ਕੋਈ ਚੀਜ਼ ਨਹੀਂ ਖਾਂਦੇ ਜਿਸ ਨਾਲ ਮੌਤ ਆਉਂਦੀ ਹੋਵੇ, ਬਲਕਿ ਆਪਣੇ ਚੇਲਾਂ ਨਾਲ ਉਹ ਕੇਵਲ ਸਬਜ਼ੀਆਂ, ਮੱਖਣ ਅਤੇ ਹੋਰ ਫਲਾਹਾਰੀ ਖਾਂਦੇ ਹਨ । ਉਹ ਸਭ ਵਿਆਹੇ ਵਰੇ ਹਨ, ਉਨ੍ਹਾਂ ਦੀਆਂ ਬਹੁਤ ਸੁੰਦਰ ਪਤਨੀਆਂ ਹਨ । ਪਤਨੀਆਂ ਬਹੁਤ ਆਰਾਮ ਪਸੰਦ ਹਨ ਅਤੇ ਘਟ ਹੀ ਘਰੋਂ ਨਿਕਲਦੀਆਂ ਹਨ । ਔਰਤਾਂ ਹਲਕੇ ਰੰਗ ਦੀਆਂ ਹਨ, ਅਤੇ ਇਨ੍ਹਾਂ ਬ੍ਰਾਹਮਣਾਂ ਦੀ ਜਾਤ ਵਿਚ ਪ੍ਰਦੇਸ਼ ਦੇ ਬਹੁਤ ਗੋਰੇ ਰੰਗ ਦੇ ਪੁਰਸ਼ ਤੇ ਇਸਤਰੀਆਂ ਹਨ; ਭਾਵੇਂ ਹੋਰ ਜਾਤਾਂ ਵਿਚ ਵੀ ਹਲਕੇ ਰੰਗ ਦੇ ਮਨੁੱਖ ਹਨ, ਪਰ ਇਨ੍ਹਾਂ ਦੀ ਗਿਣਤੀ ਬਹੁਤ ਘੱਟ ਹੈ । ਇਸ ਦੇਸ਼ ਵਿਚ ਆਪਣੇ ਆਪ ਨੂੰ ਬ੍ਰਾਹਮਣ ਕਹਿਣ ਵਾਲੇ ਲੋਕ ਬਹੁਤ ਹਨ ਪਰ ਉਹ ਉਨ੍ਹਾਂ ਬੰਦਿਆਂ ਨਾਲੋਂ ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ, ਵੱਖਰੀ ਭਾਂਤ ਦੀ ਜ਼ਿੰਦਗੀ ਜਿਉਂਦੇ ਹਨ, ਕਿਉਂਕਿ ਇਸ ਅੰਤਮ ਕਿਸਮ ਦੇ ਮਨੁੱਖ ਉਹ ਹਨ ਜਿਨ੍ਹਾਂ ਨੂੰ ਰਾਜਾ ਖਾਸਾ ਸਤਿਕਾਰ ਦਿੰਦਾ ਹੈ ਅਤੇ ਉਹ ਇਨ੍ਹਾਂ ਦਾ ਬਹੁਤ ਵਧੇਰੇ ਪੱਖ ਪੂਰਦਾ ਹੈ ।

ਰਾਜੇ ਵਲੋਂ ਬਣਾਇਆ ਇਹ ਨਵਾਂ ਸ਼ਹਿਰ ਉਸ ਦੀ ਪਤਨੀ ਦੇ ਨਾਂ ਤੇ ਹੈ ਜਿਸ ਦੇ ਪਿਆਰ ਅਧੀਨ ਉਸ ਨੇ ਇਸ ਨੂੰ ਬਣਵਾਇਆ, ਅਤੇ ਉਕਤ ਸ਼ਹਿਰ ਇਕ ਮੈਦਾਨ ਵਿਚ ਸਥਿਤ ਹੈ, ਇਸ ਦੇ ਦੁਆਲੇ ਬੱਤਰ ਭੋਇੰ ਹੋਣ ਕਾਰਨ ਬਾਗਾਂ ਦੀ ਘਣੀ ਪੌਧ ਹੈ, ਹਰੇਕ ਪੌਧ ਵੱਖਰੀ ਹੈ । ਇਸ ਸ਼ਹਿਰ ਵਿਚ ਰਾਜੇ ਨੇ ਅਨੇਕ ਮੂਰਤੀਆਂ ਵਾਲਾ ਇਕ ਮੰਦਰ ਬਣਵਾਇਆ । ਇਹ ਬਹੁਤ ਸੁੰਦਰ ਉਸਾਰੀ ਹੈ ਅਤੇ ਇਸ ਵਿਚ ਵਕਤ ਦੇ ਫੈਸ਼ਨ ਅਨੁਸਾਰ ਕੁਝ ਬਹੁਤ ਸੁੰਦਰ ਜੜਤ ਵਾਲੇ ਖੂਹ ਹਨ; ਇਸ ਦੇ ਘਰ ਸਾਡੇ ਵਾਂਗ ਕਈ ਮੰਜ਼ਲੇ ਨਹੀਂ ਬਣੇ ਸਗੋਂ ਕੇਵਲ ਇਕ ਛੱਤ ਵਾਲੇ ਸਪਾਟ ਛੱਤਾਂ[19] ਵਾਲੇ ਹਨ ਅਤੇ ਮੀਨਾਰ ਵੀ ਸਾਡੇ ਨਾਲੋਂ ਵੱਖਰੇ ਹਨ । ਇਨ੍ਹਾਂ ਦੇ ਇਹ ਮੀਨਾਰ ਮੰਜ਼ਲ ਦਰ ਮੰਜ਼ਲ ਉਪਰ ਜਾਂਦੇ ਹਨ । ਉਨ੍ਹਾਂ ਦੇ ਥੰਮ ਹਨ ਅਤੇ ਸਾਰੇ ਅੰਦਰ

---

19. ਪਾਈ ਦੇ ਕਹਿਣ ਦਾ ਮਤਲਬ ਹੈ ਕਿ ਭਾਰਤ ਵਿਚ ਪੁਰਤਗਾਲ ਵਾਂਗ ਕਈ ਮੰਜ਼ਲੀਆਂ ਵੱਡੀਆਂ ਇਮਾਰਤਾਂ ਨਹੀਂ ਹਨ । ਅਸੀਂ ਹੁਣ ਵੀ ਹੰਪੀ ਦੇ ਖੰਡਰਾਂ ਵਿਚ ਕੇਵਲ ਇਕ ਮੰਜ਼ਲੇ ਮਕਾਨ ਹੀ ਦੇਖਦੇ ਹਾਂ ।

ਤੇ ਬਾਹਰ ਵਰਾਂਡਿਆਂ ਵਾਲੇ ਖੁਲ੍ਹੇ ਥੰਮ ਹਨ । ਜਿਥੇ ਉਹ ਜੇ ਚਾਹੁੰਣ ਤਾਂ ਬੜੀ ਆਸਾਨੀ ਨਾਲ ਲੋਕਾਂ ਨੂੰ ਠਹਿਰਾ ਸਕਦੇ ਹਨ, ਇਥੋਂ ਤਕ ਕਿ ਇਹ ਘਰ ਰਾਜਿਆਂ ਦੇ ਮਹਿਲ ਜਾਪਦੇ ਹਨ । ਇਨ੍ਹਾਂ ਮਹਿਲਾਂ ਨੂੰ ਇਕ ਜੋੜਦੀ ਹੋਈ ਕੰਧ ਹੈ ਜੋ ਸਭ ਦੇ ਦੁਆਲੇ ਪਸਰੀ ਹੈ, ਅਤੇ ਅੰਦਰਲੇ ਪਾਸੇ ਮਕਾਨਾਂ ਦੀਆਂ ਅਨੇਕ ਕਤਾਰਾਂ ਹਨ । ਜਦ ਤੁਸੀਂ ਰਾਜੇ ਦੇ ਨਿਵਾਸ ਵਾਲੇ ਮਹਿਲ ਵਿਚ ਪ੍ਰਵੇਸ਼ ਕਰਦੇ ਹੋ ਤਾਂ ਉਥੇ ਅਨੇਕ ਗਾਰਡਾਂ ਵਾਲੇ ਦੋ ਦੁਆਰ ਹਨ, ਜਿਹੜੇ ਕਪਤਾਨਾਂ ਅਤੇ ਕੰਮ ਲਈ ਅੰਦਰ ਜਾਣ ਵਾਲੇ ਲੋਕਾਂ ਨੂੰ ਛੱਡ ਕੇ ਹਰ ਕਿਸੇ ਨੂੰ ਅੰਦਰ ਜਾਣੋਂ ਰੋਕਦੇ ਹਨ; ਅਤੇ ਇਨ੍ਹਾਂ ਦੋਵਾਂ ਦੁਆਰਾ ਵਿਚਾਲੇ ਇਕ ਬਹੁਤ ਵੱਡੀ ਅਦਾਲਤ ਹੈ ਜੋ ਦੁਆਲੇ ਵਰਾਂਡਿਆਂ ਨਾਲ ਘਿਰੀ ਹੈ, ਜਿਥੇ ਇਹ ਕਪਤਾਨ ਤੇ ਹੋਰ ਪਤਵੰਤੇ ਸੱਜਣ ਉਦੋਂ ਤਕ ਇੰਤਜ਼ਾਰ ਕਰਦੇ ਹਨ ਜਦ ਤਕ ਰਾਜਾ ਉਨ੍ਹਾਂ ਨੂੰ ਹਾਜ਼ਰ ਹੋਣ ਲਈ ਸੱਦ ਨਹੀਂ ਲੈਂਦਾ ।

ਰਾਜਾ ਮਧਰੇ ਕੱਦ, ਗੋਰੇ ਰੰਗ ਅਤੇ ਤਕੜੇ ਜੁੱਸੇ ਵਾਲਾ ਹੈ, ਮੋਟਾਪੇ ਦੇ ਨੇੜੇ ਹੈ; ਉਸ ਦੇ ਚਿਹਰੇ ਤੇ ਮਾਤਾ ਦੇ ਨਿਸ਼ਾਨ ਹਨ । ਉਹ ਸਭ ਨਾਲੋਂ ਵਧੇਰੇ ਡਰ ਭਉ ਵਾਲਾ ਅਤੇ ਜਿੰਨਾ ਵੀ ਹੋ ਸਕਦਾ ਸੀ ਸੰਪੂਰਨ ਰਾਜਾ ਹੈ । ਪ੍ਰਸੰਨ ਬਦਨ ਅਤੇ ਖੁਸ਼ਦਿਲ ਸੁਭਾਉ ਵਾਲਾ । ਉਹ ਵਿਦੇਸ਼ੀਆਂ ਨੂੰ ਸਤਿਕਾਰਦਾ ਹੈ ਅਤੇ ਨਿਮਰਤਾ ਸਹਿਤ ਉਨ੍ਹਾਂ ਦਾ ਸਵਾਗਤ ਕਰਦਾ ਹੈ । ਉਨ੍ਹਾਂ ਦੀ ਕੁਝ ਵੀ ਹਾਲਤ ਹੋਵੇ ਉਨ੍ਹਾਂ ਬਾਰੇ ਸਾਰੇ ਮਾਮਲਿਆਂ ਦੀ ਤਹਿ ਤਕ ਜਾਂਦਾ ਹੈ । ਉਹ ਇਕ ਮਹਾਨ ਸ਼ਾਸਕ ਹੈ ਅਤੇ ਨਿਆਂਸ਼ੀਲ ਹੈ, ਪਰ ਕਦੇ ਕਦੇ ਗੁੱਸੇ ਦੇ ਦੌਰੇ ਵੀ ਪੈਂਦੇ ਹਨ, ਅਤੇ ਉਸ ਦੀ ਇਹ ਪਦਵੀ ਹੈ "ਕ੍ਰਿਸ਼ਣਰਾਓ ਮਚਾਕੋ (ਕ੍ਰਿਸ਼ਣਰਾਇਆ ਮਹਾਰਾਇਆ) ਰਾਜਾਧਿਰਾਜ, ਭਾਰਤ ਦੇ ਰਾਜਿਆਂ, ਤਿੰਨਾਂ ਸਮੁੰਦਰਾਂ ਅਤੇ ਪ੍ਰਿਥਵੀ ਦਾ ਸੁਆਮੀ । ਉਸ ਦਾ ਇਹ ਪਦ ਕਿਉਂਕਿ ਉਹ ਰੁਤਬੇ ਕਰਕੇ ਫੌਜਾਂ ਅਤੇ ਇਲਾਕਿਆਂ ਦੀ ਮਾਲਕੀ ਕਰਕੇ ਕਿਸੇ ਤੋਂ ਵੀ ਵੱਡਾ ਸੁਆਮੀ ਹੈ, ਪਰੰਤੂ ਜਾਪਦਾ ਹੈ ਕਿ ਜਿਵੇਂ ਉਹ ਸਭ ਗੱਲਾਂ ਵਿਚ ਬਹਾਦਰ ਤੇ ਪੂਰਨ ਹੈ, ਉਸ ਵਰਗੇ ਇਨਸਾਨ ਕੋਲ ਜੋ ਕੁਝ ਹੋਣਾ ਚਾਹੀਦਾ ਹੈ ਉਹ (ਵਾਸਤਵ ਵਿਚ) ਉਸ ਕੋਲ ਨਹੀਂ ਹੈ । ਇਹ ਰਾਜਾ ਉੜੀਸਾ ਦੇ ਰਾਜੇ ਨਾਲ ਲਗਾਤਾਰ ਲੜਦਾ ਰਿਹਾ, ਅਤੇ ਉਸ ਦੇ ਰਾਜ ਵਿਚ ਦਾਖਲ ਹੋ ਗਿਆ । ਅਨੇਕ ਸ਼ਹਿਰ ਅਤੇ ਕਸਬੇ ਹਥਿਆ ਲਏ ਅਤੇ ਤਬਾਹ ਕਰ ਦਿੱਤੇ । ਉਸ ਨੇ ਆਪਣੇ ਵੱਡੀ ਗਿਣਤੀ ਵਿਚ ਸਿਪਾਹੀ ਅਤੇ ਹਾਥੀ ਮਰਵਾ ਲਏ । ਉਸ ਰਾਜੇ ਦੇ ਬੇਟੇ ਨੂੰ ਬੰਦੀ ਬਣਾ ਲਿਆਇਆ ਤੇ ਇਸ ਬਿਸਨਾਗ ਸ਼ਹਿਰ ਵਿਚ ਲੰਮੇ ਸਮੇਂ ਲਈ ਰਖਿਆ ਜਿਥੇ ਉਹ ਮਰ ਗਿਆ; ਅਤੇ ਸਮਝੌਤਾ ਕਰਨ ਤੇ ਸ਼ਾਂਤੀ (ਸਥਾਪਿਤ) ਕਰਨ ਲਈ, ਉੜੀਸਾ ਦੇ ਰਾਜੇ ਨੇ ਉਸ ਨੂੰ ਆਪਣੀ ਧੀ ਦਾ ਡੋਲਾ ਦਿੱਤਾ ਜਿਸ ਨਾਲ ਵਿਆਹ ਕਰਕੇ ਇਸ ਨੇ ਉਸ ਨੂੰ ਆਪਣੀ ਪਤਨੀ ਬਣਾ ਲਿਆ ।



ਪੂਰਬੀ ਗੋਪੁਰਾ ਦਾ ਵੀਰੂਪਕਸ਼ ਮੰਦਰ: ਮੰਦਰ ਦਾ ਮੁਖ ਦਰਵਾਜ਼ਾ



ਹੰਪੀ ਵਿਖੇ ਵਿਠੱਲਪੁਰਾ ਵਿਚ ਵਿੱਠਲ ਦਾ ਮੰਦਰ (ਪੱਛਮ ਦਾ ਇਕ ਦ੍ਰਿਸ਼)



ਹੰਪੀ ਦੇ ਕ੍ਰਿਸ਼ਨਾਪੁਰਾ ਵਿਖੇ ਕ੍ਰਿਸ਼ਨ ਮੰਦਰ



ਹੰਪੀ ਦਾ ਰਾਮਚੰਦਰ ਮੰਦਰ। ਦੱਖਣੀ ਪਾਸਾ : ਰਾਮਾਇਣ ਵਿਚਲੇ ਦ੍ਰਿਸ਼



ਵਿੱਠਲ ਦੇ ਮੰਦਰ ਵਿਚ ਪੱਥਰ ਦਾ ਗੁੰਬਦ



ਪਾਈ ਦੁਆਰਾ ਵਰਣਿਤ ਮੰਡਪ ਵਿਚ ਇਕ ਥੰਮ੍ਹ



ਪੁਰਾ-ਲੇਖਕਾਰਾਂ ਵਲੋਂ ਵਰਣਿਤ ਮਹਾਨ ਸਰੋਵਰ ਜੋ ਹਾਸਪੇਟ ਦੇ ਰਾਹ ਵਿਚ ਹੈ (ਹੁਣ ਇਥੇ ਕਾਸ਼ਤ ਹੁੰਦੀ ਹੈ)

ਕਨੂੰਨੀ ਤੌਰ ਤੇ ਇਸ ਰਾਜੇ ਦੀਆਂ ਬਾਰਾਂ ਪਤਨੀਆਂ ਹਨ, ਜਿਨ੍ਹਾਂ ਵਿਚੋਂ ਤਿੰਨ ਪਟਰਾਣੀਆਂ ਹਨ। ਇਨ੍ਹਾਂ ਤਿੰਨਾਂ ਦੇ ਹੀ ਪੁੱਤਰ ਰਾਜ ਦੇ ਵਾਰਿਸ ਹਨ, ਜਦ ਕਿ ਹੋਰਾਂ ਦੇ ਪੁੱਤਰ ਨਹੀਂ ਹਨ। ਇਹ ਮਾਮਲਾ ਤਦ ਹੈ ਜਦ ਕਿ ਸਭਨਾਂ ਦੇ ਪੁੱਤਰ ਹਨ, ਪਰ ਜਦ ਕੇਵਲ ਇਕੋ ਪੁੱਤਰ ਹੁੰਦਾ ਹੈ, ਉਹ ਕੋਈ ਵੀ ਹੋਵੇ, ਉਹੋ ਵਾਰਿਸ ਹੁੰਦਾ ਹੈ। ਇਨ੍ਹਾਂ ਤਿੰਨ ਪਟਰਾਣੀਆਂ ਵਿਚੋਂ ਇਕ ਉੜੀਸਾ ਦੇ ਰਾਜੇ ਦੀ ਧੀ ਹੈ, ਅਤੇ ਦੂਜੀਆਂ ਇਕ ਹੋਰ ਰਾਜੇ, ਉਸ ਦੇ ਸਾਮੰਤ ਦੀਆਂ ਧੀਆਂ ਹਨ ਜੋ ਸੈਰੰਗਾਪਟਾਓ ਦਾ ਰਾਜਾ ਹੈ। ਇਕ ਹੋਰ ਰਾਣੀ ਇਕ ਦਰਬਾਰੀ (ਦਾਸੀ) ਹੈ ਜਿਹੜੀ ਉਸ ਦੇ ਰਾਜਾ ਬਣਨ ਤੋਂ ਪਹਿਲਾਂ ਉਸ ਦੀ ਜਵਾਨੀ ਵੇਲੇ ਦੀ ਪ੍ਰੇਮਕਾ ਸੀ। ਉਸ ਨੇ ਉਸ ਤੋਂ ਵਚਨ ਲਿਆ ਸੀ ਕਿ ਜੇ ਉਹ ਰਾਜਾ ਬਣਿਆ ਤਾਂ ਉਹ ਉਸ ਨੂੰ ਆਪਣੀ ਰਾਣੀ ਬਣਾਵੇਗਾ, ਅਤੇ ਇੰਞ ਇਹ ਦਰਬਾਰੀ ਦਾਸੀ ਉਸ ਦੀ ਰਾਣੀ ਬਣ ਗਈ। ਉਸ ਦੇ ਪਿਆਰ ਕਾਰਨ ਉਸ ਨੇ ਇਹ ਨਵਾਂ ਨਗਰ ਵਸਾਇਆ ਸੀ, ਅਤੇ ਇਸ ਦਾ ਨਾਂ ਸੀ (ਪਹਿਲਾਂ ਦਿੱਤੇ ਅਨੁਸਾਰ)। ਇਨ੍ਹਾਂ ਵਿਚੋਂ ਹਰ ਰਾਣੀ ਦਾ ਆਪਣਾ ਵੱਖਰਾ ਘਰ ਹੈ, ਦਾਸੀਆਂ ਹਨ ਅਤੇ ਦਰਬਾਰੀ ਹਨ, ਇਸਤਰੀ ਗਾਰਡ ਅਤੇ ਹੋਰ ਲੋੜੀਂਦੇ ਨੌਕਰ ਚਾਕਰ ਹਨ, ਇਹ ਸਭ ਔਰਤਾਂ ਹਨ ਅਤੇ ਪਹਿਰਾ ਦੇਣ ਵਾਲੇ ਦਰਬਾਰੀਆਂ ਤੋਂ ਸਿਵਾਇ ਕੋਈ ਵੀ ਮਰਦ ਉਨ੍ਹਾਂ ਦੇ ਰਣਿਵਾਸ ਵਿਚ ਦਾਖਲ ਨਹੀਂ ਹੋ ਸਕਦਾ। ਇਨ੍ਹਾਂ ਔਰਤਾਂ ਨੂੰ ਕੋਈ ਵੀ ਮਰਦ ਸਿਵਾਇ ਕਿਸੇ ਉੱਚ ਦਰਜੇ ਦੇ ਵਿਸ਼ਵਾਸ ਪਾਤਰ ਬੁੱਢੇ ਦੇ, ਕਦੇ ਨਹੀਂ ਦੇਖ ਸਕਦਾ। ਜਦ ਵੀ ਉਹ ਬਾਹਰ ਜਾਣਾ ਚਾਹੁਣ ਉਨ੍ਹਾਂ ਨੂੰ ਬੰਦ ਪਾਲਕੀਆਂ ਵਿਚ ਬਿਠਾ ਕੇ ਲਿਜਾਇਆ ਜਾਂਦਾ ਹੈ ਤਾਂ ਜੋ ਉਨ੍ਹਾਂ ਨੂੰ ਕੋਈ ਵੀ ਦੇਖ ਨਾ ਸਕੇ ਅਤੇ ਤਿੰਨ ਜਾਂ ਚਾਰ ਸੌ ਦੇ ਲਗਭਗ ਸਭ ਗਾਰਡ ਤੇ ਹੋਰ ਸਾਰੇ ਲੋਕ ਉਨ੍ਹਾਂ ਨਾਲੋਂ ਖਾਸੇ ਫਾਸਲੇ ਤੇ ਚੱਲਦੇ ਹਨ। ਉਨ੍ਹਾਂ ਨੇ ਸਾਨੂੰ ਦੱਸਿਆ ਕਿ ਹਰ ਰਾਣੀ ਕੋਲ ਅਪਾਰ ਧਨ, ਖਜ਼ਾਨਾ ਅਤੇ ਵਿਅਕਤੀਗਤ ਗਹਿਣਾ-ਗੱਟਾ ਹੈ ਜਿਵੇਂ ਕਿ ਹੱਥਾਂ ਦੇ ਕੰਙਣ, ਗਲੇ ਦੇ ਹਾਰ, ਸੁੱਚੇ ਮੋਤੀ, ਹੀਰੇ ਤੇ ਜਵਾਹਰਾਤ ਅਤੇ ਉਹ ਵੀ ਭਾਰੀ ਮਾਤਰਾ ਵਿਚ। ਉਨ੍ਹਾਂ ਦਾ ਇਹ ਵੀ ਕਹਿਣਾ ਹੈ ਕਿ ਹਰ ਰਾਣੀ ਕੋਲ ਅਨੇਕ ਜਵਾਹਰਾਤ, ਰੂਬੀਆਂ ਤੇ ਹੀਰਿਆਂ ਮੋਤੀਆਂ ਤੇ ਸੁੱਚੇ ਮੋਤੀਆਂ ਨਾਲ ਵੱਧ ਤੋਂ ਵੱਧ ਸ਼ਾਹਾਨਾ ਸ਼ਿੰਗਾਰ ਕੀਤੀਆਂ ਸੱਠ ਦਾਸੀਆਂ ਵੀ ਹਨ। ਅਸੀਂ ਇਹ ਮਗਰੋਂ ਦੇਖਿਆ ਤੇ ਬੜੇ ਹੈਰਾਨ ਹੋਏ। ਅਸੀਂ ਉਨ੍ਹਾਂ ਨੂੰ ਕੁਝ ਖਾਸ ਤਿਉਹਾਰਾਂ ਤੇ ਦੇਖਿਆ ਜਿਨ੍ਹਾਂ ਦਾ ਜ਼ਿਕਰ ਅਤੇ ਜਿਸ ਤਰ੍ਹਾਂ ਉਹ ਆਈਆਂ ਬਾਰੇ ਮੈਂ ਮਗਰੋਂ ਦੱਸਾਂਗਾ। ਉਹ ਦੱਸਦੇ ਹਨ ਕਿ ਰਣਿਵਾਸ ਅੰਦਰ ਉਨ੍ਹਾਂ ਦਾਸੀਆਂ ਸਮੇਤ ਕੁਲ ਬਾਰਾਂ ਹਜ਼ਾਰ ਔਰਤਾਂ ਹਨ; ਕਿਉਂਕਿ ਆਪ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਹ ਵੀ ਔਰਤਾਂ ਹਨ ਜੋ ਤਲਵਾਰ ਤੇ ਢਾਲ ਚੁੱਕਦੀਆਂ ਹਨ। ਹੋਰ ਕੁਸ਼ਤੀ ਕਰਦੀਆਂ, ਰਣਸਿੰਗੇ, ਪੀਪਣੀਆਂ ਅਤੇ ਹੋਰ ਸਾਜ਼ ਵਜਾਉਂਦੀਆਂ ਹਨ, ਇਹ ਸਾਜ਼ ਸਾਡੇ ਨਾਲੋਂ ਵੱਖਰੇ ਹਨ; ਇਸੇ ਤਰ੍ਹਾਂ

ਉਨ੍ਹਾਂ ਕੋਲ ਬੈਰਿਆਂ ਬੂਈਆਂ ਅਤੇ ਧੋਬਣਾਂ ਦੇ ਰੂਪ ਵਿਚ ਵੀ ਔਰਤਾਂ ਹਨ, ਅਤੇ ਰਾਜੇ ਦੇ ਰਾਜ ਮਹੱਲ ਦੇ ਅਫਸਰਾਂ ਵਾਂਗ ਉਨ੍ਹਾਂ ਕੋਲ ਹੋਰ ਵੀ ਦਫ਼ਤਰੀ ਕਰਮਚਾਰੀ ਔਰਤਾਂ ਦੇ ਰੂਪ ਵਿਚ ਹਨ। ਇਨ੍ਹਾਂ ਤਿੰਨਾਂ ਪਟਰਾਣੀਆਂ ਕੋਲ ਸਭ ਕੁਝ ਇਕੋ ਜਿੰਨਾ ਹੈ, ਇਕ ਕੋਲ ਦੂਜੇ ਜਿੰਨਾ ਹੈ, ਤਾਂ ਜੋ ਉਨ੍ਹਾਂ ਅੰਦਰ ਕਦੇ ਵੀ ਕੋਈ ਮਤਭੇਦ ਜਾਂ ਦੂਰ ਭਾਵਨਾ ਪੈਦਾ ਨਾ ਹੋਵੇ। ਉਹ ਸਭ ਆਪਸ ਵਿਚ ਮਿੱਤਰ ਹਨ, ਅਤੇ ਹਰੇਕ ਆਪਣੇ ਆਪ ਵਿਚ ਆਜ਼ਾਦ ਰਹਿੰਦੀ ਹੈ। ਇਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਥੇ ਇਨ੍ਹਾਂ ਘਰਾਂ ਲਈ ਬਣਿਆ ਪਰਕੋਟਾ ਕਿੱਡਾ ਵੱਡਾ ਹੋਵੇਗਾ ਜਿਥੇ ਐਨੇ ਸਾਰੇ ਲੋਕ ਰਹਿੰਦੇ ਹਨ, ਅਤੇ ਉਨ੍ਹਾਂ ਵਿਚ ਕਿੰਨੀਆਂ ਗਲੀਆਂ ਤੇ ਗਲਿਆਰੇ ਹੋਣਗੇ।

ਰਾਜਾ ਮਹੱਲ ਅੰਦਰ ਆਪਣੇ ਆਪ ਵਿਚ ਆਜ਼ਾਦ ਰਹਿੰਦਾ ਹੈ ਅਤੇ ਜਦ ਉਹ ਚਾਹੁੰਦਾ ਹੈ ਕਿ ਉਸ ਦੀਆਂ ਰਾਣੀਆਂ ਵਿਚੋਂ ਕੋਈ ਰਾਣੀ ਉਸ ਨਾਲ ਆ ਕੇ ਰਹੇ ਤਾਂ ਉਹ ਦਾਸੀ ਨੂੰ ਹੁਕਮ ਦਿੰਦਾ ਹੈ ਕਿ ਉਹ ਜਾ ਕੇ ਉਸ ਨੂੰ ਲੈ ਆਵੇ। ਦਾਸੀ ਉਸ ਰਾਣੀ ਦੇ ਅੰਦਰ ਦਾਖ਼ਲ ਨਹੀਂ ਹੁੰਦੀ ਸਗੋਂ ਉਸ ਦੀ ਔਰਤ ਪਹਿਰੇਦਾਰ ਨੂੰ ਕਹਿੰਦੀ ਹੈ ਜੋ ਰਾਣੀ ਤਕ ਰਾਜੇ ਦਾ ਸੰਦੇਸ਼ ਪੁਚਾਂਦੀ ਹੈ। ਫੇਰ ਉਸ ਦੀਆਂ ਦਾਸੀਆਂ ਜਾਂ ਦਰਬਾਰਨਾਂ ਵਿਚੋਂ ਕੋਈ ਔਰਤ ਆਉਂਦੀ ਹੈ ਅਤੇ ਪਤਾ ਕਰਦੀ ਹੈ ਕਿ ਕੀ ਗੱਲ ਹੈ, ਫੇਰ ਰਾਣੀ ਉਥੇ ਜਾਂਦੀ ਹੈ ਜਿਥੇ ਰਾਜਾ ਹੁੰਦਾ ਹੈ, ਜਾਂ ਰਾਜਾ ਉਥੇ ਆ ਜਾਂਦਾ ਹੈ ਜਿਥੇ ਉਹ ਹੁੰਦੀ ਹੈ, ਅਤੇ ਇੰਞ ਸਮਾਂ ਬਤੀਤ ਹੁੰਦਾ ਰਹਿੰਦਾ ਹੈ, ਕਿਉਂਕਿ ਹੋਰਾਂ ਨੂੰ ਪਤਾ ਲੱਗੇ ਬਿਨਾਂ ਉਸ ਨੂੰ ਇਉਂ ਕਰਨਾ ਭਲਾ ਲੱਗਦਾ ਹੈ। ਇਨ੍ਹਾਂ ਦਾਸੀਆਂ ਵਿਚੋਂ ਕੁਝ ਰਾਜੇ ਦੀਆਂ ਖਾਸ ਚਹੇਤੀਆਂ ਹਨ, ਅਤੇ ਜਿਥੇ ਰਾਜਾ ਸੌਂਦਾ ਹੈ ਉਥੇ ਹੀ ਉਹ ਸੌਂਦੀਆਂ ਹਨ; ਉਨ੍ਹਾਂ ਨੂੰ ਭਾਰੀ ਤਨਖਾਹ ਮਿਲਦੀ ਹੈ।

ਇਹ ਰਾਜਾ ਹਰ ਰੋਜ਼ ਸਵੇਰੇ ਲੋਅ ਹੋਣ ਤੋਂ ਪਹਿਲਾਂ ਅਦਰਕ ਦੇ ਤੇਲ (gingelly) ਦਾ ਤਿੰਨ-ਚੌਥਾਈ ਪਿੰਟ (quartilho) ਪੀਣ ਦਾ ਆਦੀ ਹੈ ਅਤੇ ਉਕਤ ਤੇਲ ਨੂੰ ਆਪਣੇ ਪਿੰਡੇ ਤੇ ਮਲਦਾ ਹੈ। ਇਕ ਛੋਟਾ ਜਿਹਾ ਜਾਂਘੀਆ ਪਾ ਕੇ ਉਹ ਆਪਣੀਆਂ ਬਾਹਾਂ ਵਿਚ ਮਿੱਟੀ ਦੇ ਬਣੇ ਭਾਰੀ ਬੋਝੇ ਚੁੱਕਦਾ ਹੈ ਅਤੇ ਫੇਰ, ਇਕ ਤਲਵਾਰ ਫੜ ਕੇ ਉਹ ਇਸ ਨਾਲ ਉਦੋਂ ਤਕ ਵਰਜ਼ਿਸ਼ ਕਰਦਾ ਹੈ ਜਦ ਤਕ ਸਾਰਾ ਤੇਲ ਪਸੀਨਾ ਬਣ ਕੇ ਬਾਹਰ ਨਾ ਆ ਜਾਵੇ ਅਤੇ ਫੇਰ ਉਹ ਆਪਣੇ ਪਹਿਲਵਾਨਾਂ ਵਿਚੋਂ ਕਿਸੇ ਇਕ ਨਾਲ ਕੁਸ਼ਤੀ ਕਰਦਾ ਹੈ। ਇਸ ਮਿਹਨਤ ਪਿਛੋਂ ਉਹ ਘੋੜੇ ਤੇ ਸਵਾਰ ਹੁੰਦਾ ਹੈ ਅਤੇ ਪਹੁ ਫੁਟਣ ਤਕ ਮੈਦਾਨ ਵਿਚ ਇਕ ਪਾਸਿਉਂ ਦੂਜੇ ਵੰਨੇ ਲਗਾਤਾਰ ਚੱਕਰ ਲਾਉਂਦਾ ਹੈ, ਇਹ ਸਭ ਉਹ ਤੜਕਾ ਹੋਣ ਤੋਂ ਪਹਿਲਾਂ ਪਹਿਲਾਂ ਕਰਦਾ ਹੈ। ਫੇਰ ਉਹ ਇਸ਼ਨਾਨ ਕਰਨ ਜਾਂਦਾ ਹੈ ਅਤੇ ਇਕ ਬ੍ਰਾਹਮਣ ਉਸ ਨੂੰ

ਇਸ਼ਨਾਨ ਕਰਾਉਂਦਾ ਹੈ, ਜਿਸ ਨੂੰ ਉਹ ਬਹੁਤ ਪਾਵਨ ਮੰਨਦਾ ਹੈ ਅਤੇ ਜੋ ਉਸ ਦਾ ਖ਼ਾਸ ਚਹੇਤਾ ਹੈ ਅਤੇ ਭਾਰੀ ਸੰਪੱਤੀ ਦਾ ਮਾਲਕ ਹੈ; ਇਸ਼ਨਾਨ ਕਰਨ ਪਿਛੋਂ ਉਹ ਮਹੱਲ ਵਿਚ ਬਣੇ ਆਪਣੇ ਮੰਦਰ ਵਿਚ ਜਾਂਦਾ ਹੈ, ਵਿਧੀ ਅਨੁਸਾਰ ਨਿੱਤ ਕਰਮ ਤੇ ਪੂਜਾ ਕਰਦਾ ਹੈ। ਉਸ ਪਿਛੋਂ ਉਹ ਵਰਾਂਡੇ[20] (ਪੋਰਚ) ਦੀ ਸ਼ਕਲ ਦੀ ਇਕ ਇਮਾਰਤ ਵਿਚ ਜਾਂਦਾ ਹੈ, ਜਿਸ ਵਿਚ ਅਨੇਕ ਥਮਲੇ ਹਨ ਜਿਨ੍ਹਾਂ ਤੇ ਸਿਖਰ ਤਕ ਕਪੜੇ ਤਣੇ ਹੋਏ ਹਨ ਅਤੇ ਦੀਵਾਰਾਂ ਖ਼ੁਸ਼ਖ਼ਤੀ ਨਾਲ ਪੇਂਟ ਕੀਤੀਆਂ ਹੋਈਆਂ ਹਨ; ਇਸ ਦੇ ਦੋਵਾਂ ਪਾਸੇ ਬਹੁਤ ਸੁਰੁਚੀ ਪੂਰਨ ਢੰਗ ਨਾਲ ਬਣੀਆਂ ਔਰਤਾਂ ਦੀਆਂ ਦੋ ਮੂਰਤੀਆਂ ਹਨ। ਇਸ ਇਮਾਰਤ ਵਿਚ ਉਹ ਉਨ੍ਹਾਂ ਬੰਦਿਆਂ ਨਾਲ ਆਪਣਾ ਕੰਮ ਕਾਰ ਮੁਕਾਉਂਦਾ ਹੈ ਜੋ ਉਸ ਦੇ ਰਾਜ ਦੇ ਅਧਿਕਾਰੀ ਹਨ ਤੇ ਉਸ ਦੇ ਸ਼ਹਿਰਾਂ ਦਾ ਪ੍ਰਸ਼ਾਸਨ ਚਲਾਉਂਦੇ ਹਨ, ਉਸ ਦੇ ਚਹੇਤੇ ਉਨ੍ਹਾਂ ਨਾਲ ਗੱਲਾਂ ਕਰਦੇ ਹਨ। ਸਭ ਤੋਂ ਵੱਡਾ ਚਹੇਤਾ ਇਕ ਬਜ਼ੁਰਗ ਤੇਮਰਸੀ[21] ਹੈ; ਉਹ ਸਾਰੀ ਗ੍ਰਿਹਸਥੀ ਦਾ ਕਰਤਾ ਹੈ, ਸਾਰੇ ਵੱਡੇ ਵੱਡੇ ਮੁਸਾਹਿਬ ਉਸ ਨਾਲ ਉਵੇਂ ਵਿਵਹਾਰ ਕਰਦੇ ਹਨ ਜਿਵੇਂ ਰਾਜੇ ਨਾਲ। ਜਦ ਰਾਜਾ ਇਨ੍ਹਾਂ ਲੋਕਾਂ ਨਾਲ ਆਪਣੀ ਮਨਮਰਜ਼ੀ ਦੇ ਵਿਸ਼ਿਆਂ ਤੇ ਗੱਲਬਾਤ ਕਰ ਚੁਕਦਾ ਹੈ, ਤਾਂ ਉਹ ਦੁਆਰ ਤੇ ਇੰਤਜ਼ਾਰ ਕਰ ਰਹੇ ਮੁਸਾਹਿਬਾਂ ਅਤੇ ਕਪਤਾਨਾਂ ਨੂੰ ਅੰਦਰ ਆਉਣ ਲਈ ਕਹਿੰਦਾ ਹੈ, ਅਤੇ ਇਹ ਲੋਕ ਇਕਦਮ ਅੰਦਰ ਆਉਂਦੇ ਤੇ ਰਾਜੇ ਨੂੰ ਸਲਾਮ ਕਰਦੇ ਹਨ। ਜਿਵੇਂ ਹੀ ਉਹ ਦਾਖ਼ਲ ਹੁੰਦੇ ਹਨ ਸਭ ਤੋਂ ਪਹਿਲਾਂ ਉਹ ਉਸ ਨੂੰ ਸਲਾਮ ਕਰਦੇ ਹਨ ਅਤੇ ਉਸ ਤੋਂ ਪਰ੍ਹੇ ਦੀਵਾਰਾਂ ਨਾਲ ਢੋ ਲਾ ਕੇ ਖੜ੍ਹੇ ਹੋ ਜਾਂਦੇ ਹਨ, ਉਹ ਇਕ ਦੂਜੇ ਨਾਲ ਗੱਲ ਨਹੀਂ ਕਰਦੇ, ਨਾ ਹੀ ਉਹ ਉਸ ਸਾਹਮਣੇ ਪਾਨ ਚਬਾਉਂਦੇ ਹਨ, ਸਗੋਂ ਉਹ ਆਪਣੇ ਹੱਥ ਆਪਣੇ ਚੋਗਿਆਂ (cabayas) ਦੀਆਂ ਬਾਹਾਂ ਵਿਚ ਤੇ ਅੱਖਾਂ ਜ਼ਮੀਨ ਤੇ ਗੱਡੀ ਰਖਦੇ ਹਨ; ਅਤੇ ਜੇ ਰਾਜੇ ਨੇ ਕਿਸੇ ਵਿਅਕਤੀ ਨਾਲ ਗੱਲ ਕਰਨੀ ਹੁੰਦੀ ਹੈ ਤਾਂ ਇਹ ਕਿਸੇ ਦੂਜੇ ਵਿਅਕਤੀ ਰਾਹੀਂ ਕੀਤੀ ਜਾਂਦੀ ਹੈ ਅਤੇ ਫੇਰ ਉਹ ਬੰਦਾ ਜਿਸ ਨੂੰ ਰਾਜਾ ਬੁਲਾਉਣਾ ਚਾਹੁੰਦਾ ਹੈ ਆਪਣੀਆਂ ਅੱਖਾਂ ਉਪਰ ਚੁੱਕਦਾ ਹੈ ਅਤੇ ਪੁੱਛਣ ਵਾਲੇ ਨੂੰ ਜਵਾਬ ਦਿੰਦਾ ਹੈ, ਅਤੇ ਮੁੜ ਆਪਣੀ ਪਹਿਲੀ ਸਥਿਤੀ ਵਿਚ ਆ ਜਾਂਦਾ ਹੈ। ਇੰਞ ਉਹ ਉਦੋਂ ਤਕ ਖੜ੍ਹੇ ਰਹਿੰਦੇ ਹਨ ਜਦ ਤਕ ਰਾਜਾ ਉਨ੍ਹਾਂ ਨੂੰ ਜਾਣ ਲਈ ਨਹੀਂ ਕਹਿੰਦਾ, ਅਤੇ ਫੇਰ ਉਹ ਸਾਰੇ ਸਲਾਮ ਕਰਨ ਲਈ ਮੁੜਦੇ ਤੇ ਬਾਹਰ ਚਲੇ ਜਾਂਦੇ ਹਨ। ਉਨ੍ਹਾਂ ਵਿਚ ਪ੍ਰਚਲਿਤ ਸਭ ਤੋਂ ਵੱਡਾ ਸ਼ਿਸ਼ਟਾਚਾਰ ਸਲਾਮ ਇੰਜ ਹੈ ਕਿ ਉਹ ਆਪਣੇ ਦੋਵੇਂ ਹੱਥ

---

20. ਇਹ ਇਕ ਕਿਸਮ ਦਾ ਮੰਡਪ ਹੈ ਜਿਸ ਵਿਚ ਰਾਜਾ ਆਪਣੇ ਅਫਸਰਾਂ ਨੂੰ ਮਿਲਦਾ ਸੀ।

21. ਤਿੱਮਰਸਾ

ਜੋੜ ਕੇ ਆਪਣੇ ਸਿਰ ਤੋਂ ਏਨੇ ਉੱਚੇ ਲੈ ਜਾਂਦੇ ਹਨ ਜਿੰਨੇ ਲੈ ਜਾ ਸਕਦੇ ਹੋਣ। ਹਰ ਰੋਜ਼ ਉਹ ਰਾਜੇ ਨੂੰ ਸਲਾਮ ਕਰਨ ਜਾਂਦੇ ਹਨ।

ਜਦ ਅਸੀਂ ਇਸ ਦੇਸ਼ ਵਿਚ ਆਏ ਤਾਂ ਰਾਜਾ ਇਸ ਨਵੇਂ ਨਗਰ ਵਿਚ ਸੀ, ਅਤੇ ਉਥੇ ਹੀ ਕ੍ਰਿਸਟੋਵੋ ਡੀ ਫਿਗਿਰੇਡੋ (Christovao de Figueiredo) ਨਾਲ ਆਏ ਅਸੀਂ ਸਾਰੇ ਪੁਰਤਗੇਜ਼ੀ ਆਪਣੀ ਰੀਤ ਅਨੁਸਾਰ ਸੋਹਣੇ ਸੋਹਣੇ ਕਪੜੇ ਪਾ ਕੇ ਬੜੇ ਸਲੀਕੇ ਨਾਲ ਉਸ ਨੂੰ (ਰਾਜਾ) ਮਿਲਣ ਗਏ; ਰਾਜਾ ਉਸ ਨੂੰ ਬੜੇ ਤਪਾਕ ਨਾਲ ਮਿਲਿਆ ਅਤੇ ਬਹੁਤ ਹੀ ਖੁਲ੍ਹ ਕੇ ਪੇਸ਼ ਆਇਆ। ਰਾਜਾ ਉਸ ਨਾਲ ਐਨਾ ਖੁਸ਼ ਸੀ ਜਿਵੇਂ ਉਹ ਉਸ ਦੇ ਆਪਣਿਆਂ ਵਿਚੋਂ ਹੀ ਕੋਈ ਹੋਵੇ, ਉਸ ਨੇ ਉਸ ਵਲ ਅਤੇ ਸਾਡੇ ਸਾਰਿਆਂ ਵਲ ਜਿਹੜੇ ਉਸ ਨਾਲ ਗਏ ਸਨ ਬਹੁਤ ਧਿਆਨ ਦਿੱਤਾ ਅਤੇ ਆਪਣੀ ਬਹੁਤ ਮਿਹਰਬਾਨੀ ਦਰਸਾਈ। ਅਸੀਂ ਰਾਜੇ ਦੇ ਏਨੇ ਨੇੜੇ ਸਾਂ ਕਿ ਉਸ ਨੇ ਸਾਨੂੰ ਸਾਰਿਆਂ ਨੂੰ ਛੁਹਿਆ ਅਤੇ ਸਾਡੇ ਵਲ ਬਹੁਤਾ ਦੇਖ ਨਹੀਂ ਸਕਿਆ। ਫੇਰ ਕ੍ਰਿਸਟੋਵੋ ਡੀ ਫਿਗਿਰੇਡੋ ਨੇ ਕੈਪਟਨ-ਮੇਜਰ ਵਲੋਂ ਲਿਆਂਦੇ ਖ਼ਤ ਅਤੇ ਆਪਣੇ ਨਾਲ ਲਿਆਈਆਂ ਵਸਤਾਂ ਉਸ ਨੂੰ ਦਿੱਤੀਆਂ ਜਿਨ੍ਹਾਂ ਨੂੰ ਪਾ ਕੇ ਉਹ ਅਤਿਅੰਤ ਪ੍ਰਸੰਨ ਹੋਇਆ। ਮੁਖ ਰੂਪ ਵਿਚ ਹੋਰ ਬਹੁਤ ਸਾਰੀਆਂ ਚੀਜ਼ਾਂ (pecas) ਦੇ ਨਾਲ ਕ੍ਰਿਸਟੋਵੋ ਡੀ ਫਿਗਿਰੇਡੋ ਵਲੋਂ ਲਿਆਂਦੇ ਕੁਝ (ਸੰਗੀਤ) ਸਾਜ਼ ਉਸ ਨੂੰ ਬਹੁਤ ਭਾਏ। ਰਾਜਾ ਤਿੱਲੇ ਦੀ ਤਾਰ ਨਾਲ ਫੁੱਲ ਬੂਟੇ ਕੱਢੇ ਕੁਝ ਖਾਸ ਸਫੈਦ ਬਸਤਰਾਂ ਵਿਚ ਸੀ, ਉਸ ਦੀ ਗਰਦਨ ਉਤੇ ਇਕ ਕੀਮਤੀ ਹੀਰੇ ਜੜਤ ਪਟਕਾ ਸੀ, ਸਿਰ ਤੇ ਗਾਲਿਕੀਅਨ ਹੈਲਮਟ ਵਰਗੇ ਫੈਸ਼ਨ ਦੀ ਇਕ ਟੋਪੀ ਸੀ ਜਿਸ ਨੂੰ ਬਹੁਤ ਹੀ ਉਮਦਾ ਰੇਸ਼ਮੀ ਪਟਕਿਆਂ ਨਾਲ ਢੱਕਿਆ ਹੋਇਆ ਸੀ, ਅਤੇ ਉਹ ਨੰਗੇ ਪੈਰ ਸੀ; ਕਿਉਂਕਿ ਜਦ ਤਕ ਰਾਜਾ ਨੰਗੇ ਪੈਰ ਨਾ ਹੋਵੇ ਤਦ ਤਕ ਕੋਈ ਵੀ ਵਿਅਕਤੀ ਰਾਜੇ ਸਾਮ੍ਹਣੇ ਦਾਖ਼ਲ ਨਹੀਂ ਹੋ ਸਕਦਾ ਅਤੇ ਬਹੁਗਿਣਤੀ ਲੋਕ ਜਾਂ ਲਗਭਗ ਸਾਰੇ ਪ੍ਰਦੇਸ਼ ਵਿਚ ਨੰਗੇ ਪੈਰੀਂ ਹੀ ਜਾਂਦੇ ਹਨ। ਉਨ੍ਹਾਂ ਦੇ ਜੁੱਤਿਆਂ ਦੇ ਸਿਰੇ ਪ੍ਰਾਚੀਨ ਕਿਸਮ ਦੇ ਨੁਕੀਲੇ ਹਨ, ਅਤੇ ਇਹ ਹੋਰ ਜੁੱਤੇ ਵੀ ਹਨ ਜਿਨ੍ਹਾਂ ਵਿਚ ਤਲਿਆਂ ਤੋਂ ਛੁੱਟ ਹੋਰ ਕੁਝ ਨਹੀਂ, ਪਰ ਸਿਰੇ ਤੇ ਕੁਝ ਫੀਤੇ ਹਨ ਜਿਨ੍ਹਾਂ ਕਾਰਨ ਉਹ ਪੈਰਾਂ ਵਿਚ ਫਸੇ ਰਹਿੰਦੇ ਹਨ। ਉਹ ਉਸ ਤਰ੍ਹਾਂ ਦੇ ਬਣੇ ਹੋਏ ਹਨ ਜਿੱਦਾਂ ਦੇ ਰੋਮਨ ਲੋਕ ਪੁਰਾਣੇ ਸਮਿਆਂ ਵਿਚ ਪਹਿਨਿਆ ਕਰਦੇ ਸਨ, ਜਿਵੇਂ ਕਿ ਤੁਸੀਂ ਇਟਲੀ ਤੋਂ ਆਉਣ ਵਾਲੇ ਕੁਝ ਪਰਚਿਆਂ ਵਿਚ ਜਾਂ ਪੁਰਾਤੱਤਵਾਂ ਵਿਚ ਦੇਖੋਗੇ। ਰਾਜੇ ਨੇ ਕ੍ਰਿਸਟੋਵੋ ਡੀ ਫਿਗਿਰੇਡੋ ਨੂੰ ਵਿਦਾਇਗੀ ਵੇਲੇ ਇਕ ਚੋਗਾ ਦਿੱਤਾ ਜਿਸ ਨਾਲ ਉਸੇ ਕਿਸਮ ਦੀ ਇਕ ਟੋਪੀ ਵੀ ਸੀ ਜੋ ਰਾਜੇ ਨੇ ਪਹਿਣ ਰੱਖੀ ਸੀ। ਹਰ ਇਕ ਪੁਰਤਗਾਲੀ ਨੂੰ ਉਸ ਨੇ ਬਹੁਤ ਖੂਬਸੂਰਤ ਮੂਰਤਾਂ ਨਾਲ ਕਢਾਈ ਕੀਤਾ ਪਟਕਾ ਦਿੱਤਾ, ਅਤੇ ਰਾਜਾ ਇਹ ਕੁਝ ਦਿੰਦਾ ਹੈ, ਕਿਉਂਕਿ ਇਹ ਉਥੋਂ ਦਾ ਰਿਵਾਜ ਹੈ; ਉਹ ਇਹ (ਵਸਤਾਂ)

ਦੋਸਤੀ ਤੇ ਪਿਆਰ ਦੀ ਨਿਸ਼ਾਨੀ ਵਜੋਂ ਦਿੰਦਾ ਹੈ ।

ਰਾਜੇ ਵਲੋਂ ਕ੍ਰਿਸਟੋਵੋ ਡੀ ਫਿਗਿਰੇਡੋ ਨੂੰ ਵਿਦਾ ਕਰਨ ਪਿਛੋਂ ਅਸੀਂ ਬਿਸਨਾਗ ਨਗਰ ਵਿਚ ਆਏ ਜੋ ਇਸ ਨਗਰ ਤੋਂ ਲੀਗ ਭਰ ਦੇ ਫਾਸਲੇ ਤੇ ਹੈ, ਅਤੇ ਇਥੇ ਉਸ ਨੇ ਸਾਨੂੰ ਬਹੁਤ ਸੋਹਣੇ ਘਰਾਂ ਵਿਚ ਠਹਿਰਣ ਦਾ ਆਦੇਸ਼ ਦਿੱਤਾ, ਅਤੇ ਫਿਗਿਰੇਡੋ ਨੂੰ ਬਹੁਤ ਸਾਰੇ ਮੁਸਾਹਿਬਾਂ ਅਤੇ ਕਪਤਾਨਾਂ ਤੇ ਰਾਜੇ ਵਲੋਂ ਭੇਜੇ ਹੋਰ ਬਹੁਤ ਸਾਰੇ ਬੰਦੇ ਮਿਲਣ ਲਈ ਆਏ । ਰਾਜੇ ਨੇ ਉਸ ਨੂੰ ਬਹੁਤ ਸਾਰੀਆਂ ਭੇਡਾਂ ਤੇ ਮੁਰਗੀਆਂ, ਮੱਖਣ ਤੇ ਸ਼ਹਿਦ ਨਾਲ ਅੱਟੇ ਅਨੇਕ ਭਾਂਡੇ (caloees)[22] ਤੇ ਹੋਰ ਬਹੁਤ ਸਾਰੀਆਂ ਵਸਤਾਂ ਖਾਣ ਲਈ ਘੱਲੀਆਂ, ਜਿਸ ਨੂੰ ਉਸ ਨੇ ਤੁਰੰਤ ਸਾਰੇ ਪਿਆਦਿਆਂ ਅਤੇ ਨਾਲ ਆਏ ਹੋਰ ਲੋਕਾਂ ਵਿਚ ਵੰਡ ਦਿੱਤਾ । ਰਾਜੇ ਨੇ ਉਸ ਨੂੰ ਬਹੁਤ ਸਾਰੀਆਂ ਨਿਮਰ ਅਤੇ ਸੁਖਾਵੀਆਂ ਗੱਲਾਂ ਆਖੀਆਂ ਅਤੇ ਉਸ ਨੂੰ ਪੁਰਤਗਾਲ ਦੇ ਰਾਜੇ ਦੀ ਸਥਿਤੀ (ਜਾਂ ਰਿਆਸਤ) ਬਾਰੇ ਪੁੱਛਿਆ; ਇਸ ਬਾਰੇ ਸਭ ਕੁਝ ਦੱਸੇ ਜਾਣ ਤੇ ਉਹ ਬਹੁਤ ਪ੍ਰਸੰਨ ਚਿੱਤ ਨਜ਼ਰ ਆਇਆ ।

ਮੁੜ ਬਿਸਨਾਗ ਨਗਰ ਵੱਲ ਪਰਤਦਿਆਂ, ਤੁਸੀਂ ਜਾਨਣਾ ਚਾਹੋਗੇ ਕਿ ਇਥੋਂ ਲੈ ਕੇ ਨਵੇਂ ਨਗਰ ਤਕ ਇਕ ਖੇਡ ਦੇ ਮੈਦਾਨ ਜਿੱਡੀ ਚੌੜੀ ਗਲੀ ਜਾਂਦੀ ਹੈ, ਜਿਸ ਦੇ ਦੋਵੇਂ ਪਾਸੇ ਧੁਰ ਤਕ ਘਰਾਂ ਤੇ ਦੁਕਾਨਾਂ ਦੀਆਂ ਕਤਾਰਾਂ ਹਨ ਜਿਥੇ ਉਹ ਹਰ ਵਸਤ ਵੇਚਦੇ ਹਨ; ਅਤੇ ਇਸ ਸੜਕ ਦੇ ਸਾਰੇ ਕੰਢੇ ਬਹੁਤ ਸਾਰੇ ਰੁੱਖ ਹਨ ਜੋ ਰਾਜੇ ਦੇ ਆਦੇਸ਼ ਨਾਲ ਲਾਏ ਗਏ ਸਨ ਤਾਂ ਜੋ ਉਥੋਂ ਲੰਘਣ ਵਾਲਿਆਂ ਨੂੰ ਛਾਂ ਨਸੀਬ ਹੋ ਸਕੇ । ਇਸ ਸੜਕ ਤੇ ਉਸ ਨੇ ਬਹੁਤ ਖੂਬਸੂਰਤ ਪੱਥਰਾਂ ਦਾ ਮੰਦਰ[23] ਉਸਾਰਨ ਦਾ ਆਦੇਸ਼ ਦਿੱਤਾ ਅਤੇ ਉਥੇ ਹੋਰ ਵੀ ਬਹੁਤ ਸਾਰੇ ਪਗੋਡੇ ਹਨ ਜੋ ਕਪਤਾਨਾਂ ਤੋਂ ਵੱਡੇ ਮੁਸਾਹਿਬਾਂ ਦੇ ਹੁਕਮ ਨਾਲ ਤਾਮੀਰ ਹੋਏ ਹਨ ।

ਸੋ, ਬਿਗਨਾਗ ਨਗਰ ਵੱਲ ਪਰਤਦਿਆਂ, ਤੁਸੀਂ ਜਾਣਨਾ ਚਾਹੋਗੇ ਕਿ ਨਗਰ

---

22. ਕੀ ਇਹ ਕੰਨੜ ਸ਼ਬਦ 'ਕੋਲਾਗਾ' ਤਾਂ ਨਹੀਂ ਜਿਸ ਦਾ ਅਰਥ ਹੈ ਭਾਂਡਾ ।

23. ਸੀਵੇਲ ਦਾ ਵਿਚਾਰ ਹੈ ਕਿ ਇਹ ਸੰਕੇਤ ਅਨੰਤਪਦਮਨਾਭ ਜਾਂ ਅਨੰਤਸ਼ਯਨਗੁਡੀ ਦੇ ਮੰਦਰ ਵੱਲ ਹੈ । ਕੁਝ ਸ਼ਿਲਾਲੇਖਾਂ ਅਨੁਸਾਰ ਉਹ ਮੰਦਰ ਸੰਨ 1524 (ਸੰਮਤ 1446) ਵਿਚ ਬਣਾਇਆ ਗਿਆ ਸੀ ਜਦ ਰਾਜੇ ਤੇ ਪ੍ਰਭੂ ਦੀ ਕਿਰਪਾ ਹੋਈ ਸੀ ਅਤੇ ਉਹ 19 ਜੁਲਾਈ 1518 ਨੂੰ ਆਪਣੇ ਪੁੱਤਰ ਤਿਰੁਮਲਰੱਯਾ ਦਾ ਪਿਤਾ ਬਣਿਆ ਸੀ । ਬਹੁਤ ਸੰਭਵ ਹੈ ਕਿ ਰਾਜੇ ਨੇ ਪੁੱਤਰ ਰਤਨ ਦੇ ਜਨਮ ਤੇ ਅਰਥਾਤ 1518-19 ਵਿਚ ਮੰਦਰ ਉਸਾਰਨ ਦਾ ਹੁਕਮ ਦਿੱਤਾ ਹੋਵੇ । ਇਸ ਨਾਲ ਅਸੀਂ ਸੌਖੇ ਹੀ ਕਹਿ ਸਕਦੇ ਹਾਂ ਕਿ ਪਾਈ ਇਸੇ ਵੇਲੇ ਵਿਜਯ ਨਗਰ ਪੁੱਜਾ ਹੋਵੇਗਾ ।

ਦੁਆਰਾਂ ਤੇ ਪੁੱਜਣ ਤੋਂ ਪਹਿਲਾਂ ਇਕ ਕੰਧ ਵਾਲਾ ਦਰਵਾਜ਼ਾ ਹੈ ਜੋ ਨਗਰ ਦੇ ਹੋਰ ਸਾਰੇ ਪਰਕੋਟਿਆਂ ਨੂੰ ਆਪਣੇ ਪਰਕੋਟੇ ਵਿਚ ਲੈਂਦਾ ਹੈ, ਅਤੇ ਇਹ ਕੰਧ ਬਹੁਤ ਮਜ਼ਬੂਤ ਹੈ ਅਤੇ ਭਾਰੀ ਪੱਥਰਾਂ ਦੀ ਬਣੀ ਹੈ; ਪਰ ਵਰਤਮਾਨ ਵਿਚ ਇਹ ਕੁਝ ਥਾਵਾਂ ਤੇ ਉਖੜੀ ਹੋਈ ਹੈ। ਉਹ ਇਸ ਵਿਚ ਦੁਰਗ[24] ਜ਼ਰੂਰ ਰਖਦੇ ਹਨ। ਕੰਧ ਨਾਲ ਕੁਝ ਥਾਵਾਂ ਤੇ, ਅਤੇ ਉਨ੍ਹਾਂ ਥਾਵਾਂ ਤੇ ਜਿਥੇ ਇਹ ਨੀਵੇਂ ਥਾਂ ਤੇ ਉਸਾਰੀ ਗਈ ਸੀ, ਪਾਣੀ ਦੀ ਖਾਈ ਹੈ। ਇਸ ਤੋਂ ਵੱਖਰੇ ਰਖਿਆ ਦਾ ਇਕ ਹੋਰ ਪ੍ਰਬੰਧ ਇਉਂ ਕੀਤਾ ਗਿਆ ਹੈ। ਕੁਝ ਵੱਡੇ ਵੱਡੇ ਨੁਕੀਲੇ ਪੱਥਰ ਜ਼ਮੀਨ ਵਿਚ ਆਦਮੀ ਦੀ ਛਾਤੀ ਜਿੱਡੇ ਉੱਚੇ ਉੱਚੇ ਗੱਡੇ ਗਏ ਹਨ, ਚੋੜਾਈ ਵਿਚ ਇਹ ਬੱਲਮ (ਜਾਂ ਨੇਜ਼ੇ) ਜਿਡੇ ਜਾਂ ਇਸ ਨਾਲੋਂ ਅੱਧੇ ਹਨ, ਉਨ੍ਹਾਂ ਵਿਚ ਤੇ ਮਹਾਨ ਕੰਧ ਵਿਚਾਲੇ ਵੀ ਉਹੀ ਫਾਸਲਾ ਹੈ। ਇਹ ਕੰਧ ਸਾਰੇ ਨੀਵੇਂ ਥਾਂ ਉੱਸਰੀ ਹੈ ਅੱਗੇ ਇਹ ਕਿਸੇ ਪਹਾੜੀ ਜਾਂ ਪਥਰੀਲੀ ਧਰਤੀ ਤਕ ਚਲੀ ਜਾਂਦੀ ਹੈ। ਇਸ ਪਹਿਲੇ ਘੇਰੇ ਤੋਂ ਸ਼ਹਿਰ ਵਿਚ ਦਾਖ਼ਲ ਹੋਣ ਤੇ ਕਾਫੀ ਲੰਮਾ ਫਾਸਲਾ ਹੈ, ਜਿਸ ਦਰਮਿਆਨ ਖੇਤ ਹਨ ਜਿਨ੍ਹਾਂ ਵਿਚ ਉਹ ਚੌਲ ਬੀਜਦੇ ਹਨ ਅਤੇ ਅਨੇਕ ਬਾਗ਼ ਅਤੇ ਬਹੁਤ ਸਾਰਾ ਪਾਣੀ ਹੈ, ਇਹ ਪਾਣੀ ਦੋ ਝੀਲਾਂ ਤੋਂ ਆਉਂਦਾ ਹੈ। ਪਾਣੀ ਕੰਧ ਦੀ ਇਸ ਪਹਿਲੀ ਪੰਗਤੀ ਵਿਚੋਂ ਦੀ ਲੰਘਦਾ ਹੈ ਅਤੇ ਝਰਨੇ ਫੁੱਟਣ ਕਾਰਨ ਝੀਲਾਂ ਵਿਚ ਪਾਣੀ ਬਹੁਤ ਹੈ; ਅਤੇ ਇਥੇ ਬਗ਼ੀਚੇ ਹਨ ਅਤੇ ਖਜੂਰਾਂ ਦੇ ਰੁੱਖਾਂ ਦਾ ਛੋਟਾ ਜਿਹਾ ਝੁਰਮਟ ਹੈ, ਅਤੇ ਬਹੁਤ ਸਾਰ ਮਕਾਨ ਹਨ।

ਮੁੜ ਨਗਰ ਦੇ ਪਹਿਲੇ ਦਰਵਾਜ਼ੇ ਵਲ ਆਉਂਦੇ, ਇਥੇ ਪਹੁੰਚਣ ਤੋਂ ਪਹਿਲਾਂ ਤੁਸੀਂ ਥੋੜ੍ਹਾ ਜਿੰਨਾ ਪਾਣੀ ਲੰਘੋਗੇ ਤੇ ਫੇਰ ਕੰਧ ਤਕ ਅੱਪੜ ਜਾਓਗੇ ਜੋ ਬਹੁਤ ਮਜ਼ਬੂਤ ਹੈ, ਸਾਰੀ ਪੱਥਰ ਦੀ ਉਸਾਰੀ ਹੈ, ਦਰਵਾਜੇ ਤਕ ਪਹੁੰਚਣ ਲਈ ਤੁਹਾਨੂੰ ਥੋੜ੍ਹਾ ਜਿਹਾ ਵਲਾ ਪੈਂਦਾ ਹੈ, ਅਤੇ ਇਸ ਦਰਵਾਜ਼ੇ ਦੇ ਲਾਂਘੇ ਤੇ ਦੋ ਮੀਨਾਰ ਹਨ, ਦੋਵਾਂ ਪਾਸੇ ਇਕ ਇਕ, ਜੋ ਇਸ ਨੂੰ ਬਹੁਤ ਮਜ਼ਬੂਤ ਬਣਾਉਂਦੇ ਹਨ। ਇਹ ਵੱਡੇ ਤੇ ਖ਼ੂਬਸੂਰਤ ਹਨ। ਜਿਵੇਂ ਹੀ ਤੁਸੀਂ ਅੰਦਰ ਲੰਘਦੇ ਹੋ ਦੋ ਛੋਟੇ ਮੰਦਰ ਮਿਲਣਗੇ, ਉਨ੍ਹਾਂ ਵਿਚੋਂ ਇਕ ਦੀ ਕੰਧ ਬਹੁਤ ਸਾਰੇ ਰੁੱਖਾਂ ਨਾਲ ਘਿਰੀ ਪਰਕੋਟਾ ਨੁਮਾ ਹੈ, ਜਦ ਕਿ ਦੂਜਾ ਸਾਰੇ ਦਾ ਸਾਰਾ ਇਮਾਰਤਾਂ ਦੇ ਰੂਪ ਵਿਚ ਹੈ; ਅਤੇ ਪਹਿਲੇ ਦਰਵਾਜ਼ੇ ਦੀ ਇਹ ਕੰਧ ਪੰਕਤੀ ਵਾਲਾ ਇਕ ਹੋਰ ਦਰਵਾਜ਼ਾ ਦਿੱਸੇਗਾ, ਅਤੇ ਇਹ ਵੀ ਪਹਿਲੇ ਦੇ ਅੰਦਰ ਸ਼ਹਿਰ ਨੂੰ ਘੇਰਾ ਘੱਤ ਰਹੀ ਹੈ, ਅਤੇ ਇਥੋਂ ਲੈ ਕੇ ਰਾਜੇ ਦੇ ਮਹੱਲ ਤਕ ਗਲੀਆਂ ਅਤੇ ਮਕਾਨਾਂ ਦੀਆਂ ਬਹੁਤ ਸੁੰਦਰ ਕਤਾਰਾਂ ਹਨ, ਅਤੇ ਕਪਤਾਨਾਂ ਤੇ ਹੋਰ

---

24. ਪੁਰਤਗਾਲੀ ਵਿਚ 'Fortaleza' ਦਾ ਅਰਥ ਛੋਟਾ ਕਿਲ੍ਹਾ ਹੈ, 'ਦੁਰਗ' citadel ਇਸ ਦਾ ਸਹੀ ਅਨੁਵਾਦ ਨਹੀਂ ਜਾਪਦਾ।

ਅਮੀਰ ਤੇ ਪਤਵੰਤੇ ਲੋਕਾਂ ਦੇ ਮਕਾਨ ਹਨ; ਤੁਸੀਂ ਦੇਖਣ ਵਿਚ ਬਹੁਤ ਸੁਹਾਣੀਆਂ ਲੱਗਣ ਵਾਲੀਆਂ ਮੂਰਤਾਂ ਤੇ ਸਜਾਵਟਾਂ ਨਾਲ ਸ਼ਿੰਗਾਰੀਆਂ ਮਕਾਨਾਂ ਦੀਆਂ ਕਤਾਰਾਂ ਦੇਖੋਗੇ। ਮੁਖ ਗਲੀ ਦੇ ਨਾਲ ਨਾਲ ਜਾਂਦਿਆਂ ਤੁਹਾਨੂੰ ਮੁਖ ਦਰਵਾਜ਼ਿਆਂ ਵਿਚੋਂ ਇਕ ਦਰਵਾਜ਼ਾ ਮਿਲੇਗਾ ਜੋ ਰਾਜ-ਮਹੱਲ ਦੇ ਸਾਮ੍ਹਣੇ ਵਾਲੀ ਬਹੁਤ ਖੁਲ੍ਹੀ ਥਾਂ ਤੋਂ ਸ਼ੁਰੂ ਹੁੰਦਾ ਹੈ; ਇਸ ਦੇ ਸਾਮ੍ਹਣੇ ਇਕ ਹੋਰ ਦਰਵਾਜ਼ਾ ਹੈ ਜਿਹੜਾ ਸ਼ਹਿਰ ਦੇ ਦੂਜੇ ਵੰਨੇ ਤਕ ਚਲਿਆ ਜਾਂਦਾ ਹੈ; ਅਤੇ ਇਸ ਖੁਲ੍ਹੀ ਥਾਂ ਦੇ ਪਾਰ ਸਟੋਰ ਦਾ ਸਾਮਾਨ ਤੇ ਹੋਰ ਨਿਕ ਸੁੱਕ ਲਈ ਜਾਂਦੇ ਛਕੜੇ ਤੇ ਹੋਰ ਗੱਡੇ ਭੇਡੇ ਗੁਜ਼ਰਦੇ ਹਨ, ਅਤੇ ਚੂੰਕਿ ਇਹ ਸ਼ਹਿਰ ਦੇ ਵਿਚਕਾਰ ਹੈ, ਇਸ ਲਈ ਇਹ ਲਾਭਕਾਰੀ ਹੋਵੇਗੀ ਹੀ।

ਇਹ ਰਾਜ ਮਹੱਲ ਹੋਰ ਕਈ ਦੀਵਾਰਾਂ ਵਾਂਗਰ ਇਕ ਬਹੁਤ ਮਜ਼ਬੂਤ ਕੰਧ ਨਾਲ ਘਿਰਿਆ ਹੈ ਅਤੇ ਇਸੇ ਅੰਦਰ ਲਿਜ਼ਬਨ ਦੇ ਸਾਰੇ ਕਿਲ੍ਹਿਆਂ ਨਾਲੋਂ ਬਹੁਤ ਵੱਡੀ ਖੁਲ੍ਹੀ ਥਾਂ (teraa moor cera) ਹੈ।

ਹੋਰ ਅੱਗੇ ਜਾਣ ਤੇ, ਦੂਜੇ ਦਰਵਾਜ਼ੇ ਕੋਲ ਤੁਸੀਂ ਇਸ ਨਾਲ ਜੁੜੇ ਦੋ ਮੰਦਰ ਦੇਖਦੇ ਹੋ, ਹਰ ਪਾਸੇ ਇਕ ਇਕ, ਅਤੇ ਉਨ੍ਹਾਂ ਵਿਚੋਂ ਇਕ ਦੇ ਦੁਆਰ ਤੇ ਉਹ ਬਹੁਤ ਸਾਰੀਆਂ ਭੇਡਾਂ ਦੀ ਬਲੀ ਦਿੰਦੇ ਹਨ; ਇਸ ਪਗੋਡੇ ਦੇ ਦੁਆਰ ਨੂੰ ਛੱਡ ਕੇ ਉਹ ਲੋਕ ਹਿੰਦੂਆਂ ਦੀ ਵਰਤੋਂ ਲਈ ਜਾਂ ਮੰਡੀ ਵਿਚ ਵੇਚਣ ਲਈ ਭੇਡਾਂ ਨੂੰ ਸਾਰੇ ਸ਼ਹਿਰ ਵਿਚ ਕਿਧਰੇ ਨਹੀਂ ਮਾਰਦੇ। ਉਨ੍ਹਾਂ ਦੇ ਖੂਨ ਨਾਲ ਉਹ ਮੰਦਰ ਦੇ ਦੇਵਤਾ ਦੀਆਂ ਬਲੀਆਂ ਚੜ੍ਹਾਉਂਦੇ ਹਨ। ਉਹ ਸਿਰ ਉਸ ਲਈ ਛੱਡ ਦਿੰਦੇ ਹਨ ਅਤੇ ਹਰ ਭੇਡ ਲਈ ਉਹ ਇਕ ਸਾਕੋ (chakram) ਦਿੰਦੇ ਹਨ, ਜੋ ਕਾਰਟਿੱਲਾ (Quartilha-a Farthing) ਵਰਗਾ ਸਿੱਕਾ ਹੈ।

ਇਨ੍ਹਾਂ ਜਾਨਵਰਾਂ ਦੀ ਹੱਤਿਆ ਵੇਲੇ ਮੰਦਰ ਦਾ ਅਧਿਕਾਰੀ ਪੁਜਾਰੀ ਜਾਂ ਜੋਗੀ ਉਥੇ ਹਾਜ਼ਰ ਰਹਿੰਦਾ ਹੈ, ਅਤੇ ਜਿਉਂ ਹੀ ਉਹ ਭੇਡ ਜਾਂ ਬੱਕਰੀ ਦਾ ਸਿਰ ਕੱਟ ਦਿੰਦੇ ਹਨ ਤਾਂ ਇਹ ਜੋਗੀ ਇਕ ਸਿੰਙੀ ਵਜਾਉਂਦਾ ਹੈ ਜੋ ਇਸ ਗੱਲ ਦਾ ਚਿੰਨ੍ਹ ਹੈ ਕਿ ਦੇਵਤਾ ਨੇ ਇਹ ਬਲੀ ਸਵੀਕਾਰ ਕਰ ਲਈ ਹੈ। ਇਸ ਪਿਛੋਂ ਮੈਂ ਇਨ੍ਹਾਂ ਜੋਗੀਆਂ ਬਾਰੇ ਦੱਸਾਂਗਾ ਕਿ ਇਹ ਕਿਸ ਕਿਸਮ ਦੇ ਲੋਕ ਹਨ।

ਇਨ੍ਹਾਂ ਪਗੋਡਿਆਂ ਦੇ ਨੇੜੇ ਇਕ ਵਿਜੈ ਰੱਥ ਹੈ ਜਿਸ ਉਤੇ ਕਢਾਈ ਦਾ ਕੰਮ ਤੇ ਮੂਰਤਾਂ ਵਾਹੀਆਂ ਗਈਆਂ ਹਨ, ਅਤੇ ਹਰ ਸਾਲ ਤਿਉਹਾਰ ਵੇਲੇ ਇਕ ਦਿਨ ਉਹ ਇਸ ਨੂੰ ਸ਼ਹਿਰ ਦੀਆਂ ਉਨ੍ਹਾਂ ਗਲੀਆਂ ਵਿਚ ਦੀ ਖਿੱਚਦੇ ਹਨ ਜਿਨ੍ਹਾਂ ਵਿਚੋਂ ਦੀ ਇਹ ਲੰਘ ਸਕਦਾ ਹੋਵੇ। ਇਹ ਬਹੁਤ ਵੱਡਾ ਹੈ ਤੇ ਮੋੜਾਂ ਤੇ ਮੁੜ ਨਹੀਂ ਸਕਦਾ।

ਅੱਗੇ ਜਾਣ ਤੇ ਤੁਹਾਨੂੰ ਚੌੜੀ ਤੇ ਖੂਬਸੂਰਤ ਗਲੀ ਦਿੱਸੇਗੀ ਜੋ ਉਮਦਾ ਘਰਾਂ ਦੀਆਂ ਕਤਾਰਾਂ ਅਤੇ ਮੇਰੇ ਵਲੋਂ ਵਰਣਿਤ ਕਿਸਮ ਦੀਆਂ ਗਲੀਆਂ ਨਾਲ ਭਰਪੂਰ

ਹੈ; ਇਹ ਸਮਝ ਲੈਣਾ ਚਾਹੀਦਾ ਹੈ ਕਿ ਇਹ ਘਰ ਤਕੜੇ ਅਮੀਰਾਂ ਦੇ ਹਨ ਜੋ ਇਨ੍ਹਾਂ ਨੂੰ ਬਣਾਉਣ ਦੀ ਸਮਰਥਾ ਰਖਦੇ ਹਨ। ਇਸ ਗਲੀ ਵਿਚ ਬਹੁਤ ਸਾਰੇ ਵਪਾਰੀ ਰਹਿੰਦੇ ਹਨ ਅਤੇ ਉਥੇ ਤੁਹਾਨੂੰ ਹਰ ਕਿਸਮ ਦੇ ਮਾਣਕ, ਹੀਰੇ, ਪੰਨੇ, ਮੋਤੀ ਅਤੇ ਸੁੱਚੇ ਮੋਤੀ, ਕਪੜੇ ਲੱਤੇ, ਅਤੇ ਦੁਨੀਆ ਦੇ ਤਖਤ ਤੇ ਹੋਣ ਵਾਲੀ ਹੋਰ ਹਰ ਸ਼ੈ ਜੋ ਤੁਸੀਂ ਖਰੀਦਣਾ ਚਾਹੁੰਦੇ ਹੋ, ਮਿਲ ਜਾਵੇਗੀ। ਫੇਰ ਉਥੇ ਹਰ ਸ਼ਾਮ ਇਕ ਮੇਲਾ ਲੱਗਦਾ ਹੈ ਜਿਥੇ ਉਹ ਬਹੁਤ ਸਾਰੇ ਆਮ ਘੋੜੇ ਤੇ ਨਗ (rocis e semdeiros) ਅਤੇ ਬਹੁਤ ਸਾਰੇ ਗਲਗਲ, ਨਿੰਬੂ, ਸੰਗਤਰੇ ਅਤੇ ਅੰਗੂਰ ਤੋਂ ਛੁੱਟ ਹੋਰ ਹਰ ਬਾਗ਼ ਦਾ ਹਰ ਕਿਸਮ ਦਾ ਮਾਲ ਅਤੇ ਲੱਕੜੀ ਏਥੇ ਵੇਚਦੇ ਹਨ, ਇਹ ਸਭ ਕੁਝ ਤੁਹਾਨੂੰ ਇਸ ਗਲੀ ਵਿਚ ਮਿਲ ਜਾਵੇਗਾ। ਇਸ ਦੇ ਅੰਤ ਤੇ ਕੰਧ ਵਾਲਾ ਇਕ ਹੋਰ ਦਰਵਾਜ਼ਾ ਮਿਲਦਾ ਹੈ, ਇਹ ਕੰਧ ਮੇਰੇ ਵਲੋਂ ਪਹਿਲਾਂ ਦੱਸੀ ਕੰਧ ਨਾਲ ਜਾ ਮਿਲਦੀ ਹੈ। ਇਸ ਤਰ੍ਹਾਂ ਕਿ ਇਸ ਸ਼ਹਿਰ ਦੇ ਤਿੰਨ ਕਿਲ੍ਹੇ ਹਨ, ਇਕ ਦੂਜੇ ਨਾਲ ਮਿਲੇ ਹੋਏ ਤੇ ਇਹ ਰਾਜੇ ਦੇ ਮਹੱਲ ਹਨ। ਇਸ ਦਰਵਾਜ਼ੇ ਨੂੰ ਲੰਘ ਕੇ ਤੁਹਾਨੂੰ ਇਕ ਹੋਰ ਗਲੀ ਮਿਲਦੀ ਹੈ ਜਿਥੇ ਬਹੁਤ ਸਾਰੇ ਸ਼ਿਲਪੀ ਰਹਿੰਦੇ ਹਨ, ਉਹ ਬਹੁਤ ਸਾਰੀਆਂ ਚੀਜ਼ਾਂ ਵੇਚਦੇ ਹਨ; ਅਤੇ ਇਸ ਗਲੀ ਵਿਚ ਦੋ ਮੰਦਰ ਹਨ। ਹਰ ਗਲੀ ਵਿਚ ਮੰਦਰ ਹਨ ਕਿਉਂਕਿ ਇਹ ਉਹ ਸੰਸਥਾਵਾਂ ਹਨ ਜਿਵੇਂ ਕਿ ਸਾਡੇ ਆਪਣੇ ਇਲਾਕਿਆਂ ਵਿਚ ਸ਼ਿਲਪੀਆਂ ਅਤੇ ਵਪਾਰੀਆਂ ਦੀਆਂ ਭ੍ਰਾਤਰੀ-ਸ਼ਾਲਾਂ (Confraternities) ਹਨ, ਪਰੰਤੂ ਪ੍ਰਮੁਖ ਅਤੇ ਮਹਾਨਤਮ ਪਗੋਡੇ ਸ਼ਹਿਰ ਤੋਂ ਬਾਹਰਵਾਰ ਹਨ। ਇਸ ਗਲੀ ਵਿਚ ਕ੍ਰਿਸਟੋਵੋ ਡੀ ਫਿਗਿਰੇਡੋ ਨੂੰ ਰਖਿਆ ਗਿਆ ਹੈ। ਹਰ ਸ਼ੁਕਰਵਾਰ ਨੂੰ ਇਥੇ ਮੇਲਾ ਲੱਗਦਾ ਹੈ ਜਿਸ ਵਿਚ ਅਨੇਕ ਸੂਅਰ, ਮੁਰਗੀਆਂ, ਸਮੁੰਦਰ ਚੋਂ ਫੜੀ ਖੁਸ਼ਕ ਮੱਛੀ ਅਤੇ ਪਿੰਡਾਂ ਤੋਂ ਲਿਆਂਦਾ ਹੋਰ ਨਿਕ ਸੁੱਕ ਜਿਨ੍ਹਾਂ ਦਾ ਮੈਂ ਨਾਂ ਨਹੀਂ ਜਾਣਦਾ, ਆਉਂਦਾ ਹੈ; ਇਸੇ ਤਰ੍ਹਾਂ ਸ਼ਹਿਰ ਦੇ ਵੱਖ ਵੱਖ ਭਾਗਾਂ ਵਿਚ ਆਏ ਦਿਨ ਇਕ ਮੇਲਾ ਲੱਗਦਾ ਹੈ। ਇਸ ਗਲੀ ਦੀ ਨੁੱਕੜ ਤੇ ਮੂਰ (ਮੁਸਲਮਾਨ) ਲੋਕਾਂ ਦੇ ਕੁਆਰਟਰ ਹਨ ਜੋ ਸ਼ਹਿਰ ਦੇ ਐਨ ਅੰਤ ਵਿਚ ਹੈ, ਅਤੇ ਇਨ੍ਹਾਂ ਮੂਰਾਂ ਵਿਚੋਂ ਬਹੁਤ ਸਾਰੇ ਪਿੰਡਾਂ ਦੇ ਨਿਵਾਸੀ ਹਨ ਅਤੇ ਜਿਨ੍ਹਾਂ ਨੂੰ ਰਾਜਾ ਤਨਖਾਹ ਦਿੰਦਾ ਹੈ ਤੇ ਉਹ ਰਾਜੇ ਦੇ ਪਹਿਰੇਦਾਰਾਂ ਵਿਚੋਂ ਹਨ। ਇਸ ਸ਼ਹਿਰ ਵਿਚ ਇਥੋਂ ਦੇ ਵੱਡੇ ਵਪਾਰ ਕਾਰਨ ਅਤੇ ਅਨੇਕ ਕੀਮਤੀ ਪੱਥਰਾਂ ਖਾਸ ਕਰਕੇ ਹੀਰਿਆਂ ਕਰਕੇ ਤੁਹਾਨੂੰ ਹਰ ਦੇਸ਼ ਤੇ ਹਰ ਨਸਲ ਦੇ ਲੋਕ ਮਿਲਣਗੇ।

ਮੈਂ ਇਸ ਸ਼ਹਿਰ ਦਾ ਆਕਾਰ ਇਥੇ ਨਹੀਂ ਲਿਖ ਰਿਹਾ ਕਿਉਂਕਿ ਇਹ ਕਿਸੇ ਇਕ ਨੁਕਤੇ ਤੋਂ ਦੇਖਿਆ ਨਹੀਂ ਜਾ ਸਕਦਾ, ਪਰ ਮੈਂ ਇਕ ਪਹਾੜੀ ਤੇ ਚੜ੍ਹ ਗਿਆ ਜਿਥੋਂ ਮੈਂ ਇਸ ਦਾ ਇਕ ਵੱਡਾ ਭਾਗ ਦੇਖ ਸਕਿਆ। ਮੈਂ ਇਸ ਨੂੰ ਪੂਰਾ ਨਹੀਂ ਦੇਖ ਸਕਿਆ ਕਿਉਂਕਿ ਇਹ ਅਨੇਕ ਪਹਾੜੀਆਂ ਵਿਚਕਾਰ ਵਸਿਆ

ਹੈ। ਜੋ ਕੁਝ ਮੈਂ ਉਥੋਂ ਦੇਖ ਸਕਿਆ ਉਹ ਮੈਨੂੰ 'ਰੋਮ' ਜੇਡਾ ਵੱਡਾ ਅਤੇ ਅੱਖਾਂ ਨੂੰ ਬਹੁਤ ਸੁਹਾਵਨਾ ਲੱਗਾ।

ਇਸ ਅੰਦਰ ਘਰਾਂ ਦੇ ਬਾਗ਼ਾਂ ਵਿਚ, ਸ਼ਹਿਰ ਦੇ ਵਿਚਕਾਰ ਵਗਣ ਵਾਲੀਆਂ ਪਾਣੀ ਦੀਆਂ ਨਾਲੀਆਂ ਵਿਚ ਬਹੁਤ ਸਾਰੇ ਬਿਰਛ-ਕੁੰਜ ਹਨ, ਅਤੇ ਕੁਝ ਬਾਵਾਂ ਤੇ ਝੀਲਾਂ ਵੀ ਹਨ; ਅਤੇ ਰਾਜ-ਮਹੱਲ ਦੇ ਨੇੜੇ ਖਜੂਰ ਦੇ ਰੁੱਖਾਂ ਦਾ ਇਕ ਝੁੰਡ ਅਤੇ ਹੋਰ ਵਧੀਆ ਫਲਦਾਰ ਰੁੱਖ ਹਨ। ਮੂਰ ਕੁਆਰਟਰਾਂ ਹੇਠਾਂ ਇਕ ਛੋਟਾ ਜਿੰਨਾ ਦਰਿਆ ਹੈ, ਅਤੇ ਇਸ ਪਾਸੇ ਬਹੁਤ ਸਾਰੇ ਫਲਾਂ ਦੇ ਰੁੱਖ, ਬਹੁਤਾ ਕਰਕੇ ਅੰਬਾਂ, ਸੁਪਾਰੀਆਂ-ਖਜੂਰਾਂ ਅਤੇ ਕਟਹਲਾਂ ਦੇ ਬਗ਼ੀਚੇ ਤੇ ਬਾਗ਼ ਹਨ, ਹੋਰ ਵੀ ਬਹੁਤ ਸਾਰੇ ਨਿੰਬੂਆਂ ਦੇ ਅਤੇ ਸੰਗਤਰਿਆਂ ਦੇ ਰੁੱਖ ਇਸ ਤਰ੍ਹਾਂ ਇਕ ਦੂਜੇ ਦੇ ਨੇੜੇ ਨੇੜੇ ਉੱਗੇ ਹੋਏ ਹਨ ਕਿ ਇਹ ਇਕ ਸੰਘਣਾ ਜੰਗਲ ਹੀ ਭਾਸਦਾ ਹੈ; ਅਤੇ ਇਥੇ ਚਿੱਟੇ ਅੰਗੂਰ ਵੀ ਹਨ। ਸ਼ਹਿਰ ਦਾ ਸਾਰਾ ਪਾਣੀ ਸ਼ਹਿਰ ਦੀ ਪਹਿਲੀ ਪਰਕੋਟਾ ਨੁਮਾ ਦੀਵਾਰ ਦੇ ਬਾਹਰਵਾਰ ਦੋ ਤਲਾਵਾਂ ਤੋਂ, ਜਿਨ੍ਹਾਂ ਬਾਰੇ ਮੈਂ ਦੱਸ ਚੁੱਕਾ ਹਾਂ, ਆਉਂਦਾ ਹੈ।

ਇਸ ਸ਼ਹਿਰ ਵਿਚ ਅਣਗਿਣਤ ਲੋਕ ਹਨ, ਇਥੋਂ ਤਕ ਕਿ ਮੈਂ ਇਸ ਬਾਰੇ ਲਿਖਣਾ ਨਹੀਂ ਚਾਹੁੰਦਾ ਮਤੇ ਇਸ ਨੂੰ ਕਾਲਪਨਿਕ ਸਮਝਿਆ ਜਾਵੇ; ਪਰ ਮੈਂ ਐਲਾਨ ਕਰਦਾ ਹਾਂ ਕਿ ਇਥੇ ਲੋਕ ਅਤੇ ਹਾਥੀ ਏਨੀ ਤਾਦਾਦ ਵਿਚ ਹਨ ਕਿ ਕੋਈ ਘੁੜਸਵਾਰ ਜਾਂ ਪੈਦਲ ਦਸਤਾ ਕਿਸੇ ਗਲੀ ਜਾਂ ਗਲਿਆਰੇ ਵਿਚੋਂ ਰਸਤਾ ਨਹੀਂ ਲੱਭ ਸਕਦਾ।

ਇਹ ਦੁਨੀਆ ਦਾ ਸਰਵੋਤਮ ਸੱਬਰਘੱਤਾ ਸ਼ਹਿਰ (provided city) ਹੈ, ਇਥੇ ਚੋਲ, ਕਣਕ, ਦੇਸੀ ਮੱਕੀ ਅਤੇ ਕੁਝ ਮਾਤਰਾ ਵਿਚ ਜੌਂ ਅਤੇ ਬੀਨ, ਮੂੰਗੀ, ਦਾਲਾਂ ਅਤੇ ਕਾਲੇ ਛੋਲੇ[25] ਅਤੇ ਹੋਰ ਬਹੁਤ ਸਾਰੇ ਬੀਜ ਜਿਨ੍ਹਾਂ ਨੂੰ ਲੋਕ-ਖਾਂਦੇ ਹਨ ਆਦਿ ਦਾ ਮਾਲ ਮੱਤਾ ਭਰਿਆ ਹੋਇਆ ਹੈ, ਇਥੇ ਇਨ੍ਹਾਂ ਦਾ ਖਾਸਾ ਸਟੋਰ ਪ੍ਰਾਪਤ ਹੈ ਅਤੇ ਬਹੁਤ ਸਸਤਾ ਹੈ, ਪਰੰਤੂ ਕਣਕ ਹੋਰ ਅਨਾਜਾਂ ਵਾਂਗਰ ਆਮ ਨਹੀਂ ਹੈ ਕਿਉਂਕਿ ਮੂਰਾਂ ਨੂੰ ਛੱਡ ਕੇ ਇਸ ਨੂੰ ਹੋਰ ਕੋਈ ਨਹੀਂ ਖਾਂਦਾ। ਪਰ ਤੁਹਾਨੂੰ ਉਹ ਕੁਝ ਮਿਲੇਗਾ ਜਿਸ ਦਾ ਮੈਂ ਜ਼ਿਕਰ ਕੀਤਾ ਹੈ। ਗਲੀਆਂ ਤੇ ਬਾਜ਼ਾਰ ਅਣਗਿਣਤ ਲਾਦੂ ਬਲਦਾਂ ਨਾਲ ਭਰੇ ਹਨ ਇਥੋਂ ਤਕ ਕਿ ਤੁਹਾਨੂੰ ਲੰਘਣਾ ਔਖਾ ਹੋ ਜਾਂਦਾ ਹੈ, ਅਤੇ ਕੁਝ ਗਲੀਆਂ ਵਿਚ ਤੁਹਾਨੂੰ ਇਹ ਏਨੇ ਮਿਲਣਗੇ ਕਿ ਤੁਹਾਨੂੰ ਉਨ੍ਹਾਂ ਦੇ ਲੰਘ ਜਾਣ ਤਕ ਇੰਤਜ਼ਾਰ ਕਰਨਾ ਪਵੇਗਾ ਜਾਂ ਫਿਰ ਕਿਸੇ ਹੋਰ ਰਸਤੇ ਜਾਣਾ ਪਵੇਗਾ; ਇਥੇ ਮੁਰਗੀਖਾਨੇ ਖਾਸੇ ਹਨ; ਇਕ ਵਿੰਟਮ (vintem) ਮੁੱਲ ਦੇ ਸਿੱਕੇ ਬਦਲੇ ਸ਼ਹਿਰ

---

25 Dolichos Biflorus.

ਵਿਚ ਤਿੰਨ ਮੁਰਗੀਆਂ ਮਿਲ ਜਾਂਦੀਆਂ ਹਨ । ਇਨ੍ਹਾਂ ਸਿੱਕਿਆਂ ਨੂੰ ਫਵਾਓ (favaos) ਕਿਹਾ ਜਾਂਦਾ ਹੈ, ਸ਼ਹਿਰ ਤੋਂ ਬਾਹਰ ਇਕ ਵਿੰਟਮ ਦੀਆਂ ਚਾਰ ਮੁਰਗੀਆਂ ਮਿਲ ਜਾਂਦੀਆਂ ਹਨ ।

ਇਸ ਪ੍ਰਦੇਸ਼ ਵਿਚ ਬਹੁਤ ਸਾਰੇ ਤਿੱਤਰ ਵੀ ਹਨ, ਪਰ ਸਾਰੇ ਤਿੱਤਰਾਂ ਦੀ ਕਿਸਮ ਜਾਂ ਗੁਣਾਂ ਵਾਲੇ ਨਹੀਂ ਹਨ, ਉਹ ਇਟਲੀ ਦੇ ਐਸਟਰਨਾ (estarnas) ਵਰਗੇ ਹਨ ।

ਇਹ ਤਿੰਨ ਕਿਸਮ ਦੇ ਹਨ : ਇਕ ਸ਼੍ਰੇਣੀ ਪੁਰਤਗਾਲੀ ਤਿੱਤਰਾਂ ਵਾਂਗ ਛੋਟੇ ਫਰ ਵਾਲੀ ਹੈ, ਦੂਜੀ ਸ਼੍ਰੇਣੀ ਹਰ ਪੈਰ ਤੇ ਦੋ ਬਹੁਤ ਤਿੱਖੇ ਲਗਭਗ ਉਂਗਲੀ ਜਿੱਡੇ ਮੋਟੇ ਤੇ ਲੰਮੇ ਫਰਾਂ ਵਾਲੀ ਹੈ, ਤੀਜੀ ਸ਼੍ਰੇਣੀ ਚਿਤ੍ਰਮਿਤਰੀ ਹੈ । ਇਨ੍ਹਾਂ ਨਾਲ ਤੁਸੀਂ ਬਾਜ਼ਾਰ ਭਰੇ ਹੋਏ ਦੇਖੋਗੇ; ਬਟੇਰ, ਖਰਹੇ ਅਤੇ ਜੰਗਲੀ ਉਲੂਆਂ ਦੀਆਂ ਸਾਰੀਆਂ ਕਿਸਮਾਂ ਅਤੇ ਝੀਲਾਂ ਤੇ ਰਹਿਣ ਵਾਲੇ ਤੇ ਹੰਸਾਂ ਵਾਂਗਰ ਦਿਸਣ ਵਾਲੇ ਹੋਰ ਵੀ ਬਹੁਤ ਸਾਰੇ ਪੰਛੀ ਹਨ । ਇਹ ਸਾਰੇ ਪੰਛੀ ਤੇ ਖੇੜਾਂ ਵਾਲੇ ਪਸ਼ੂ ਉਹ ਜਿੰਦਾ ਵੇਚਦੇ ਹਨ ਅਤੇ ਉਹ ਬਹੁਤ ਸਸਤੇ ਹਨ ਕਿਉਂਕਿ ਉਹ ਇਕ ਵਿੰਟਮ ਵਿਚ ਛੇ ਜਾਂ ਅੱਠ ਤਿੱਤਰ ਦੇ ਦਿੰਦੇ ਹਨ ਅਤੇ ਖਰਹੇ (hares) ਦੋ ਜਾਂ ਕਦੇ ਕਦੇ ਇਕ ਦਿੰਦੇ ਹਨ । ਹੋਰ ਪੰਛੀ ਉਹ ਇੰਨੇ ਦੇ ਦਿੰਦੇ ਹਨ ਜਿੰਨੇ ਤੁਸੀਂ ਗਿਣ ਵੀ ਨਹੀਂ ਸਕਦੇ, ਵੱਡੇ ਵੱਡੇ (ਪੰਛੀ) ਵੀ ਉਹ ਬਹੁਤ ਸਾਰੇ ਦੇ ਦਿੰਦੇ ਹਨ ਕਿ ਤੁਹਾਨੂੰ ਮਿਲਣ ਵਾਲੇ ਛੋਟਿਆਂ ਵਲ ਤੁਹਾਡਾ ਧਿਆਨ ਹੀ ਨਹੀਂ ਜਾਂਦਾ ਜਿਵੇਂ ਕਿ ਘੁੱਗੀਆਂ, ਕਬੂਤਰ ਅਤੇ ਪ੍ਰਦੇਸ਼ ਦੇ ਹੋਰ ਆਮ ਪੰਛੀ । ਘੁੱਗੀਆਂ ਦੋ ਕਿਸਮ ਦੀਆਂ ਹਨ; ਕੁਝ ਪੁਰਤਗਾਲੀ (ਘੁੱਗੀਆਂ) ਵਰਗੀਆਂ ਹਨ, ਦੂਜੀਆਂ ਏਡੀਆਂ ਵੱਡੀਆਂ ਹਨ ਜਿੰਡੀਆਂ ਮੈਨਾਂ (Thrushes); ਇਕ ਫੇਵੋ (Favao) ਵਿਚ ਉਹ ਬਾਰਾਂ ਜਾਂ ਚੌਦਾਂ ਘੁੱਗੀਆਂ ਦੇ ਦਿੰਦੇ ਹਨ, ਕਬੂਤਰਾਂ ਦੀ ਵੀ ਹੋਰ ਪੰਛੀਆਂ ਜਿੰਨੀ ਕੀਮਤ ਹੈ । ਮੁੜ ਉਹ ਹਰ ਰੋਜ਼ ਅਣਗਿਣਤ ਭੇਡਾਂ ਜਿਬ੍ਹਾ ਕਰ ਛੱਡਦੇ ਹਨ ਕਿ ਕੋਈ ਗਿਣਤੀ ਨਹੀਂ, ਕਿਉਂਕਿ ਹਰ ਗਲੀ ਵਿਚ ਲੋਕ ਭੇਡਾਂ ਦਾ ਮਾਸ (ਮਟਨ) ਵੇਚ ਰਹੇ ਹਨ, ਏਨਾ ਸੁਥਰਾ ਤੇ ਏਨਾ ਮੋਟਾ ਹੈ ਕਿ ਉਹ ਸੂਰ ਦੇ ਮਾਸ ਵਰਗਾ ਦਿਸਦਾ ਹੈ; ਅਤੇ ਕੁਝ ਬੁੱਚਰਾਂ ਦੇ ਘਰਾਂ ਦੀਆਂ ਕੁਝ ਗਲੀਆਂ ਵਿਚ ਸੂਅਰ ਵੀ ਮਿਲਦੇ ਹਨ ਜੋ ਐਨੇ ਚਿੱਟੇ ਤੇ ਸੁਥਰੇ ਹਨ ਕਿ ਤੁਹਾਨੂੰ ਹੋਰ ਕਿਸੇ ਦੇਸ਼ ਵਿਚ ਇਸ ਨਾਲੋਂ ਵਧੀਆ ਨਹੀਂ ਮਿਲ ਸਕਦੇ; ਇਕ ਸੂਰ ਚਾਰ ਜਾਂ ਪੰਜ ਫੈਨਮ ਦੇ ਮੁੱਲ ਦਾ ਹੈ । ਮੁੜ ਹਰ ਰੋਜ਼ ਪਾਵੇ (Povos) ਵਰਗੇ ਨਿੰਬੂਆਂ ਦੇ ਭਰੇ ਅਨੇਕ ਗੱਡੇ ਦੇਖੇ ਜਿਨ੍ਹਾਂ ਦੀ ਕੋਈ ਗਿਣਤੀ ਨਹੀਂ; ਅਤੇ ਮਿੱਠੇ ਤੇ ਖੱਟੇ ਸੰਤਰਿਆਂ ਅਤੇ ਜੰਗਲੀ ਬੈਂਗਣਾ[26] ਤੇ ਬਾਗ਼ ਦੀਆਂ ਹੋਰ ਚੀਜ਼ਾਂ ਏਨੀ ਬਹੁਤਾਤ ਵਿਚ ਹਨ ਕਿ ਦੇਖਕੇ ਸਿਰ

2 . Aubergines

ਚਕਰਾ ਜਾਂਦਾ ਹੈ । ਇਸ ਸ਼ਹਿਰ ਦੀ ਸਥਿਤੀ ਹੋਰ ਸ਼ਹਿਰਾਂ ਵਰਗੀ ਨਹੀਂ ਹੈ ਜਿਥੇ ਅਕਸਰ ਪੂਰਤੀ ਅਤੇ ਮਾਲ ਪੱਤਾ ਨਹੀਂ ਵੀ ਆਉਂਦਾ, ਕਿਉਂਕਿ ਇਥੇ ਹਰ ਚੀਜ਼ ਬਹੁਤਾਤ ਵਿਚ ਹੈ; ਅਤੇ ਹਰ ਰੋਜ਼ ਵੇਚੇ ਜਾਣ ਵਾਲੇ ਮੱਖਣ, ਤੇਲ ਅਤੇ ਦੁੱਧ ਦੀ ਮਿਕਦਾਰ ਏਨੀ ਹੈ ਕਿ ਇਸ ਬਾਰੇ ਜ਼ਿਕਰ ਕੀਤੇ ਬਿਨਾਂ ਮੈਂ ਰਹਿ ਨਹੀਂ ਸਕਦਾ, ਅਤੇ ਸ਼ਹਿਰ ਵਿਚ ਗਾਵਾਂ-ਮੱਝਾਂ ਦਾ ਜੋ ਪਾਲਣ-ਪੋਸ਼ਣ ਹੁੰਦਾ ਹੈ, ਇਸ ਕਦਰ ਹੁੰਦਾ ਹੈ ਕਿ ਦੂਰ ਨੇੜੇ ਤੁਹਾਨੂੰ ਇਸ ਤਰ੍ਹਾਂ ਦਾ ਹੋਰ ਕਿਤੇ ਨਹੀਂ ਮਿਲੇਗਾ । ਅਨਾਰ ਵੀ ਬਹੁਤ ਹਨ, ਇਕ ਫੈਨਮ ਵਿਚ ਅੰਗੂਰਾਂ ਦੇ ਤਿੰਨ ਗੁੱਛੇ ਮਿਲਦੇ ਹਨ ਅਤੇ ਅਨਾਰ ਫੈਨਮ ਦੇ ਦਸ ਮਿਲਦੇ ਹਨ ।

ਸ਼ਹਿਰ ਦੇ ਉੱਤਰ ਵਾਲੇ ਪਾਸੇ ਇਕ ਬਹੁਤ ਵੱਡਾ ਦਰਿਆ[27] ਹੈ ਜਿਸ ਵਿਚ ਬਹੁਤ ਪਾਣੀ ਹੈ, ਇਸ ਵਿਚ ਬਹੁਤ ਮੱਛੀਆਂ ਹਨ ਜੋ ਚੰਗੀਆਂ ਨਹੀਂ ਹਨ, ਅਤੇ ਇਸ ਦਰਿਆ ਵਿਚ ਉਹ ਹੈ ਜੋ ਲੰਘਦਾ ਹੈ...... (Sic. in orig.); ਇਸ ਵਿਚ ਡਿੱਗਣ ਵਾਲੀਆਂ ਹੋਰ ਨਦੀਆਂ ਇਸਨੂੰ ਬਹੁਤ ਵੱਡਾ ਬਣਾਉਂਦੀਆਂ ਹਨ ।

ਹੁਣ ਇਸ ਦਰਿਆ ਕੰਢੇ ਦੇ ਥਾਵਾਂ ਵਲ ਆਉਂਦੇ ਹਾਂ । ਉਥੇ ਇਕ ਸ਼ਹਿਰ ਬਣਿਆ ਹੈ ਜਿਸਨੂੰ ਸੈਨਗਮਡਿਮ[28] ਕਹਿੰਦੇ ਹਨ, ਉਨ੍ਹਾਂ ਦਾ ਕਹਿਣਾ ਹੈ ਕਿ ਪੁਰਾਣੇ ਸਮਿਆਂ ਵਿਚ ਇਹ ਰਾਜਧਾਨੀ ਹੁੰਦੀ ਸੀ ਪਰ ਅੱਜ ਕੱਲ੍ਹ ਇਥੇ ਬਹੁਤ ਘੱਟ ਲੋਕ ਰਹਿੰਦੇ ਹਨ; ਇਸ ਦੀਆਂ ਕੰਧਾਂ ਹੁਣ ਵੀ ਚੰਗੀਆਂ ਹਨ ਤੇ ਬਹੁਤ ਮਜ਼ਬੂਤ ਹਨ, ਇਹ ਦੋ ਪਹਾੜੀ ਸਿਲਸਲਿਆਂ ਵਿਚਾਲੇ ਹੈ ਤੇ ਇਸ ਦੇ ਕੇਵਲ ਦੋ ਪ੍ਰਵੇਸ਼ ਦੁਆਰ ਹਨ । ਰਾਜੇ ਵਲੋਂ ਇਥੇ ਇਕ ਕਪਤਾਨ ਰਹਿੰਦਾ ਹੈ । ਲੋਕ ਇਥੇ ਟੋਕਰੀਆਂ ਵਰਗੀਆਂ ਗੋਲ ਕਿਸ਼ਤੀਆਂ ਵਿਚ ਬਹਿ ਕੇ ਪਾਰ ਆਉਂਦੇ ਹਨ,[29] ਇਹ ਕਿਸ਼ਤੀਆਂ ਅੰਦਰੋਂ ਬਾਂਸ ਦੀਆਂ ਤੇ ਬਾਹਰੋਂ ਚਮੜੇ ਨਾਲ ਜੜੀਆਂ ਹਨ । ਉਸ ਵਿਚ ਪੰਦਰਾਂ ਜਾਂ ਵੀਹ ਲੋਕ ਬਹਿ ਸਕਦੇ ਹਨ ਅਤੇ ਲੋੜ ਪੈਣ ਤੇ ਘੋੜੇ ਅਤੇ ਬਲਦ ਵੀ ਇਨ੍ਹਾਂ ਵਿਚ ਬਠਾ ਕੇ ਪਾਰ ਲੰਘਾਏ ਜਾ ਸਕਦੇ ਹਨ, ਪਰੰਤੂ ਆਮ ਕਰਕੇ ਇਹ ਜਾਨਵਰ ਤਰ ਕੇ ਪਾਰ ਲੰਘਦੇ ਹਨ । ਲੋਕ ਇਨ੍ਹਾਂ ਨੂੰ ਇਕ ਕਿਸਮ ਦੇ ਪੈਂਡਲ ਨਾਲ ਚਲਾਉਂਦੇ ਹਨ ਅਤੇ ਕਿਸ਼ਤੀਆਂ ਹਮੇਸ਼ਾਂ ਗੋਲਾਈਆਂ ਵਿਚ ਜਾਂਦੀਆਂ ਹਨ ਕਿਉਂਕਿ ਉਹ ਹੋਰਨਾਂ ਵਾਂਗ ਸਿੱਧੀਆਂ ਨਹੀਂ ਜਾ ਸਕਦੀਆਂ, ਸਾਰੇ ਰਾਜ ਵਿਚ ਜਿਥੇ ਕਿਧਰੇ ਵੀ ਨਦੀਆਂ ਹਨ ਇਹੋ ਜਿਹੀਆਂ ਹੀ ਕਿਸ਼ਤੀਆਂ ਹਨ ।

---

27. ਇਹ ਪ੍ਰਸਿੱਧ ਦਰਿਆ, ਤੁੰਗਭੱਦਰਾ ਹੈ ।
28. Anegondi
29. ਵਿੱਠਲ ਮੰਦਰ ਨੇੜੇ ਇਕ ਤਲਾਰੀਘਾਟ ਨਾਮਕ ਥਾਂ ਹੈ, ਜਿਥੇ ਅੱਜ ਵੀ ਲੋਕ ਪਾਈ ਵਲੋਂ ਵਰਣਿਤ ਕਿਸ਼ਤੀਆਂ ਰਾਹੀਂ ਦਰਿਆ ਪਾਰ ਕਰਦੇ ਹਨ ।

ਇਸ ਸ਼ਹਿਰ ਵਿਚ ਉਹ ਥਾਵਾਂ ਵੀ ਹਨ ਜਿਥੇ ਉਹ ਜੀਵਤ ਭੇਡਾਂ ਵੇਚਦੇ ਹਨ; ਤੁਹਾਨੂੰ ਸ਼ਹਿਰ ਦੁਆਲੇ ਵਾਲਾ ਮੈਦਾਨ ਇਨ੍ਹਾਂ ਨਾਲ ਅਤੇ ਗਾਵਾਂ-ਮੱਝਾਂ ਨਾਲ ਭਰਿਆ ਦਿਸੇਗਾ, ਇਹ ਨਜ਼ਾਰਾ ਦੇਖਣ ਵਿਚ ਬਹੁਤ ਸੁੰਦਰ ਹੈ—ਅਤੇ ਬਹੁਤ ਸਾਰੀਆਂ ਬੱਕਰੀਆਂ ਤੇ ਮੇਮਣੇ ਅਤੇ ਕਿੰਨੇ ਸਾਰੇ ਬੱਕਰੇ ਜਿਨ੍ਹਾਂ ਨੂੰ ਲਗਾਮਾਂ ਅਤੇ ਜ਼ੀਨਾਂ ਪਾਈਆਂ ਜਾਂਦੀਆਂ ਹਨ। ਬਹੁਤ ਸਾਰੀਆਂ ਭੇਡਾਂ ਇੰਝ ਹਨ, ਅਤੇ ਮੁੰਡੇ ਉਨ੍ਹਾਂ ਦੀ ਸਵਾਰੀ ਕਰਦੇ ਹਨ।

ਸ਼ਹਿਰ ਦੀਆਂ ਕੰਧਾਂ ਤੋਂ ਬਾਹਰ ਉੱਤਰ ਵਲ ਤਿੰਨ ਬਹੁਤ ਖ਼ੂਬਸੂਰਤ ਪਗੋਡੇ ਹਨ। ਜਿਨ੍ਹਾਂ ਵਿਚੋਂ ਇਕ ਨੂੰ ਬਿਟੇਲਾ[30] (Vitella) ਕਹਿੰਦੇ ਹਨ ਅਤੇ ਇਹ ਨਗਮਡਿਮ[31] ਸ਼ਹਿਰ ਦੇ ਸਾਮ੍ਹਣੇ ਸਥਿਤ ਹੈ; ਦੂਜੇ ਨੂੰ ਅਪਰਡਿਨਾਰ[32] (Aoperadianar) ਤਟ ਕਹਿੰਦੇ ਹਨ, ਅਤੇ ਇਸ ਮੰਦਰ ਬਾਰੇ ਉਨ੍ਹਾਂ ਦੀ ਅਪਾਰ ਸ਼ਰਧਾ ਹੈ, ਜਿਥੇ ਉਹ ਲੋਕ ਮਹਾਨ ਯਾਤਰਾ ਕਰਦੇ ਹਨ।

ਇਸ ਪਗੋਡੇ ਵਿਚ, ਸਿੰਘ ਦੁਆਰ ਸਾਮ੍ਹਣੇ ਪੂਰਬ ਵਾਲੇ ਪਾਸੇ ਬਾਲਕੋਨੀਆਂ ਤੇ ਗੋਲਾਈਆਂ ਵਾਲੇ ਖ਼ੂਬਸੂਰਤ ਮਕਾਨਾਂ ਦੀ ਇਕ ਬਹੁਤ ਖ਼ੂਬਸੂਰਤ ਗਲੀ[33] ਹੈ ਜਿਸ ਵਿਚ ਇਥੇ ਆਉਣ ਵਾਲੇ ਯਾਤਰੀ ਟਿਕਦੇ ਹਨ। ਉੱਚ ਸ਼੍ਰੇਣੀਆਂ ਦੇ ਨਿਵਾਸ ਲਈ ਵੀ ਮਕਾਨ ਹਨ। ਇਸੇ ਗਲੀ ਵਿਚ ਇਸ ਰਾਜੇ ਦਾ ਇਕ ਮਹਲ ਹੈ ਜਿਥੇ ਉਹ ਆਪਣੀ ਪਗੋਡੇ ਦੀ ਯਾਤਰਾ ਵੇਲੇ ਠਹਿਰਦਾ ਹੈ। ਇਸ ਦੁਆਰ ਦੇ ਉਤੇ ਇਕ ਅਨਾਰ ਦਾ ਰੁੱਖ ਹੈ, ਦੁਆਰ ਤੇ ਇਕ ਵਿਸ਼ਾਲ ਮੀਨਾਰ ਹੈ ਜੋ ਸਭ ਥਾਂ ਇਸਤਰੀ ਪੁਰਸ਼ਾਂ ਦੀਆਂ ਕਤਾਰਾਂ ਅਤੇ ਦਿਲਕਸ਼ ਨਜ਼ਾਰਿਆਂ ਅਤੇ ਹੋਰ ਬਹੁਤ ਸਾਰੇ ਚੋਣਵੇਂ (ਦ੍ਰਿਸ਼ਾਂ) ਨਾਲ

---

30. ਵਿੱਠਲ ਮੰਦਰ
31. Anegondi
32. ਨਿਰਸੰਦੇਹ ਅਪਰਡਿਨਾਰ ਪੰਪਾਪਤੀਸਰ ਮੰਦਰ ਹੈ। ਪਾਈ ਕਹਿੰਦਾ ਹੈ ਕਿ ਵਿਜਯ ਨਗਰ ਦੇ ਬਾਹਰਵਾਰ ਤਿੰਨ ਮੰਦਰ ਹਨ ਪਰ ਉਹ ਜ਼ਿਕਰ ਕੇਵਲ ਦੋ ਦਾ ਕਰਦਾ ਹੈ। ਅਗਲੇ ਪੈਰੇ ਵਿਚ ਉਹ ਜੋ ਵਿਵਰਨ ਦਿੰਦਾ ਹੈ ਉਹ ਹੰਪੀ ਦੇ ਵੀਰੂਪਕਸ਼ ਮੰਦਰ ਤੇ ਪੂਰਾ ਢੁੱਕਦਾ ਹੈ।
33. ਇਹ ਗਲੀ ਹੁਣ ਹੰਪੀ ਬਾਜ਼ਾਰ ਕਰਕੇ ਜਾਣੀ ਜਾਂਦੀ ਹੈ। ਟੁੱਟੇ ਭੱਜੇ ਮੰਡਪਾਂ ਦੇ ਖੰਡਰ ਅਸੀਂ ਹੁਣ ਵੀ ਦੇਖ ਸਕਦੇ ਹਾਂ। ਇਸ ਗਲੀ ਦੇ ਅੰਤ ਵਿਚ ਇਕ ਬਹੁਤ ਸੋਹਣਾ ਮਕਾਨ ਹੈ ਜੋ ਸ਼ਾਹੀ ਨਿਵਾਸ ਵਾਂਗਰ ਜਾਪਦਾ ਹੈ। ਮੈਂ ਇਸ ਨੂੰ ਮਹੱਲ ਨਹੀਂ ਕਹਾਂਗਾ ਕਿਉਂਕਿ ਇਹ ਬਹੁਤਾ ਵੱਡਾ ਨਹੀਂ ਹੈ। ਇਹ ਸ਼ਾਇਦ ਹੰਪੀ ਫੇਰੀਆਂ ਦੌਰਾਨ ਕ੍ਰਿਸ਼ਨਦੇਵਰੱਯਾ ਦਾ ਨਿਵਾਸ ਸੀ ਜਿਵੇਂ ਕਿ ਪਾਈ ਨੇ ਜ਼ਿਕਰ ਕੀਤਾ ਹੈ।

ਲੱਦਿਆ ਹੈ, ਅਤੇ ਜਿਉਂ ਜਿਉਂ ਮੀਨਾਰ ਉਪਰ ਜਾ ਕੇ ਤੰਗ ਹੁੰਦਾ ਜਾਂਦਾ ਹੈ, ਇਹ ਮੂਰਤਾਂ ਵੀ ਕੱਦ ਵਿਚ ਘੱਟਦੀਆਂ ਜਾਂਦੀਆਂ ਹਨ। ਇਸ ਪਹਿਲੇ ਦੁਆਰ ਨੂੰ ਪਾਰ ਕਰਕੇ ਤੁਸੀਂ ਇਕਦਮ ਇਕ ਵੱਡੇ ਵਿਹੜੇ ਵਿਚ ਆ ਵੜਦੇ ਹੋ ਜਿਥੇ ਪਹਿਲੇ ਵਰਗਾ ਇਕ ਹੋਰ ਦੁਆਰ ਹੈ, ਫਰਕ ਸਿਰਫ ਇਹ ਹੈ ਕਿ ਇਹ ਉਸ ਨਾਲੋਂ ਸਾਰੇ ਦਾ ਸਾਰਾ ਛੋਟਾ ਹੈ; ਅਤੇ ਇਹ ਦੂਜਾ ਦੁਆਰ ਲੰਘਦਿਆਂ ਇਕ ਵੱਡਾ ਦਲਾਨ ਹੈ ਜਿਸਦੇ ਦੁਆਲੇ ਪੱਥਰ-ਥੰਮੀਆਂ ਤੇ ਖਲੋਤੇ ਵਰਾਂਡੇ ਹਨ, ਅਤੇ ਇਸ ਦਲਾਨ ਦੇ ਮੱਧ ਵਿਚ ਦੇਵਤਾ ਦਾ ਮੰਡਪ ਹੈ।

ਮੁਖ ਦੁਆਰ ਦੇ ਸਾਮ੍ਹਣੇ ਚਾਰ ਥਮਲੇ ਹਨ, ਦੋ ਤੇ ਸੋਨੇ ਦੇ ਪੱਤਰੇ ਚੜ੍ਹੇ ਹਨ ਤੇ ਦੋ ਤੇ ਤਾਂਬੇ ਦੇ, ਜਿਥੋਂ ਮੇਰੇ ਖਿਆਲ ਅਨੁਸਾਰ ਉਨ੍ਹਾਂ ਦੀ ਲੰਮੀ ਉਮਰ ਕਾਰਨ ਸੋਨੇ ਦਾ ਪਾਣੀ ਲੱਥ ਗਿਆ ਹੈ, ਅਤੇ ਦੋ ਹਨ ਹੀ ਤਾਂਬੇ ਦੇ। ਇੰਞ ਚਾਰੇ ਹੀ ਤਾਂਬੇ ਦੇ ਹਨ। ਜਿਹੜਾ ਮੰਦਰ ਦੇ ਦੁਆਰ ਦੇ ਕੋਲ ਖੜਾ ਦਿਸਦਾ ਹੈ ਉਹ ਇਥੇ ਰਾਜ ਕਰਦੇ ਰਾਜੇ ਕ੍ਰਿਸ਼ਨਾਰਾਓ ਨੇ ਦਿੱਤਾ ਸੀ, ਅਤੇ ਹੋਰ ਉਸਦੇ ਪੁਰਖਿਆਂ ਨੇ ਦਿੱਤੇ ਸਨ। ਮੰਦਰ ਦੇ ਦੁਆਰ ਦੇ ਸਾਰੇ ਹੀ ਬਾਹਰਲੇ ਪਾਸੇ ਛੱਤ ਤਕ ਤਾਂਬੇ ਨਾਲ ਢੱਕੇ ਹਨ ਤੇ ਸੋਨੇ ਦਾ ਪਾਣੀ ਚੜ੍ਹਿਆ ਹੈ, ਅਤੇ ਸਭ ਤੋਂ ਉਤੇ ਛੱਤ ਦੇ ਹਰੇਕ ਪਾਸੇ ਸ਼ੇਰਾਂ ਵਰਗੇ ਕੁਝ ਵੱਡੇ ਜਾਨਵਰ ਹਨ ਜੋ ਸਾਰੇ ਗਿਲਟ ਦੇ ਹਨ। ਜਿਵੇਂ ਹੀ ਤੁਸੀਂ ਇਸ ਦੇਵਮੰਦਰ ਵਿਚ ਦਾਖ਼ਲ ਹੁੰਦੇ ਹੋ, ਤੁਸੀਂ ਇਕ ਥਮਲੇ ਤੋਂ ਦੂਜੇ ਥਮਲੇ ਤਕ ਬਹੁਤ ਸਾਰੀਆਂ ਨਿੱਕੀਆਂ ਨਿੱਕੀਆਂ ਗਲੀਆਂ ਵਿਚ ਤੇਲ ਦੇ ਲੰਪ ਰਾਤ ਵੇਲੇ ਹਰ ਰੋਜ਼ ਜਲਦੇ ਦੇਖਦੇ ਹੋ, ਅਤੇ ਇਹ ਗਿਣਤੀ ਵਿਚ ਢਾਈ ਹਜ਼ਾਰ ਜਾਂ ਤਿੰਨ ਹਜ਼ਾਰ ਜੋਤਾਂ ਹੋਣਗੀਆਂ। ਜਿਵੇਂ ਹੀ ਤੁਸੀਂ ਇਹ ਮੰਦਰ ਪਾਰ ਕਰਦੇ ਹੋ ਤੁਸੀਂ ਕਿਸੇ ਚਰਚ ਦੇ ਗ੍ਰਹਿ (Cinzeyro) ਵਰਗੇ ਇਕ ਹੋਰ ਘਰ ਵਿਚ ਪ੍ਰਵੇਸ਼ ਕਰਦੇ ਹੋ; ਇਸਦੇ ਪਾਸਿਆਂ ਤੇ ਦੋ ਦੁਆਰ ਹਨ ਅਤੇ ਉਥੋਂ ਅੱਗੇ ਇਹ ਇਮਾਰਤ ਇਕ ਪੂਜਾ ਘਰ ਵਾਂਗਰ ਹੈ ਜਿਥੇ ਇਕ ਮੂਰਤ ਖੜੀ ਹੈ ਜਿਸਦੀ ਉਹ ਪੂਜਾ ਕਰਦੇ ਹਨ। ਇਥੇ ਪੁੱਜਣ ਤੋਂ ਪਹਿਲਾਂ ਤਿੰਨ ਦਰਵਾਜ਼ੇ ਹਨ, ਇਹ ਮੰਦਰ ਗੁੰਬਜੀ ਅਤੇ ਆਕਾਸ਼ ਦੀ ਰੋਸ਼ਨੀ ਤੋਂ ਵਾਂਝਾ ਨ੍ਹੇਰਾ ਥਾਂ ਹੈ। ਇਥੇ ਹਮੇਸ਼ਾ ਮੋਮਬੱਤੀਆਂ ਜਲਦੀਆਂ ਰਹਿੰਦੀਆਂ ਹਨ। ਪਹਿਲੇ ਦਰਵਾਜ਼ੇ ਤੇ ਦੁਆਰਪਾਲ ਜੋ ਬ੍ਰਾਹਮਣਾਂ ਨੂੰ ਛੱਡ ਕੇ, ਜੋ ਕਿ ਉਥੋਂ ਦੇ ਮਾਲਿਕ ਹਨ, ਹੋਰ ਕਿਸੇ ਨੂੰ ਅੰਦਰ ਨਹੀਂ ਜਾਣ ਦਿੰਦੇ, ਅਤੇ ਮੈਂ ਉਨ੍ਹਾਂ ਨੂੰ ਕੁਝ ਦੇ ਦਿੱਤਾ ਸੀ ਜਿਸ ਕਰਕੇ ਮੈਨੂੰ ਅੰਦਰ ਜਾਣ ਦਿੱਤਾ ਗਿਆ। ਇਕ ਦੁਆਰ ਤੋਂ ਦੂਜੇ ਦੁਆਰ ਤਕ ਲਘੂ ਦੇਵ-ਮੂਰਤਾਂ ਹਨ। ਪ੍ਰਮੁਖ ਮੂਰਤ ਬਿਨ੍ਹਾਂ ਕਿਸੇ ਸ਼ਕਲ ਦਾ ਗੋਲ ਪੱਥਰ ਹੈ; ਉਨ੍ਹਾਂ ਨੂੰ ਇਸ ਤੇ ਅਪਾਰ ਸ਼ਰਧਾ ਹੈ। ਇਹ ਇਮਾਰਤ ਬਾਹਰੋਂ ਸਾਰੀ ਤਾਂਬੇ ਗਿਲਟ ਨਾਲ ਢੱਕੀ ਹੈ। ਮੰਦਰ ਦੇ ਪਿੱਛੇ ਬਾਹਰਵਾਰ, ਜਿਨ੍ਹਾਂ ਵਰਾਂਡਿਆਂ ਦੀ ਮੈਂ ਗੱਲ ਕਰ ਚੁੱਕਾ ਹਾਂ ਦੇ ਐਨ ਨੇੜੇ

ਚਿੱਟੀ ਸਿਲਖੜੀ ਦੀ ਇਕ ਬਾਹਵਾਂ[34] ਵਾਲੀ ਮੂਰਤੀ ਹੈ, ਇਸ ਦੇ ਇਕ ਹੱਥ ਵਿਚ... ਅਤੇ ਦੂਜੇ ਵਿਚ ਇਕ ਤਲਵਾਰ ਹੈ ਅਤੇ ਦੂਜਿਆਂ ਵਿਚ ਪਵਿੱਤਰ ਚਿੰਨ੍ਹ (armas de casa) ਹਨ ਇਸ ਦੇ ਪੈਰਾਂ ਹੇਠ ਇਕ ਮੱਝ ਹੈ, ਅਤੇ ਇਕ ਵੱਡਾ ਜਾਨਵਰ ਹੈ ਜੋ ਉਸ ਮੱਝ ਨੂੰ ਮਾਰਨ ਵਿਚ ਸਹਾਇਤਾ ਕਰ ਰਿਹਾ ਹੈ। ਇਸ ਪਗੋਡੇ ਵਿਚ ਘਿਉ ਦਾ ਇਕ ਦੀਵਾ ਨਿਰੰਤਰ ਜਲਦਾ ਰਹਿੰਦਾ ਹੈ ਅਤੇ ਆਸੇ ਪਾਸੇ ਸ਼ਰਧਾ ਦੇ ਘਰਾਂ ਦੇ ਰੂਪ ਵਿਚ ਹੋਰ ਛੋਟੇ ਛੋਟੇ ਮੰਦਰ ਹਨ।

ਜਿਨ੍ਹਾਂ ਮੰਦਰਾਂ ਦਾ ਪਹਿਲਾਂ ਜ਼ਿਕਰ ਕੀਤਾ ਹੈ ਉਸੇ ਢੰਗ ਨਾਲ ਬਣੇ ਹਨ, ਪਰ ਇਹ ਮੰਦਰ ਪ੍ਰਮੁਖ ਹੈ ਤੇ ਸਭ ਤੋਂ ਪੁਰਾਣਾ ਹੈ। ਉਨ੍ਹਾਂ ਦੀਆਂ ਬਹੁਤ ਸਾਰੀਆਂ ਇਮਾਰਤਾਂ ਅਤੇ ਰੁੱਖਾਂ ਨਾਲ ਲੱਦੇ ਬਾਗ਼ ਹਨ ਜਿਨ੍ਹਾਂ ਵਿਚ ਬ੍ਰਾਹਮਣ ਲੋਕ ਆਪਣੇ ਲਈ ਸਬਜ਼ੀਆਂ ਜਾਂ ਆਪਣੇ ਖਾਣ ਦੀਆਂ ਹੋਰ ਜੜੀਆਂ ਬੀਜਦੇ ਹਨ। ਇਨ੍ਹਾਂ ਮੰਦਰਾਂ ਵਿਚੋਂ ਜਦ ਵੀ ਕਿਸੇ ਦਾ ਕੋਈ ਤਿਉਹਾਰ ਆਉਂਦਾ ਹੈ ਤਾਂ ਉਹ ਪਹੀਆਂ ਤੇ ਚੱਲਣ ਵਾਲੇ ਕੁਝ ਵਿਜੇ ਰਥਾਂ ਨੂੰ ਖਿੱਚਦੇ ਹਨ ਅਤੇ ਇਨ੍ਹਾਂ ਨਾਲ ਨਾਚ ਕਰਦੀਆਂ ਕੁੜੀਆਂ ਅਤੇ ਹੋਰ ਔਰਤਾਂ ਸੰਗੀਤ ਦੀ ਆਵਾਜ਼ ਤੇ ਥਿਰਕਦੀਆਂ ਮੰਦਰ ਵੱਲ ਜਾਂਦੀਆਂ ਹਨ। ਉਕਤ ਗਲੀ ਵਿਚੋਂ ਦੀ ਦੇਵ ਮੂਰਤ ਨੂੰ ਬੜੀ ਸ਼ਾਨ ਨਾਲ ਲਿਜਾਇਆ ਜਾਂਦਾ ਹੈ। ਮੈਂ ਉਹ ਢੰਗ ਨਹੀਂ ਦੱਸ ਰਿਹਾ ਜਿਵੇਂ ਇਹ ਰਥ ਤੋਰੇ ਜਾਂਦੇ ਹਨ ਕਿਉਂਕਿ ਜਦ ਤਕ ਮੈਂ ਸ਼ਹਿਰ ਵਿਚ ਰਿਹਾ ਕੋਈ ਜਲੂਸ ਨਹੀਂ ਨਿਕਲਿਆ। ਸ਼ਹਿਰ ਵਿਚ ਹੋਰ ਬਹੁਤ ਸਾਰੇ ਮੰਦਰ ਹਨ ਜਿਨ੍ਹਾਂ ਬਾਰੇ ਵਿਸਤਾਰ ਦੇ ਭੈਅ ਤੇ ਮੈਂ ਇਥੇ ਕੁਝ ਨਹੀਂ ਕਹਾਂਗਾ।

ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਤਿਉਹਾਰਾਂ ਵਿਚ ਉਹ ਦਿਨ ਵੀ ਹੁੰਦੇ ਹਨ ਜਦ ਉਹ ਸਾਡੇ ਲੋਕਾਂ ਵਾਂਗ ਫੀਸਟਾਂ (ਭੋਜ) ਕਰਦੇ ਹਨ ਅਤੇ ਉਨ੍ਹਾਂ ਦੇ ਵਰਤ ਦੇ ਦਿਨ ਵੀ ਹਨ ਜਦ ਸਾਰਾ ਦਿਨ ਉਹ ਕੁਝ ਨਹੀਂ ਖਾਂਦੇ, ਕੇਵਲ ਅੱਧੀ

---

34. ਪਾਈ ਉਸ ਦੁਰਗਾ ਦੀ ਮੂਰਤ ਦਾ ਵਰਣਨ ਕਰ ਰਿਹਾ ਹੈ ਜੋ ਸਿੰਗਾਰਾਜੂ ਵਲੋਂ ਚਿਤ੍ਰਭਾਨੁ ਵਾਲੇ ਸਾਲ ਹੀ ਉਥੇ ਸਥਾਪਿਤ ਕੀਤੀ ਗਈ ਸੀ। ਇਹ ਮੂਰਤ ਗ੍ਰੇਨਾਈਟ ਦੀ ਬਣੀ ਹੈ। ਕਿਸੇ ਹੋਰ ਥਾਂ ਉਹ ਕਹਿੰਦਾ ਹੈ ਕਿ ਹੰਪੀ ਦੇ ਵੱਡੇ ਪੱਥਰ ਸਫੈਦ ਹਨ, ਪਰੰਤੂ ਵਾਸਤਵ ਵਿਚ ਉਹ ਭੂਰੇ ਹਨ ਚਿੱਟੇ ਨਹੀਂ। ਸੋ ਸਾਨੂੰ ਸਮਝ ਨਹੀਂ ਆਉਂਦੀ ਚਿੱਟੇ ਦਾ ਉਸ ਦਾ ਕੀ ਅਰਥ ਹੈ। ਹੰਪੀ ਦੇ ਵੀਰੂਪਕਸ਼ ਮੰਦਰ ਵਿਚ ਦੁਰਗਾ ਮਾਤਾ ਦੀ ਛੇ ਭੁਜਾਵਾਂ ਵਾਲੀ ਇਕ ਵੀ ਮੂਰਤ ਹੁਣ ਨਹੀਂ ਮਿਲਦੀ। ਪੱਛਮੀ ਵਰਾਂਡੇ ਵਿਚ ਜਿਸ ਦਾ ਜ਼ਿਕਰ ਪਾਈ ਕਰਦਾ ਹੈ, ਦੁਰਗਾ ਦੀ ਇਕ ਮੂਰਤ ਹੈ ਪਰ ਛੇ ਨਾਲੋਂ ਵਧੇਰੇ ਹੱਥਾਂ ਵਾਲੀ ਹੈ।

ਰਾਤ[35] ਨੂੰ ਹੀ ਖਾਂਦੇ ਹਨ । ਜਦ ਮੁਖ ਤਿਉਹਾਰ ਦਾ ਸਮਾਂ ਆਉਂਦਾ ਹੈ ਤਾਂ ਰਾਜਾ ਨਵੇਂ ਨਗਰ ਤੋਂ ਇਸ ਬਿਸਨਾਗ ਸ਼ਹਿਰ ਆਉਂਦਾ ਹੈ, ਕਿਉਂਕਿ ਇਹ ਰਾਜ ਦੀ ਰਾਜਧਾਨੀ ਹੈ ਅਤੇ ਉਥੇ ਭੋਜ ਕਰਨ ਤੇ ਇਕੱਠੇ ਹੋਣ ਦਾ ਰਿਵਾਜ ਹੈ । ਇਨ੍ਹਾਂ ਭੋਜਾਂ ਲਈ ਰਾਜ ਦੀਆਂ ਸਾਰੀਆਂ ਨਰਤਕੀਆਂ ਨੂੰ ਸੱਦਾ ਦਿੱਤਾ ਜਾਂਦਾ ਹੈ ਤਾਂ ਜੋ ਉਹ ਹਾਜ਼ਰ ਹੋ ਸਕਣ; ਅਤੇ ਕਪਤਾਨਾਂ, ਰਾਜਿਆਂ ਅਤੇ ਆਪਣੇ ਸਾਰੇ ਅਮਲੇ ਫੈਲੇ ਨਾਲ ਵੱਡੇ ਮੁਸਾਹਿਬਾਂ ਨੂੰ ਸੱਦਾ ਦਿੱਤਾ ਜਾਂਦਾ ਹੈ, ਕੇਵਲ ਉਨ੍ਹਾਂ ਨੂੰ ਹੀ ਛੱਡਿਆ ਜਾਂਦਾ ਹੈ ਜਿਨ੍ਹਾਂ ਨੂੰ ਰਾਜੇ ਨੇ ਕਿਸੇ ਯੁੱਧ ਵਿਚ ਭੇਜਿਆ ਹੁੰਦਾ ਹੈ, ਜਾਂ ਉਨ੍ਹਾਂ ਨੂੰ ਜਿਹੜੇ ਹੋਰ ਇਲਾਕਿਆਂ ਵਿਚ ਜਾਂ ਰਾਜ ਦੇ ਦੂਜੇ ਸਿਰੇ ਤੇ ਜਿਥੇ ਕਿਤੇ ਬਾਹਰੀ (ਹਮਲੇ) ਦਾ ਖਤਰਾ ਹੁੰਦਾ ਹੈ, ਜਿਵੇਂ ਕਿ ਉੜੀਸਾ ਦਾ ਰਾਜ ਅਤੇ ਯਦਾਲਕੋ (ydallco) ਦੇ ਇਲਾਕਿਆਂ ਵਿਚ; ਅਤੇ ਭਾਵੇਂ ਕਿ ਅਜਿਹੀਆਂ ਥਾਵਾਂ ਤੇ ਅਜਿਹੇ ਕਪਤਾਨ ਗ਼ੈਰ-ਹਾਜ਼ਰ ਹੁੰਦੇ ਹਨ, ਉਨ੍ਹਾਂ ਦੀ ਥਾਂ ਫੀਸਟਾਂ ਵਿਚ ਉਹ ਲੋਕ ਹਾਜ਼ਰ ਹੁੰਦੇ ਹਨ ਜਿਨ੍ਹਾਂ ਦਾ ਜ਼ਿਕਰ ਮੈਂ ਹੁਣ ਕਰਾਂਗਾ ।

ਇਹ ਭੋਜ (ਫੀਸਟਾਂ) 12 ਸਤੰਬਰ[36] ਨੂੰ ਸ਼ੁਰੂ ਹੁੰਦੇ ਹਨ ਤੇ ਨੌਂ ਦਿਨ ਚਲਦੇ ਹਨ ਅਤੇ ਰਾਜੇ ਦੇ ਮਹਲਾਂ ਵਿਚ ਹੁੰਦੇ ਹਨ । ਰਾਜ-ਮਹੱਲ ਇਸ ਤਰ੍ਹਾਂ ਹੁੰਦਾ ਹੈ : ਇਸ ਦਾ ਦਰਵਾਜ਼ਾ ਖੁਲ੍ਹੇ ਦਲਾਨ ਵੱਲ ਖੁਲ੍ਹਦਾ ਹੈ ਜਿਸ ਬਾਰੇ ਮੈਂ ਦੱਸ ਚੁੱਕਾ ਹਾਂ, ਅਤੇ ਇਸ ਦਰਵਾਜ਼ੇ ਉਤੇ ਥੋੜ੍ਹਾ ਉੱਚਾ ਇਕ ਮੀਨਾਰ ਹੈ, ਜੋ ਆਪਣੇ ਵਰਾਂਡਿਆਂ ਸਮੇਤ ਹੋਰਾਂ ਵਾਂਗਰ ਬਣਿਆ ਹੈ । ਇਸ ਦੇ ਬਾਹਰਵਾਰ ਉਹ ਕੰਧ ਸ਼ੁਰੂ ਹੁੰਦੀ ਹੈ ਜਿਹੜੀ ਜਿਵੇਂ ਮੈਂ ਦੱਸਿਆ ਸੀ ਕਿ ਰਾਜ-ਮਹੱਲ ਦਾ ਚੱਕਰ ਖਾਂਦੀ ਹੈ । ਦੁਆਰ ਉਤੇ ਹੱਥਾਂ ਵਿਚ ਚੰਮ ਦੀਆਂ ਛੜਾਂ ਅਤੇ ਸੋਟੀਆਂ ਫੜੀ ਬਹੁਤ ਸਾਰੇ ਦੁਆਰਪਾਲ ਹਨ, ਅਤੇ ਉਹ ਕਪਤਾਨ, ਪ੍ਰਮੁਖ ਲੋਕਾਂ ਅਤੇ ਉਨ੍ਹਾਂ ਲੋਕਾਂ ਜਿਨ੍ਹਾਂ ਬਾਰੇ ਉਹ ਮੁਖ ਗਾਰਡ ਤੋਂ ਹੁਕਮ ਪ੍ਰਾਪਤ ਕਰਦੇ ਹਨ, ਨੂੰ ਛੱਡ ਕੇ ਹੋਰ ਕਿਸੇ ਨੂੰ ਅੰਦਰ ਦਾਖ਼ਲ ਨਹੀਂ ਹੋਣ ਦਿੰਦੇ । ਇਸ ਦੁਆਰ ਵਿਚੋਂ ਲੰਘ ਕੇ ਇਕ ਖੁਲ੍ਹੀ ਥਾਂ ਆਉਂਦੀ ਹੈ ਜਿਥੇ ਪਹਿਲੇ ਵਰਗਾ ਇਕ ਹੋਰ ਦੁਆਰ ਹੈ, ਇਸ ਦੇ ਵੀ ਦੁਆਰਪਾਲ ਅਤੇ ਗਾਰਡ ਹਨ ਅਤੇ ਜਿਵੇਂ ਹੀ ਤੁਸੀਂ ਇਸ ਦੇ ਅੰਦਰ ਦਾਖਲ ਹੁੰਦੇ ਹੋ ਤੁਹਾਨੂੰ ਖਾਸੀ ਖੁਲ੍ਹੀ ਥਾਂ ਮਿਲਦੀ ਹੈ ਜਿਸ ਦੇ ਦੋਵੇਂ ਪਾਸੇ ਨੀਵੇਂ ਵਰਾਂਡੇ ਹਨ, ਜਿਥੇ ਭੋਜ ਨੂੰ ਦੇਖਣ

35. ਭਾਦ੍ਰਪਦ ਬਹੁਲਾ ਅਸ਼ਟਮੀ ਕ੍ਰਿਸ਼ਨ ਜਨਮ ਅਸ਼ਟਮੀ ਹੁੰਦੀ ਹੈ । ਪਾਈ ਨੇ ਜ਼ਰੂਰ ਇਹ ਤਿਉਹਾਰ ਦੇਖਿਆ ਹੋਵੇਗਾ ।

36. ਇਹ ਦਸ਼ਹਿਰੇ ਦਾ ਤਿਉਹਾਰ ਹੈ ਜਿਹੜਾ 12 ਸਤੰਬਰ 1520 ਨੂੰ ਪਿਆ ਸੀ । ਪਾਈ ਵਿਜਯ ਨਗਰ ਵਿਚ ਸੀ ਅਤੇ ਉਨ੍ਹਾਂ ਇਹ ਤਿਉਹਾਰ ਦੇਖਿਆ ਸੀ ।

ਲਈ ਕਪਤਾਨ ਤੇ ਪ੍ਰਮੁਖ ਲੋਕ ਬੈਠੇ ਹਨ ਅਤੇ ਇਸ ਖੁਲ੍ਹੀ ਥਾਂ ਦੇ ਉੱਤਰ ਵੱਲ ਖੱਬੇ ਵੰਨੇ ਇਕ ਬਹੁਤ ਵੱਡੀ ਇਕ ਮੰਜ਼ਲੀ ਇਮਾਰਤ (terrea) ਹੈ, ਬਾਕੀ ਸਭ ਇਸੇ ਤਰ੍ਹਾਂ ਹਨ। ਇਹ ਇਮਾਰਤ ਹਾਥੀ ਨੁਮਾ ਜਾਂ ਹੋਰ ਆਕ੍ਰਿਤੀਆਂ ਵਾਲੇ ਥਮਲਿਆਂ ਤੇ ਖਲੋਤੀ ਹੈ, ਅੱਗੇ ਸਭ ਕੁਝ ਖੁਲ੍ਹਾ ਹੈ, ਅਤੇ ਉਹ ਇਸ ਤਕ ਪੱਥਰ ਦੀਆਂ ਪੌੜੀਆਂ ਰਾਹੀਂ ਜਾਂਦੇ ਹਨ; ਇਸ ਦੁਆਲੇ, ਹੇਠਾਂ ਨੂੰ ਇਕ ਟੇਰੇਸ (corredor) ਹੈ ਜੋ ਬਹੁਤ ਸੁਹਣੇ ਪੱਟੀਆਂ ਪੱਥਰਾਂ ਨਾਲ ਬਣਿਆ ਹੈ, ਜਿਥੇ ਕੁਝ ਲੋਕ ਖੜ੍ਹੇ ਭੋਜ ਨੂੰ ਦੇਖ ਰਹੇ ਹਨ। ਇਹ ਘਰ ਵਿਜੈ-ਗ੍ਰਿਹ ਸੱਦਿਆ ਜਾਂਦਾ ਹੈ, ਕਿਉਂਕਿ ਜਿਵੇਂ ਮੈਂ ਪਹਿਲਾਂ ਦੱਸ ਚੁੱਕਾ ਹਾਂ ਇਹ ਉਦੋਂ ਉਸਾਰਿਆ ਗਿਆ ਸੀ ਜਦ ਰਾਜਾ ਉੜੀਸਾ ਤੇ ਵਿਜੈ ਪ੍ਰਾਪਤ ਕਰਕੇ ਪਰਤਿਆ ਸੀ। ਖੁਲ੍ਹੇ ਸਥਾਨ ਦੇ ਸੱਜੇ ਵੰਨੇ ਲੱਕੜ ਦੇ ਬਣੇ ਕੁਝ ਤੰਗ ਗੁੰਬਜ ਹਨ ਜੋ ਐਨੇ ਪਸਰੇ ਹੋਏ ਹਨ ਕਿ ਉਨ੍ਹਾਂ ਨੂੰ ਕੰਧ ਦੇ ਉਪਰੋਂ ਦੀ ਵੇਖਿਆ ਜਾ ਸਕਦਾ ਹੈ; ਉਹ ਟੀਸੀ ਤੇ ਕਿਰਮਿਚੀ ਤੇ ਹਰੇ ਖੀਨਖ਼ਾਬ ਤੇ ਹੋਰ ਕਪੜਿਆਂ ਨਾਲ ਢੱਕੇ ਹੋਏ ਸਨ ਅਤੇ ਟੀਸੀ ਤੋਂ ਹੇਠਾਂ ਤਕ ਸਜੇ ਹੋਏ ਸਨ। ਕੋਈ ਇਹ ਨਾ ਸੋਚੇ ਕਿ ਇਹ ਕਪੜੇ ਗਰਮ ਸਨ ਕਿਉਂਕਿ ਇਸ ਪ੍ਰਦੇਸ਼ ਵਿਚ ਇਹ ਹੁੰਦੇ ਹੀ ਨਹੀਂ, ਸਗੋਂ ਉਹ ਬਹੁਤ ਵਧੀਆ ਸੂਤੀ ਕਪੜੇ ਸਨ। ਇਹ ਗੁੰਬਜੀਆਂ ਹਮੇਸ਼ਾ ਉਥੇ ਨਹੀਂ ਰਖੀਆਂ ਜਾਂਦੀਆਂ ਸਗੋਂ ਇਨ੍ਹਾਂ ਭੋਜਾਂ ਲਈ ਖਾਸ ਤੌਰ ਤੇ ਬਣਾਈਆਂ ਜਾਂਦੀਆਂ ਹਨ, ਇਹ ਕੁਲ ਗਿਆਰਾਂ ਹਨ। ਦੁਆਰਾਂ ਨਾਲ ਲਗਦੇ ਦੋ ਚੱਕਰ ਸਨ ਜਿਨ੍ਹਾਂ ਵਿਚ ਸੋਨੇ, ਹੀਰਿਆਂ ਅਤੇ ਬਹੁਤ ਸਾਰੇ ਮੋਤੀਆਂ ਦੇ ਮਣਕਿਆਂ ਨਾਲ ਰੱਜ ਕੇ ਸ਼ਿੰਗਾਰੀਆਂ ਨਰਤਕੀਆਂ ਖੜ੍ਹੀਆਂ ਸਨ। ਦੁਆਰ ਦੇ ਸਾਮ੍ਹਣੇ ਜੋ ਖੁਲ੍ਹੀ ਥਾਂ ਦੇ ਵਿਹੜੇ ਦੇ ਪੂਰਬ ਵਾਲੇ ਪਾਸੇ ਅਤੇ ਵਿਚਕਾਰ ਵਿਜੈ-ਗ੍ਰਿਹ ਵਰਗੀਆਂ ਹੀ ਦੋ ਹੋਰ ਇਮਾਰਤਾਂ ਹਨ; ਇਨ੍ਹਾਂ ਇਮਾਰਤਾਂ ਨੂੰ ਪੱਥਰ ਦੀਆਂ ਬਣੀਆਂ ਸੁੰਦਰ ਪੌੜੀਆਂ ਲੱਗੀਆਂ ਹਨ; ਇਕ ਵਿਚਕਾਰ ਹੈ ਤੇ ਦੂਜੀ ਅਖੀਰ ਵਿਚ। ਇਸ ਇਮਾਰਤ ਦੀਆਂ ਕੰਧਾਂ ਤੇ ਛੱਤਾਂ ਦੋਵੇਂ ਹੀ ਕੀਮਤੀ ਕਪੜਿਆਂ ਨਾਲ ਸ਼ਿੰਗਾਰੀਆਂ ਸਨ, ਅਤੇ ਕੰਧਾਂ ਦੇ ਕਪੜੇ ਕਢਾਈ ਕਿਸਮ ਦੀ ਚਿਤ੍ਰਕਾਰੀ ਨਾਲ ਫਬ ਰਹੇ ਸਨ; ਇਸ ਇਮਾਰਤ ਦੇ ਇਕ ਤੋਂ ਉੱਤੇ ਦੂਜਾ ਦੋ ਚਬੂਤਰੇ ਹਨ ਜੋ ਖ਼ੂਬਸੂਰਤ ਸ਼ਿਲਪ ਦਾ ਨਮੂਨਾ ਹਨ, ਉਨ੍ਹਾਂ ਦੀਆਂ ਬਾਹੀਆਂ ਬਹੁਤ ਵਧੀਆ ਬਣੀਆਂ ਤੇ ਘੜੀਆਂ ਹੋਈਆਂ ਹਨ, ਇਨ੍ਹਾਂ ਚਬੂਤਰਿਆਂ ਉਤੇ ਰਾਜੇ ਦੇ ਚਹੇਤਿਆਂ ਦੇ ਪੁੱਤਰ ਭੋਜਾਂ ਵਿਚ ਸ਼ਾਮਲ ਹੋਣ ਲਈ ਆਉਂਦੇ ਹਨ ਅਤੇ ਕਦੇ ਕਦੇ ਉਸ ਦੇ ਦਰਬਾਰੀ ਵੀ ਬੈਠਦੇ ਹਨ। ਉਪਰਲੇ ਚਬੂਤਰੇ ਉਤੇ ਰਾਜੇ ਦੇ ਨੇੜੇ, ਉਪਰਲੇ ਚੌਂਤਰੇ ਉਤੇ ਸਾਨੂੰ ਸਾਰਿਆਂ ਨੂੰ ਜੋ ਉਸ ਨਾਲ ਆਏ ਸਨ ਲੈ ਕੇ ਕ੍ਰਿਸਟੋਵੋ ਡੀ ਫਿਗਿਰੇਡੋ ਬੈਠਾ ਸੀ, ਕਿਉਂਕਿ ਰਾਜੇ ਨੇ ਹੁਕਮ ਦਿੱਤਾ ਸੀ ਕਿ ਉਸ ਨੂੰ ਇਹੋ ਜਿਹੀ ਥਾਂ ਤੇ ਬਿਠਾਇਆ ਜਾਵੇ ਜਿਥੋਂ ਉਹ ਭੋਜ ਤੇ ਇਸ ਦੀ ਸਾਰੀ ਸ਼ਾਨ ਨੂੰ ਚੰਗੀ ਤਰ੍ਹਾਂ ਤੱਕ ਸਕੇ। ਮਤੇ ਮੈਂ ਰਾਜ ਮਹਿਲ ਦੀਆਂ

ਗਲੀਆਂ ਬਾਰੇ ਦੱਸਣਾ ਨਾ ਭੁੱਲ ਜਾਵਾਂ, ਮੈਂ ਉਨ੍ਹਾਂ ਦਾ ਜ਼ਿਕਰ ਕਰ ਰਿਹਾ ਹਾਂ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਸ ਮਹਿਲ ਬਾਰੇ ਮੈਂ ਦੱਸਿਆ ਹੈ, ਉਸ ਦੇ ਅੰਦਰ ਰਾਜੇ, ਉਸ ਦੀਆਂ ਰਾਣੀਆਂ ਅਤੇ ਉਨ੍ਹਾਂ ਦੀ ਸੇਵਾ ਵਿਚ ਲੱਗੀਆਂ ਹੋਰ ਔਰਤਾਂ ਦਾ ਨਿਵਾਸ ਹੈ; ਜਿਵੇਂ ਕਿ ਮੈਂ ਦੱਸ ਚੁੱਕਾ ਹਾਂ ਉਨ੍ਹਾਂ ਦੀ ਗਿਣਤੀ ਬਾਰਾਂ ਹਜ਼ਾਰ ਹੈ; ਅਤੇ ਇਨ੍ਹਾਂ ਮਕਾਨਾਂ ਦੀ ਕਤਾਰ ਅੰਦਰ ਉਨ੍ਹਾਂ ਲਈ ਲਾਂਘਾ ਬਣਿਆ ਹੈ ਤਾਂ ਜੋ ਉਹ ਅੰਦਰ ਜਾ ਸਕਣ। ਇਸ ਮਹਿਲ ਅਤੇ ਵਿਜੈ-ਗ੍ਰਿਹਿ ਵਿਚਕਾਰ ਇਕ ਦੁਆਰ ਹੈ ਜੋ ਇਸ ਲਈ ਲਾਂਘੇ ਦਾ ਕੰਮ ਕਰਦਾ ਹੈ। ਅੰਦਰ ਕੁਲ ਚੌਂਤੀ ਗਲੀਆਂ ਹਨ।

ਭੋਜ ਵੱਲ ਆਉਂਦੇ ਹੋਏ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਵਿਜੈ-ਗ੍ਰਿਹਿ ਵਿਖੇ ਰਾਜੇ ਦਾ ਇਕ ਕਮਰਾ (Casa) ਹੈ ਜੋ ਕਪੜੇ ਦਾ ਬਣਿਆ ਹੋਇਆ ਹੈ[37], ਇਸਦਾ ਦੁਆਰ ਬੰਦ ਹੈ, ਜਿਥੇ ਮੂਰਤੀ-ਘਰ (ਗਰਭ ਗ੍ਰਿਹਿ) ਹੈ, ਅਤੇ ਦੂਜੇ ਵਿਚ ਇਮਾਰਤ ਦੇ ਬਿਲਕੁਲ ਵਿਚਾਲੇ ਦਰਮਿਆਨ ਵਾਲੀ ਪੌੜੀ ਦੇ ਸਾਮ੍ਹਣੇ ਇਕ ਡਾਇਸ ਤੇ ਰਾਜ ਦਾ ਇਕ ਸਿੰਘਾਸਨ ਪਿਆ ਹੈ ਜੋ ਇਸ ਤਰ੍ਹਾਂ ਹੈ — ਇਹ ਚੋਕੋਣਾ ਅਤੇ ਪੱਧਰਾ ਹੈ, ਸਿਰਾ ਗੋਲ ਹੈ ਅਤੇ ਵਿਚਾਲੇ ਬੈਠਣ ਲਈ ਇਕ ਖੋਖਲੀ ਥਾਂ ਬਣੀ ਹੈ। ਜਿਥੋਂ ਤਕ ਇਸਦੇ ਲਕੜੀ ਦੇ ਕੰਮ ਦਾ ਸੰਬੰਧ ਹੈ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਾਰਾ ਰੇਸ਼ਮੀ ਕਪੜੇ (Soajes) ਨਾਲ ਢੱਕਿਆ ਹੈ ਅਤੇ ਸੋਨੇ ਦੇ ਬਣੇ ਸ਼ੇਰ ਹਨ, ਅਤੇ ਕਪੜਿਆਂ ਵਿਚਾਲੇ ਖਾਲੀ ਥਾਵਾਂ ਵਿਚ ਬਹੁਤ ਸਾਰੇ ਮਾਣਕਾਂ ਤੇ ਸੁੱਚੇ ਮੋਤੀਆਂ ਵਾਲੀਆਂ ਸੋਨੇ ਦੀਆਂ ਪਲੇਟਾਂ ਜੜੀਆਂ ਹਨ, ਹੇਠਾਂ ਵੀ ਮੋਤੀ ਜੜੇ ਹਨ, ਅਤੇ ਆਸਿਆਂ-ਪਾਸਿਆਂ ਤੇ ਸ਼ਖ਼ਸੀਅਤਾਂ ਦੇ ਸੁਨਹਿਰੀ ਚਿੱਤਰ ਵਾਹੇ ਹੋਏ ਹਨ, ਅਤੇ ਇਨ੍ਹਾਂ ਉਤੇ ਬਹੁਤ ਸਾਰੇ ਵਡਮੁੱਲੇ ਪੱਥਰਾਂ ਸਹਿਤ ਸੋਨੇ ਦਾ ਖਾਸਾ ਕੰਮ ਹੋਇਆ ਹੈ। ਇਸ ਕੁਰਸੀ ਉਤੇ ਇਕ ਮੂਰਤੀ ਰਖੀ ਹੈ ਜਿਸ ਤੇ ਸੋਨੇ ਦੀਆਂ ਫੁੱਲ ਪੱਤੀਆਂ ਦੀ ਕਢਾਈ ਕੀਤੀ ਗਈ ਹੈ। ਇਸ ਕੁਰਸੀ ਦੇ ਇਕ ਪਾਸੇ, ਹੇਠਾਂ ਚੌਤਰੇਂ ਤੇ, ਉਸੇ ਢੰਗ ਨਾਲ ਬਣਿਆ ਸਿਰ ਦਾ ਇਕ ਪਹਿਰਾਵਾ ਰਖਿਆ ਹੈ; ਇਹ ਸਿੱਧਾ ਖਲੋਤਾ ਹੈ ਅਤੇ ਫੱਟੇ ਜਿੱਡਾ ਹੀ ਉੱਚਾ ਹੈ, ਇਸ ਦਾ ਸਿਖਰ ਗੋਲ ਹੈ। ਇਹ ਮੋਤੀਆਂ, ਮਾਣਕਾਂ ਅਤੇ ਬਹੁਤ

---

37. ਕਰਨਾਟਕ ਰਾਜ ਵਿਚ ਪੂਜਾ ਦੀ ਰਸਮ ਦਾ ਇਹ ਖਾਸ ਢੰਗ ਹੈ। ਅੱਜ ਕੱਲ੍ਹ ਵੀ ਦੁਸ਼ਹਿਰਾ ਤਿਉਹਾਰ ਦੀਆਂ ਰਸਮਾਂ ਪੂਰਨ ਲਈ ਤਿੰਨ ਪਾਸਿਆਂ ਤੋਂ ਨਵੇਂ ਕਪੜਿਆਂ ਵਾਲਾ ਇਕ ਕਮਰਾ ਬਣਾਇਆ ਜਾਂਦਾ ਹੈ। ਸਜਿਆ ਹੋਇਆ ਧਾਤ ਦਾ ਇਕ ਬਰਤਨ ਜਿਸ ਉਤੇ ਨਾਰੀਅਲ ਰਖਿਆ ਹੁੰਦਾ ਹੈ ਭਗਵਤੀ ਲਕਸ਼ਮੀ ਅਤੇ ਸਰਸਵਤੀ ਦੀ ਪ੍ਰਤਿਨਿਧਤਾ ਕਰਦਾ ਹੈ ਅਤੇ ਧਨਲਕਸ਼ਮੀ ਤੇ ਸਰਸਵਤੀ ਦੇ ਨਾਂ ਤੇ ਪੂਜਾ ਕੀਤੀ ਜਾਂਦੀ ਹੈ।

ਸਾਰੇ ਵਡਮੁੱਲੇ ਪੱਥਰਾਂ ਨਾਲ ਭਰਪੂਰ ਹੈ, ਅਤੇ ਇਸਦੇ ਸਿਰੇ ਤੇ ਇਕ ਸੁਪਾਰੀ ਜਿੱਡਾ ਵੱਡਾ ਮੋਤੀ ਹੈ, ਜੋ ਪੂਰੀ ਤਰ੍ਹਾਂ ਗੋਲ ਨਹੀਂ ਹੈ। ਦੂਜੇ ਵੰਨੇ ਉਸੇ ਤਰ੍ਹਾਂ ਦਾ ਬਣਿਆ ਹੋਇਆ ਪੈਰ ਦਾ ਪਾਇਲ[38] ਹੈ। ਇਹ ਇਕ ਹੋਰ ਰਾਜ-ਹੀਰਾ ਹੈ ਅਤੇ ਬਹੁਤ ਸਾਰੇ ਵੱਡੇ ਮੋਤੀਆਂ, ਬਹੁਤ ਸਾਰੇ ਮਾਣਕਾਂ, ਪੰਨਿਆਂ, ਹੀਰਿਆਂ ਅਤੇ ਹੋਰ ਕੀਮਤੀ ਪੱਥਰਾਂ ਨਾਲ ਭਰਪੂਰ ਤੌਰ ਤੇ ਜਟਿਤ ਹੈ; ਇਹ ਮਨੁੱਖ ਦੀ ਬਾਂਹ ਜਿੰਨਾ ਮੋਟਾ ਹੋਵੇਗਾ। ਇਸ ਸਭ ਕੁਝ ਦੇ ਸਾਮ੍ਹਣੇ, ਤਖਤੇ ਦੇ ਸਿਰ ਤੇ, ਕੁਸ਼ਨ ਢੋ ਦੇ ਕੇ ਰਖੇ ਹੋਏ ਸਨ ਜਿਥੇ ਇਨ੍ਹਾਂ ਸਭ ਭੋਜਾਂ ਵਿਚ ਰਾਜਾ ਬੈਠਾਇਆ ਗਿਆ ਸੀ। ਭੋਜ ਇੰਞ ਸ਼ੁਰੂ ਹੁੰਦੇ ਹਨ :

ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਦ ਸਵੇਰੇ ਰਾਜਾ ਇਸ ਵਿਜੈ-ਗ੍ਰਿਹਿ ਵਿਚ ਆਉਂਦਾ ਹੈ ਤਾਂ ਉਹ ਆਪਣੇ ਬ੍ਰਾਹਮਣਾਂ ਨਾਲ ਉਸ ਪੂਜਾ-ਗ੍ਰਿਹਿ ਵਿਚ ਜਾਂਦਾ ਅਤੇ ਆਪਣੀ ਪ੍ਰਾਰਥਨਾ ਅਤੇ ਹੋਰ ਰਸਮਾਂ ਅਦਾ ਕਰਦਾ ਹੈ। ਗ੍ਰਿਹਿ ਦੇ ਬਾਹਰ ਉਸਦੇ ਕੁਝ ਚਹੇਤੇ ਹੁੰਦੇ ਹਨ ਅਤੇ ਵਿਹੜੇ ਵਿਚ ਬਹੁਤ ਸਾਰੀਆਂ ਨਰਤਕੀਆਂ ਨਾਚ ਕਰਦੀਆਂ ਹਨ। ਵਿਹੜੇ ਦੇ ਦੁਆਲੇ ਵਰਾਂਡਿਆਂ ਵਿਚ ਬਹੁਤ ਸਾਰੇ ਕਪਤਾਨ ਅਤੇ ਪਤਵੰਤੇ ਹੁੰਦੇ ਹਨ ਜੋ ਉਥੇ ਰਸਮਾਂ ਦੇਖਣ ਲਈ ਆਉਂਦੇ ਹਨ; ਅਤੇ ਘਰ ਦੇ ਚੋਤਰੇ ਦੇ ਨੇੜੇ ਧਰਤੀ ਉਤੇ ਬਹੁਤ ਹੀ ਖੂਬਸੂਰਤ ਅਤੇ ਨਫਾਸਤ ਨਾਲ ਸ਼ਿੰਗਾਰੇ ਗਿਆਰਾਂ ਘੋੜੇ ਖੜੇ ਹੁੰਦੇ ਹਨ ਅਤੇ ਉਨ੍ਹਾਂ ਪਿਛੇ ਬਹੁਤ ਖੂਬਸੂਰਤੀ ਨਾਲ ਸਜਾਏ ਗਏ ਚਾਰ ਘੋੜੇ ਹਨ। ਰਾਜਾ ਅੰਦਰ ਜਾਣ ਪਿਛੋਂ ਇਕ ਬ੍ਰਾਹਮਣ ਨਾਲ ਬਾਹਰ ਆ ਜਾਂਦਾ ਹੈ ਜਿਸ ਦੇ ਹੱਥਾਂ ਵਿਚ ਸਫੈਦ ਗੁਲਾਬ ਫੁੱਲਾਂ ਦੀ ਭਰੀ ਇਕ ਟੋਕਰੀ ਹੁੰਦੀ ਹੈ ਅਤੇ ਜੋ ਪਲੇਟਫਾਰਮ ਉਤੇ ਰਾਜੇ ਕੋਲ ਜਾਂਦਾ ਹੈ ਅਤੇ ਰਾਜਾ ਇਨ੍ਹਾਂ ਗੁਲਾਬਾਂ ਦੀਆਂ ਤਿੰਨ ਮੁੱਠੀਆਂ ਭਰ ਕੇ ਘੋੜੇ[39] ਵਲ ਸੁੱਟਦਾ ਹੈ। ਇਹ ਸੁੱਟ ਚੁਕਣ ਪਿਛੋਂ ਉਹ ਅਤਰ ਫੁਲੇਲਾਂ ਦੀ ਟੋਕਰੀ ਚੁੱਕਦਾ ਹੈ, ਉਨ੍ਹਾਂ ਵਲ ਇੰਞ ਦੇਖਦਾ ਹੈ ਜਿਵੇਂ ਉਹ ਇਨ੍ਹਾਂ ਨੂੰ ਸੁੰਘੇਗਾ ਅਤੇ ਜਦ ਉਹ ਇਹ ਕੰਮ ਘੋੜਿਆਂ ਵਲ ਕਰ ਚੁੱਕਦਾ ਹੈ ਤਾਂ ਉਹ ਹਾਥੀਆਂ ਵਲ ਜਾਂਦਾ ਹੈ ਅਤੇ ਉਨ੍ਹਾਂ ਨਾਲ ਵੀ ਉਸੇ ਤਰ੍ਹਾਂ ਕਰਦਾ ਹੈ। ਜਦੋਂ ਰਾਜਾ ਇਹ ਕੁਝ ਕਰ ਚੁੱਕਦਾ ਹੈ ਤਾਂ ਬ੍ਰਾਹਮਣ ਟੋਕਰੀ ਫੜ ਕੇ ਪਲੇਟਫਾਰਮ ਤੇ ਲਹਿ ਜਾਂਦਾ ਹੈ ਅਤੇ ਉਥੇ ਉਹ ਗੁਲਾਬ ਅਤੇ ਹੋਰ ਫੁੱਲ ਸਾਰੇ ਘੋੜਿਆਂ ਦੇ ਸਿਰਾਂ ਤੇ ਛਿੜਕਦਾ ਹੈ ਅਤੇ ਇੰਞ ਕਰਕੇ ਰਾਜੇ ਵਲ ਆ ਜਾਂਦਾ ਹੈ। ਰਾਜਾ ਮੁੜ ਮੰਦਰ ਵਿਚ ਜਾਂਦਾ ਹੈ

---

38, ਮਹਾਨ ਯੋਧਿਆਂ ਜਾਂ ਮਹਾਨ ਸਾਹਿਤਕਾਰਾਂ ਵਲੋਂ ਪਹਿਣਿਆ ਜਾਂਦਾ ਹੈ ਅਤੇ 'ਵੀਰਾਪੈਂਡੇ (Virapende) ਕਰਕੇ ਜਾਣਿਆ ਜਾਂਦਾ ਹੈ।

39. ਪਾਠ ਵਿਚ ਘੋੜਾ (Cavallo) ਇਕ ਬਚਨ ਹੈ। ਇਹ ਘੋੜਾ ਸਭ ਘੋੜਿਆਂ ਦੀ ਪ੍ਰਤਿਨਿਧਤਾ ਕਰਦਾ ਹੈ। ਰਾਜਾ ਇਸ ਘੋੜੇ ਉਤੇ ਫੁੱਲ ਦਾ ਵਾਰਨਾ ਕਰਦਾ ਹੈ ਅਤੇ ਫੇਰ ਬ੍ਰਾਹਮਣ ਕੰਮ ਨੂੰ ਨੇਪਰੇ ਚਾੜ੍ਹਦਾ ਹੈ।

ਅਤੇ ਜਿਵੇਂ ਹੀ ਉਹ ਅੰਦਰ ਹੁੰਦਾ ਹੈ, ਉਹ ਕਮਰੇ ਦੇ ਪਰਦੇ ਚੁਕ ਦਿੰਦੇ ਹਨ ਜੋ ਟੈਂਟ ਦੇ ਪਰਦਿਆਂ ਵਾਂਗ ਬਣਾਏ ਜਾਂਦੇ ਹਨ, ਅਤੇ ਰਾਜਾ ਉਨ੍ਹਾਂ ਕੋਲ ਆਪਣੀ ਥਾਂ ਤੇ ਬਹਿ ਜਾਂਦਾ ਹੈ ਅਤੇ ਉਹ ਉਨ੍ਹਾਂ ਸਾਰਿਆਂ ਨੂੰ ਚੁੱਕਦੇ ਹਨ। ਉਸ ਮਗਰੋਂ ਉਹ 24 ਮੱਝਾਂ ਅਤੇ ਡੇਢ ਸੋ ਭੇਡਾਂ ਦੀ ਬਲੀ ਦੇਖਦਾ ਹੈ, ਜਿਸ ਨਾਲ ਦੇਵਤੇ ਨੂੰ ਅਰਘ ਚੜ੍ਹਾਇਆ ਜਾਂਦਾ ਹੈ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਹ ਇਨ੍ਹਾਂ ਮੱਝਾਂ ਤੇ ਭੇਡਾਂ ਦੇ ਸਿਰ ਕਿਸੇ ਵੱਡੀ ਦਾਤਰੀ ਨਾਲ ਇਕੋ ਵਾਰ ਵਿਚ ਵੱਢ ਘੱਤਦੇ ਹਨ। ਇਹ ਕੰਮ ਇਸ ਬਲੀ ਦਾ ਮੁਖੀਆ ਬੰਦਾ ਇਸ ਫੁਰਤੀ ਨਾਲ ਕਰਦਾ ਹੈ ਕਿ ਕੋਈ ਵਾਰ ਖਾਲੀ ਨਹੀਂ ਜਾਂਦਾ। ਇਨ੍ਹਾਂ ਪਸ਼ੂਆਂ ਦੀ ਬਲੀ ਦੇਣ ਪਿਛੋਂ ਰਾਜਾ ਬਾਹਰ ਚਲਾ ਜਾਂਦਾ ਹੈ ਤੇ ਦੂਜੀਆਂ ਵੱਡੀਆਂ ਇਮਾਰਤਾਂ ਵਿਚ ਜਾਂਦਾ ਹੈ, ਜਿਨ੍ਹਾਂ ਦੇ ਚੌਤਰਿਆਂ ਤੇ ਬ੍ਰਾਹਮਣਾਂ ਦਾ ਹਜੂਮ ਖੜਾ ਹੈ, ਅਤੇ ਜਦ ਰਾਜਾ ਉਨ੍ਹਾਂ ਦੇ ਨੇੜੇ ਢੁੱਕਦਾ ਹੈ ਤਾਂ ਉਹ ਰਾਜੇ ਉਤੇ ਦਸ ਜਾਂ ਬਾਰਾਂ ਗੁਲਾਬ-ਫੁੱਲਾਂ ਦਾ ਵਾਰਨਾ ਕਰਦੇ ਹਨ। ਇਹ ਕੰਮ ਉਹ ਹੀ ਕਰਦੇ ਨੇ ਜੋ ਰਾਜੇ ਦੇ ਬਿਲਕੁਲ ਨੇੜੇ ਹੁੰਦੇ ਹਨ। ਫੇਰ ਉਹ ਸਾਰੀਆਂ ਇਮਾਰਤਾਂ ਦਾ ਸਿਖਰ ਪਾਰ ਕਰ ਜਾਂਦਾ ਹੈ ਅਤੇ ਸਿਰੇ ਤੇ ਪੁੱਜਣ ਤੇ ਉਹ ਆਪਣੇ ਸਿਰ ਤੋਂ ਆਪਣੀ ਟੋਪੀ ਉਤਾਰਦਾ ਹੈ ਅਤੇ ਇਸਨੂੰ ਥੱਲੇ ਰੱਖਣ ਪਿੱਛੋਂ ਦੇਵਤਾ ਵਾਲੇ ਥਾਂ ਤੇ ਮੁੜ ਜਾਂਦਾ ਹੈ; ਇਥੇ ਉਹ ਡੰਡਾਉਤ ਬੰਦਨਾ[40] ਕਰਦਾ ਹੈ। ਖੜਾ ਹੋਣ ਪਿਛੋਂ ਉਹ ਇਮਾਰਤਾਂ ਦੇ ਧੁਰ ਪਿਛਵਾੜੇ ਜਾਂਦਾ ਹੈ, ਅਤੇ ਇਕ ਬਾਗ਼ (ਜਾਂ ਕੰਧਾਂ ਨਾਲ ਵਲੇ ਪਰਕੋਟੇ) ਵਿਚ ਦਾਖ਼ਲ ਹੁੰਦਾ ਹੈ ਜਿਥੇ ਉਹ ਦੱਸਦੇ ਹਨ ਕਿ ਛੋਟੀ ਜਿਹੀ ਅੱਗ ਮਘਾਈ ਹੁੰਦੀ ਹੈ, ਅਤੇ ਉਹ ਅਗਨੀ ਵਿਚ ਬਹੁਤ ਸਾਰੀਆਂ ਵਸਤਾਂ ਜਿਵੇਂ ਮਾਣਕਾਂ, ਮੋਤੀਆਂ ਹੋਰ ਬਹੁਤ ਸਾਰੇ ਬੇਸ਼ਕੀਮਤ ਪੱਥਰਾਂ, ਕੁਮਾਰ ਰਸ ਅਤੇ ਹੋਰ ਮਿੱਠੀਆਂ ਸੁਗੰਧਤ ਵਸਤਾਂ ਦਾ ਬਣਿਆ ਚੂਰਨ ਪਾਉਂਦਾ ਹੈ। ਇੰਝ ਕਰਕੇ ਉਹ ਪਗੋਡੇ ਵੱਲ ਆਉਂਦਾ ਹੈ ਅਤੇ ਅੰਦਰ ਜਾ ਕੇ ਕੁਝ ਸਮਾਂ ਉਥੇ ਰਹਿੰਦਾ ਹੈ। ਐਨ ਇਸੇ ਵੇਲੇ ਦੂਜੇ ਦੁਆਰ ਥਾਣੀ ਇਮਾਰਤ ਵਿਚ ਹਾਜ਼ਰ ਉਸਦੇ ਕੁਝ ਚਹੇਤੇ ਦਾਖ਼ਲ ਹੁੰਦੇ ਹਨ ਅਤੇ ਉਸਨੂੰ ਨਮਸਕਾਰ ਕਰਦੇ ਹਨ। ਮੁੜ ਉਹ ਉਸ ਸਥਾਨ ਤੇ ਚਲਿਆ ਜਾਂਦਾ ਹੈ ਜਿਥੇ ਉਸਨੇ ਘੋੜਿਆਂ ਤੇ ਫੁੱਲ ਵਾਰੇ ਸਨ, ਅਤੇ ਜਿਵੇਂ ਹੀ ਉਹ ਇਥੇ ਪੁੱਜਦਾ ਹੈ; ਸਾਰੇ ਕਪਤਾਨ ਅਤੇ ਪਤਵੰਤੇ ਆ ਕੇ ਉਸਨੂੰ ਸਲਾਮਾਂ ਕਰਦੇ ਹਨ, ਅਤੇ ਕੁਝ, ਜੇ ਉਹ ਚਾਹੁਣ ਤਾਂ, ਉਸਨੂੰ ਉਪਹਾਰ ਵੀ ਭੇਂਟ ਕਰਦੇ ਹਨ। ਫੇਰ ਜਿਵੇਂ ਉਹ ਆਉਂਦੇ ਹਨ ਉਸੇ ਤਰ੍ਹਾਂ ਚਲੇ ਜਾਂਦੇ ਹਨ ਅਤੇ ਹਰ ਕੋਈ ਆਪੋ ਆਪਣਾ ਥਾਂ ਗ੍ਰਹਿਣ ਕਰਦਾ ਹੈ। ਅਤੇ ਰਾਜਾ ਉਸ ਦੁਆਰ ਰਾਹੀਂ ਜਿਸ ਬਾਰੇ ਮੈਂ ਪਹਿਲਾਂ ਦੱਸ ਚੁੱਕਾ ਹਾਂ ਅੰਦਰ ਚਲਾ ਜਾਂਦਾ ਹੈ — ਉਹ ਜਿਹੜਾ ਕਿ ਮੈਦਾਨ ਵਿਚਲੀਆਂ ਦੋਵੇਂ ਇਮਾਰਤਾਂ ਦੇ

40. ਇਸਨੂੰ ਸ਼ਾਸ਼ਟਾਂਗ ਨਮਸਕਾਰ ਕਰਕੇ ਜਾਣਿਆ ਜਾਂਦਾ ਹੈ।

ਵਿਚਾਲੇ ਹੈ, ਦਰਬਾਰੀ ਅਤੇ ਨਾਚੀਆਂ (Bayaderes) ਮੰਦਰ ਤੇ ਦੇਵਤਾ ਦੇ ਸਾਮ੍ਹਣੇ ਲੰਮੇ ਸਮੇਂ ਲਈ ਨਾਚ ਕਰਦੇ ਰਹਿੰਦੇ ਹਨ। ਇਨ੍ਹਾਂ ਨੌਂ ਦਿਨਾਂ ਵਿਚ ਮੇਰੇ ਵਲੋਂ ਦੱਸੀਆਂ ਰਸਮਾਂ, ਹਰ ਰੋਜ਼ ਤੜਕੇ ਇਸੇ ਤਰ੍ਹਾਂ ਕੀਤੀਆਂ ਜਾਂਦੀਆਂ ਹਨ, ਅਤੇ ਹਰ ਦਿਨ ਹੋਰ ਵੀ ਸ਼ਾਨਦਾਰ (ਪਿਛਲੇ ਨਾਲੋਂ) ਹੁੰਦੀਆਂ ਹਨ।

ਮੁੜ, ਭੋਜ ਵੱਲ ਪਰਤ ਆਉ। ਦੁਪਹਿਰੇ ਤਿੰਨ ਵਜੇ ਹਰ ਕੋਈ ਮਹਿਲ ਵਿਚ ਆ ਜਾਂਦਾ ਹੈ। ਉਹ ਹਰ ਕਿਸੇ ਨੂੰ ਇਕਦਮ ਦਾਖ਼ਲ ਨਹੀਂ ਕਰ ਲੈਂਦੇ ਉਨ੍ਹਾਂ ਨੇ ਸਾਨੂੰ ਖੁਲ੍ਹੇ ਹਿੱਸੇ ਅਰਥਾਤ ਦੁਆਰਾ ਦੇ ਵਿਚਾਲੇ ਜਾਣ ਦੀ ਆਗਿਆ ਦੇ ਦਿੱਤੀ, ਪਰੰਤੂ ਉਥੇ ਅੰਦਰ ਕੇਵਲ ਪਹਿਲਵਾਨ ਅਤੇ ਨਰਤਕੀਆਂ ਹੀ ਜਾਂਦੀਆਂ ਹਨ, ਅਤੇ ਹਾਥੀ ਆਪਣੇ ਪਟਕਿਆਂ ਅਤੇ ਸਜਾਵਟਾਂ ਨਾਲ ਜਾਂਦੇ ਹਨ, ਉਹ ਵੀ ਜੋ ਢਾਲਾਂ ਤੇ ਨੇਜ਼ਿਆਂ ਨਾਲ ਲੈਸ ਹੋ ਕੇ ਅਤੇ ਜ਼ੱਰਾ ਬਖਤਰ ਪਹਿਣ ਕੇ ਇਨ੍ਹਾਂ ਤੇ ਸਵਾਰੀ ਕਰਦੇ ਹਨ। ਜਿਵੇਂ ਹੀ ਇਹ ਅੰਦਰ ਦਾਖ਼ਲ ਹੋ ਜਾਂਦੇ ਹਨ ਉਹ ਸਾਰੇ ਖੁਲ੍ਹੇ ਮੈਦਾਨ ਵਿਚ ਫੈਲ ਜਾਂਦੇ ਹਨ। ਹਰ ਕੋਈ ਆਪਣੀ ਥਾਂ ਲੈ ਲੈਂਦਾ ਹੈ, ਅਤੇ ਪਹਿਲਵਾਨ ਇਮਾਰਤ ਦੇ ਵਿਚਕਾਰ ਵਾਲੀ ਪੌੜੀ ਦੇ ਨੇੜੇ ਚਲੇ ਜਾਂਦੇ ਹਨ ਜਿਥੇ ਨਰਤਕੀਆਂ ਦੇ ਭਲਵਾਨੀ ਕਰਨ ਲਈ ਖਾਸੀ ਖੁਲ੍ਹੀ ਥਾਂ ਤਿਆਰ ਕੀਤੀ ਜਾਂਦੀ ਹੈ। ਬਹੁਤ ਸਾਰੇ ਹੋਰ ਲੋਕ, ਜਿਨ੍ਹਾਂ ਵਿਚ ਬ੍ਰਾਹਮਣ, ਰਾਜੇ ਦੇ ਚਹੇਤਿਆਂ ਦੇ ਪੁੱਤਰ ਅਤੇ ਉਨ੍ਹਾਂ ਦੇ ਰਿਸ਼ਤੇਦਾਰ ਸ਼ਾਮਲ ਹਨ, ਇਮਾਰਤ ਦੇ ਸਾਮ੍ਹਣੇ ਪ੍ਰਵੇਸ਼ ਦੁਆਰ ਦੇ ਸਾਮ੍ਹਣੇ ਆ ਜਾਂਦੇ ਹਨ; ਇਹ ਸਾਰੇ ਉਹ ਕੁਲੀਨ ਨੌਜਵਾਨ ਹੁੰਦੇ ਹਨ ਜੋ ਰਾਜੇ ਦੀ ਸੇਵਾ ਵਿਚ ਹੁੰਦੇ ਹਨ। ਘਰਾਣੇ ਦੇ ਅਫਸਰ ਇਨ੍ਹਾਂ ਸਭ ਲੋਕਾਂ ਵਿਚ ਵਿਵਸਥਾ ਕਾਇਮ ਕਰਨ ਵਿਚ ਰੁੱਝੇ ਹੁੰਦੇ ਹਨ ਅਤੇ ਹਰ ਕਿਸੇ ਨੂੰ ਉਸਦੀ ਸਹੀ ਥਾਂ ਤੇ ਰਖਦੇ ਹਨ। ਵੱਖ-ਵੱਖ ਅਖਾੜੇ ਦਰਵਾਜ਼ਿਆਂ ਰਾਹੀਂ ਵੱਖ ਕੀਤੇ ਗਏ ਹਨ ਤਾਂ ਜੋ ਕੋਈ ਬਿਨ ਬੁਲਾਇਆਂ ਅੰਦਰ ਦਾਖ਼ਲ ਨਾ ਹੋ ਸਕੇ।

ਸਾਲਵਟਿਨਿਕਾ (Saluva Timma) ਜੋ ਉਥੋਂ ਦਾ ਪ੍ਰਮੁਖ ਹੈ ਇਮਾਰਤ ਵਿਚ ਦਾਖ਼ਲ ਹੁੰਦਾ ਹੈ ਅਤੇ ਸਭ ਕਾਸੇ ਦਾ ਨਿਰੀਖਣ ਕਰਦਾ ਹੈ, ਕਿਉਂਕਿ ਉਸ ਨੇ ਰਾਜੇ ਨੂੰ ਪਾਲਿਆ ਪੋਸਿਆ ਅਤੇ ਉਸ ਨੂੰ ਰਾਜਾ ਬਣਾਇਆ, ਇਸ ਲਈ ਰਾਜਾ ਉਸ ਨੂੰ ਆਪਣੇ ਪਿਤਾ ਵਾਂਗ ਖਿਆਲ ਕਰਦਾ ਹੈ। ਜਦ ਵੀ ਰਾਜਾ ਉਸਨੂੰ ਸੱਦਦਾ ਹੈ ਤਾਂ ਉਹ ਉਸ ਨੂੰ 'ਸ੍ਰੀਮਾਨ ਸਾਲਵਟਿਨਿਕਾ' ਕਰਕੇ ਸੰਬੋਧਨ ਕਰਦਾ ਹੈ, ਅਤੇ ਰਾਜੇ ਦੇ ਸਾਰੇ ਕਪਤਾਨ ਪਤਵੰਤੇ ਉਸਨੂੰ ਸਲਾਮ ਕਰਦੇ ਹਨ। ਇਹ ਸਾਲਵਟਿਨਿਕਾ ਉਸ ਖੇਤਰ ਵਿਚ ਇਕ ਦੁਆਰ ਕੋਲ ਖਲੋਂਦਾ ਹੈ ਜਿਥੇ ਤਿਉਹਾਰ ਚੱਲਦਾ ਰਹਿੰਦਾ ਹੈ, ਅਤੇ ਉਥੋਂ ਤਿਉਹਾਰ ਲਈ ਲੋੜੀਂਦੀਆਂ ਸਾਰੀਆਂ ਗੱਲਾਂ ਦੀ ਆਗਿਆ ਪ੍ਰਦਾਨ ਕਰਦਾ ਹੈ।

ਇਹ ਸਭ ਕੁਝ ਕਰਨ ਤੇ ਵਿਵਸਥਿਤ ਕਰਨ ਪਿਛੋਂ, ਰਾਜਾ ਅੱਗੇ ਵਧਦਾ ਹੈ

ਅਤੇ ਉਸ ਤਖਤ ਤੇ, ਜਿਸ ਦਾ ਮੈਂ ਜ਼ਿਕਰ ਕਰ ਚੁੱਕਾ ਹਾਂ, ਜਿਥੇ ਕਿ ਸਿੰਘਾਸਨ ਅਤੇ ਹੋਰ ਵਸਤਾਂ ਪਈਆਂ ਹਨ, ਜਾ ਵਿਰਾਜਦਾ ਹੈ। ਅੰਦਰ ਬੈਠੇ ਸਭ ਜਣੇ ਉਸਨੂੰ ਪ੍ਣਾਮ ਕਰਦੇ ਹਨ। ਇਹ ਕੁਝ ਕਰ ਚੁੱਕਣ ਮਗਰੋਂ, ਭਲਵਾਨ ਧਰਤੀ ਤੇ ਬਹਿ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਬੈਠੇ ਰਹਿਣ ਦੀ ਆਗਿਆ ਹੁੰਦੀ ਹੈ, ਹੋਰ ਕੋਈ ਵੀ, ਭਾਵੇਂ ਉਹ ਕਿੱਡਾ ਵੀ ਵੱਡਾ ਮੁਸਾਹਿਬ ਹੋਵੇ ਕੇਵਲ ਰਾਜੇ ਵਲੋਂ ਹੁਕਮ ਪ੍ਰਾਪਤ ਕੁਝ ਲੋਕਾਂ ਨੂੰ ਛੱਡ ਕੇ ਹੋਰ ਕੋਈ ਨਹੀਂ ਬੈਠ ਸਕਦਾ ਅਤੇ ਇਹ ਪਾਨ ਵੀ ਖਾ ਸਕਦੇ ਹਨ, ਰਾਜੇ ਸਾਮ੍ਹਣੇ ਹਮੇਸ਼ਾ ਪਾਨ ਚਬਾ ਸਕਣ ਵਾਲੀਆਂ ਨਰਤਕੀਆਂ ਨੂੰ ਛੱਡ ਕੇ ਹੋਰ ਕੋਈ ਵੀ ਰਾਜੇ ਦੀ ਹਾਜ਼ਰੀ ਵਿਚ ਪਾਨ ਨਹੀਂ ਖਾ ਸਕਦਾ। ਜਿਵੇਂ ਹੀ ਰਾਜਾ ਆਪਣਾ ਸਥਾਨ ਗ੍ਰਹਿਣ ਕਰਦਾ ਹੈ ਉਹ ਆਪਣੇ ਨਾਲ ਤਿੰਨ ਜਾਂ ਚਾਰ ਬੰਦਿਆਂ ਨੂੰ ਬੈਠਣ ਲਈ ਕਹਿੰਦਾ ਹੈ, ਇਹ ਲੋਕ ਉਸਦੀ ਆਪਣੀ ਨਸਲ ਵਿਚੋਂ ਹੁੰਦੇ ਹਨ ਅਤੇ ਜੋ ਖੁਦ ਵੀ ਰਾਜੇ ਅਤੇ ਉਸਦੀਆਂ ਰਾਣੀਆਂ ਦੇ ਪਿਤਾ ਹੁੰਦੇ ਹਨ; ਇਨ੍ਹਾਂ ਵਿਚੋਂ ਪ੍ਰਮੁਖ ਸਿਰੀਂਗਾ-ਪਟਾਓ (Syrimgapatao)[41] ਦਾ ਰਾਜਾ ਅਤੇ ਮਾਲਾਬਾਰ ਦੀ ਸਰਹੱਦ ਨਾਲ ਲੱਗਦੇ ਸਾਰੇ ਇਲਾਕੇ ਦਾ ਰਾਜਾ ਜਿਸਨੂੰ ਰਾਜਾ ਕੁਮਾਰਵੀਰਯਾ[42] ਕਹਿੰਦੇ ਹਨ, ਅਤੇ ਉਹ ਐਨਾ ਮੂਹਰੇ ਜਾ ਕੇ ਬੈਠਦਾ ਹੈ ਜਿੰਨਾ ਮੰਚ ਦੇ ਦੂਜੇ ਵੰਨੇ ਰਾਜਾ ਬੈਠਾ ਹੁੰਦਾ ਹੈ, ਬਾਕੀ ਸਾਰੇ ਪਿੱਛੇ ਬੈਠਦੇ ਹਨ।

ਰਾਜਾ ਸੋਨੇ ਦੇ ਫੁੱਲਾਂ ਦੀ ਖੂਬ ਕਢਾਈ ਕੀਤੇ ਕਪੜੇ ਪਹਿਨ ਕੇ ਅਤੇ ਹੀਰਿਆਂ ਮੋਤੀਆਂ ਦੀਆਂ ਮਾਲਾਂ ਪਹਿਨ ਕੇ ਬਹਿੰਦਾ ਹੈ, ਉਹ ਇਹ ਸਫੇਦ ਵਸਤਰ ਖਾਸੀ ਮਾਤਰਾਂ ਵਿਚ ਪਹਿਨਦਾ ਹੈ ਤੇ ਮੈਂ ਉਸਨੂੰ ਹਮੇਸ਼ਾ ਪਹਿਨੇ ਦੇਖਿਆ ਹੈ — ਅਤੇ ਉਸਦੇ ਦੁਆਲੇ ਉਸਦੇ ਦਾਸ ਉਸ ਲਈ ਪਾਨ, ਉਸ ਦੀ ਤਲਵਾਰ ਅਤੇ ਉਸਦੇ ਰਾਜ ਦੇ ਪ੍ਰਤੀਕ ਚਿੰਨ੍ਹ ਲਈ ਖੜੇ ਰਹਿੰਦੇ ਹਨ। ਬਹੁਤ ਸਾਰੇ ਬ੍ਰਾਹਮਣ ਮੂਰਤੀ ਵਾਲੇ ਸਿੰਘਾਸਨ ਦੁਆਲੇ ਖਲੋਤੇ ਰੰਗਦਾਰ ਚੰਵਰ ਝੁਲਾ ਰਹੇ ਹੁੰਦੇ ਹਨ। ਇਨ੍ਹਾਂ ਚੰਵਰਾਂ ਦੇ ਮੁੱਠੇ ਸੋਨੇ ਨਾਲ ਮੜ੍ਹੇ ਹੁੰਦੇ ਹਨ। ਇਹ ਚੰਵਰ ਉੱਚਤਮ ਵਡੱਪਣ ਦੇ ਪ੍ਰਤੀਕ ਸਮਝੇ ਜਾਂਦੇ ਹਨ। ਉਹ ਰਾਜੇ ਨੂੰ ਵੀ ਚੰਵਰ ਕਰਦੇ ਹਨ।

ਰਾਜੇ ਦੇ ਬੈਠ ਜਾਣ ਤੇ ਬਾਹਰ ਇੰਤਜ਼ਾਰ ਕਰ ਰਹੇ ਕਪਤਾਨ ਅੰਦਰ ਦਾਖ਼ਲ ਹੁੰਦੇ ਹਨ, ਹਰ ਕਿਸੇ ਦੀ ਅਰਦਲ ਵਿਚ ਉਸਦੇ ਪ੍ਰਮੁੱਖ ਸੇਵਕ ਰਹਿੰਦੇ ਹਨ, ਇਕ ਵਿਵਸਥਾ ਨਾਲ ਉਹ ਸਾਰੇ ਦਾਖ਼ਲ ਹੁੰਦੇ ਹਨ ਤੇ ਰਾਜੇ ਨੂੰ ਪ੍ਰਣਾਮ ਕਰਦੇ ਹਨ ਅਤੇ ਮੁੜ ਕੇ ਖੇਡ ਸਥਾਨਾਂ (ਬਰਾਮਦਿਆਂ) ਵਿਚ ਆਪਣਾ ਸਥਾਨ ਗ੍ਰਹਿਣ ਕਰਦੇ ਹਨ ਜਿਵੇਂ ਕਿ ਮੈਂ ਜ਼ਿਕਰ ਕਰ ਚੁੱਕਾ ਹਾਂ। ਜਿਵੇਂ ਹੀ ਇਹ ਪਤਵੰਤੇ ਦਾਖ਼ਲ ਹੋਣੇ ਬੰਦ ਹੋ

41. ਸ੍ਰੀ ਰੰਗ ਪੱਟਣ,
42. ਕੁਮਾਰ ਵੀਰੱਯਾ।

ਜਾਂਦੇ ਹਨ, ਸੈਨਾ ਦੇ ਕਪਤਾਨ ਢਾਲਾਂ ਤੇ ਭਾਲਿਆਂ ਨਾਲ ਅਤੇ ਮਗਰੋਂ ਨੇਜ਼ਿਆਂ ਵਾਲੇ ਕਪਤਾਨ ਦਾਖ਼ਲ ਹੁੰਦੇ ਹਨ; ਇਹ ਸਾਰੇ ਅਫਸਰ ਹਾਥੀਆਂ ਦੇ ਸਾਮ੍ਹਣੇ ਵਾਲੇ ਇਲਾਕੇ ਦੇ ਦੁਆਲੇ ਥਲ ਤੇ ਟਿਕੇ ਹੋਏ ਹੁੰਦੇ ਹਨ ਅਤੇ ਇਹ ਰਾਜੇ ਦੀ ਪਹਿਰੇਦਾਰੀ ਕਰਦੇ ਹਨ ਤਾਂ ਜੋ ਇਹੋ ਜਿਹੀ ਥਾਂ ਤੇ ਜਾਂ ਰਾਜੇ ਦੇ ਨੇੜੇ ਕੋਈ ਵੀ ਵਿਅਕਤੀ ਹਥਿਆਰ ਲੈ ਕੇ ਦਾਖ਼ਲ ਨਾ ਹੋ ਜਾਵੇ। ਸਿਪਾਹੀਆਂ ਵਲੋਂ ਆਪੋ ਆਪਣੀ ਥਾਂ ਲੈ ਲੈਣ ਪਿਛੋਂ ਔਰਤ ਦਾ ਨਾਚ ਸ਼ੁਰੂ ਹੁੰਦਾ ਹੈ, ਜਦ ਕਿ ਉਨ੍ਹਾਂ ਵਿਚੋਂ ਕੁਝ ਗੋਲਾਕਾਰ ਗੈਲਰੀਆਂ ਵਿਚ ਟਿਕ ਜਾਂਦੀਆਂ ਹਨ, ਜੋ ਮੇਰੇ ਦੱਸਣ ਅਨੁਸਾਰ ਪ੍ਰਵੇਸ਼ ਦੁਆਰ ਤੇ ਹਨ। ਅਸੀਂ ਤੁਹਾਨੂੰ ਚੰਗੀ ਤਰ੍ਹਾਂ ਦੱਸ ਸਕਦੇ ਹਾਂ ਕਿ ਇਨ੍ਹਾਂ ਔਰਤਾਂ ਨੇ ਕਿੰਨੀਆਂ ਕੀਮਤੀ ਵਸਤਾਂ ਪਹਿਨੀ ਰੱਖੀਆਂ ਹਨ, ਉਨ੍ਹਾਂ ਨੇ ਬਹੁਤ ਸਾਰੇ ਹੀਰਿਆਂ, ਪੰਨਿਆਂ ਅਤੇ ਮੋਤੀਆਂ ਦੇ ਗਲ ਹਾਰ, ਹੱਥਾਂ ਵਿਚ ਅਤੇ ਉਪਰ ਬਾਹਵਾਂ ਵਿਚ ਕੰਙਣ, ਕਮਰਾਂ ਵਿਚ ਤੜਾਗੀਆਂ ਤੇ ਪੈਰਾਂ ਵਿਚ ਪਜੇਬਾਂ ਪਹਿਨੀਆਂ ਹੋਈਆਂ ਹਨ। ਇਸ ਨੂੰ ਦੂਜੇ ਤਰ੍ਹਾਂ ਕਿਹਾ ਜਾਵੇ, ਅਰਥਾਤ ਕਿ ਇਹੋ ਜਿਹਾ ਪੇਸ਼ਾ ਅਤੇ ਐਨੀ ਧਨ-ਦੌਲਤ; ਪਰੰਤੂ ਉਨ੍ਹਾਂ ਵਿਚ ਉਹ ਔਰਤਾਂ ਵੀ ਹਨ ਜਿਨ੍ਹਾਂ ਕੋਲ ਉਨ੍ਹਾਂ ਨੂੰ ਦਿੱਤੀ ਹੋਈ ਜ਼ਮੀਨ ਹੈ ਅਤੇ ਝੂਲੇ ਹਨ, ਕਿੰਨੀਆਂ ਸਾਰੀਆਂ ਬਾਂਦੀਆਂ ਹਨ, ਇਥੋਂ ਤਕ ਕਿ ਉਨ੍ਹਾਂ ਦੀਆਂ ਸਾਰੀਆਂ ਵਸਤਾਂ ਗਿਣਤੀ ਵਿਚ ਨਹੀਂ ਆ ਸਕਦੀਆਂ। ਇਹ ਨਗਰ ਵਿਚ ਇਕ ਔਰਤ ਹੈ ਜਿਸ ਕੋਲ ਇਕ ਲੱਖ ਪਰਦੌ (Pardaos) ਹਨ ਅਤੇ ਮੈਂ ਜੋ ਕੁਝ ਦੇਖਿਆ ਹੈ ਉਸ ਅਨੁਸਾਰ ਇਸ ਤੇ ਵਿਸ਼ਵਾਸ ਕਰਦਾ ਹਾਂ।

ਫੇਰ ਭਲਵਾਨ ਆਪਣਾ ਖੇਲ ਸੁਰ ਕਰਦੇ ਹਨ। ਉਨ੍ਹਾਂ ਦੀ ਭਲਵਾਨੀ ਸਾਡੇ ਵਰਗੀ ਨਹੀਂ ਭਾਸਦੀ, ਪਰ ਉਹ ਇਹੋ ਜਿਹੀਆਂ ਕਾਰੀਆਂ ਸੱਟਾਂ ਮਾਰਦੇ ਹਨ ਕਿ ਅਗਲੇ ਦੇ ਦੰਦ ਤੋੜ ਦਿੰਦੇ ਹਨ, ਅੱਖਾਂ ਕੱਢ ਦਿੰਦੇ ਹਨ ਤੇ ਚਿਹਰੇ ਦਾ ਹੁਲੀਆ ਵਿਗਾੜ ਘੱਤਦੇ ਹਨ, ਇਥੋਂ ਤਕ ਕਿ ਬੰਦੇ ਦੀ ਬੋਲਦੀ ਬੰਦ ਹੋਣ ਤੇ ਉਨ੍ਹਾਂ ਦੇ ਦੋਸਤ ਉਨ੍ਹਾਂ ਨੂੰ ਚੁਕ ਕੇ ਲਿਜਾਂਦੇ ਹਨ; ਇਕ ਦੂਜੇ ਨੂੰ ਤਕੜੀ ਠਿੱਬੀ ਵੀ ਮਾਰਦੇ ਹਨ। ਉਨ੍ਹਾਂ ਦੇ ਆਪਣੇ ਕਪਤਾਨ ਅਤੇ ਜੱਜ ਹੁੰਦੇ ਹਨ ਜੋ ਹਰ ਕਿਸੇ ਨੂੰ ਮੈਦਾਨ ਵਿਚ ਬਰਾਬਰ ਦਾ ਭਾਗ ਲੈਣ ਅਤੇ ਜਿੱਤਣ ਵਾਲੇ ਲਈ ਸਨਮਾਨ ਪ੍ਰਾਪਤ ਕਰਨ ਦੀ ਵਿਵਸਥਾ ਕਰਦੇ ਹਨ। ਦਿਨ ਦੇ ਇਸ ਹਿੱਸੇ ਵਿਚ ਕੁਸ਼ਤੀਆਂ ਅਤੇ ਔਰਤਾਂ ਦੇ ਨ੍ਰਿਤ ਤੋਂ ਇਲਾਵਾ ਹੋਰ ਕੁਝ ਨਹੀਂ ਹੁੰਦਾ ਪਰ ਜਿਵੇਂ ਹੀ ਸੂਰਜ ਕੁਝ ਥੱਲੇ ਜਾਂਦਾ ਹੈ ਤਾਂ ਬਹੁਤ ਸਾਰੀਆਂ ਮਸ਼ਾਲਾਂ ਅਤੇ ਕਪੜੇ ਦੇ ਤੋਦੇ ਜਗਮਗਾ ਉਠਦੇ ਹਨ, ਅਤੇ ਇਨ੍ਹਾਂ ਨੂੰ ਮੈਦਾਨ ਵਿਚ ਇਸ ਢੰਗ ਨਾਲ ਰੱਖ ਦਿੱਤਾ ਜਾਂਦਾ ਹੈ ਕਿ ਸਭ ਕੁਝ ਇਥੋਂ ਤਕ ਕਿ ਕੰਧਾਂ ਦੇ ਸਿਖਰ ਵੀ, ਦਿਨ ਵਾਂਗ ਚਮਕ ਉੱਠਦੇ ਹਨ। ਸਾਰੇ ਰਣਖੇਤਰ ਵਿਚ ਮਸ਼ਾਲਾਂ ਜਲ ਉੱਠਦੀਆਂ ਹਨ, ਅਤੇ ਰਾਜੇ ਦੇ ਬੈਠਣ ਦੀ ਥਾਂ ਪੂਰੀ ਤਰ੍ਹਾਂ ਮਸ਼ਾਲਾਂ ਨਾਲ ਪਰੁਚੀ ਹੈ। ਇੰਞ ਜਗਮਗਾਹਟ ਹੋਣ ਤੇ ਬਹੁਤ ਸਾਰੀਆਂ ਸੋਭਾਸ਼ਾਲੀ

ਖੇਡਾਂ ਅਤੇ ਦ੍ਰਿਸ਼ ਪੇਸ਼ ਕੀਤੇ ਜਾਂਦੇ ਹਨ ਪਰੰਤੂ ਇਹ ਬਹੁਤਾ ਚਿਰ ਨਹੀਂ ਰਹਿੰਦੇ; ਇਹ ਕੇਵਲ ਰਾਜੇ ਮੋਹਰੇ ਹੀ ਆਉਂਦੇ ਹਨ ਤੇ ਫੇਰ ਚਲੇ ਜਾਂਦੇ ਹਨ। ਫੇਰ ਹੋਰ ਲੋਕ ਹੋਰ ਫੈਸ਼ਨ ਵਿਚ ਦਾਖ਼ਲ ਹੁੰਦੇ ਹਨ, ਘੋੜਿਆਂ ਦੀ ਪਿੱਠ ਤੇ ਬੈਠੇ ਲੋਕਾਂ ਦੀ ਲੜਾਈ, ਇਹ ਘੋੜੇ ਕੋਰਪੋ ਡੀ ਡਿਓਸ (Corpo de Dios) ਵਰਗੇ ਹਨ। ਹੋਰ ਲੋਕ ਵਿਛੇ ਹੋਏ ਜਾਲਾਂ ਨਾਲ ਮੱਛੀਆਂ ਫੜਨ ਵਾਂਗ ਮੈਦਾਨ ਵਿਚ ਆਏ ਲੋਕਾਂ ਨੂੰ ਫੜਦੇ ਹਨ। ਜਦ ਇਹ ਦਿਲ ਪ੍ਰਚਾਵੇ ਖਤਮ ਹੁੰਦੇ ਹਨ, ਤਾਂ ਉਹ ਬਹੁਤ ਸਾਰੇ ਹੱਥ ਗੋਲੇ ਅਤੇ ਕਈ ਕਿਸਮ ਦੇ ਪਟਾਕੇ ਚਲਾਉਣੇ ਸ਼ੁਰੂ ਕਰਦੇ ਹਨ, ਜਲਦੇ ਹੋਏ ਕਿਲੇ ਵੀ, ਅਤੇ ਆਪਣੇ ਉਤੋਂ ਦੀ ਬਹੁਤ ਸਾਰੇ ਬੰਬ (Tiros) ਅਤੇ ਰਾਕਟ ਛੱਡਦੇ ਹਨ।

ਜਦ ਇਹ ਪਟਾਕੇ ਚੱਲਣੇ ਬੰਦ ਹੁੰਦੇ ਹਨ ਤਾਂ ਕਪਤਾਨਾਂ ਦੇ ਕਈ ਵਿਜੈ ਰਥ ਦਾਖ਼ਲ ਹੁੰਦੇ ਹਨ। ਕੁਝ ਉਨ੍ਹਾਂ ਕਪਤਾਨਾਂ ਵਲੋਂ ਭੇਜੇ ਹੁੰਦੇ ਹਨ ਜੋ ਮੁਲਕ ਦੇ ਬਾਹਰ ਜੰਗਾਂ ਵਿਚ ਰੁਝੇ ਹੋਏ ਹੁੰਦੇ ਹਨ ਅਤੇ ਉਹ ਇੰਝ ਦਾਖ਼ਲ ਹੁੰਦੇ ਹਨ; ਪਹਿਲਾ ਰਥ ਸਾਲਵਟਿਨਿਕਾ ਦਾ ਹੈ, ਇਕ ਮਗਰੋਂ ਦੂਜਾ ਦਾਖ਼ਲ ਹੁੰਦਾ ਹੈ; ਕੁਝ ਰਥ ਬਹੁਤ ਸਾਰੇ ਕੀਮਤੀ ਕਪੜਿਆਂ ਜਿਨ੍ਹਾਂ ਉਤੇ ਨਾਚ ਕਰ ਰਹੀਆਂ ਕੁੜੀਆਂ ਅਤੇ ਹੋਰ ਮਨੁੱਖੀ ਅਕਾਰਾਂ ਦੀ ਬਹੁਤ ਸਾਰੀ ਚਿਤਰਕਾਰੀ ਹੁੰਦੀ ਹੈ, ਨਾਲ ਢੱਕੇ ਹੁੰਦੇ ਹਨ। ਕੁਝ ਹੋਰ ਇਕੋ ਕਿਸਮ ਦੇ ਹਨ, ਅਤੇ ਇੰਝ ਆਪਣੀ ਤਰਤੀਬ ਵਿਚ ਬੱਝੇ ਉਹ ਜਿਥੇ ਰਾਜਾ ਬੈਠਾ ਹੈ ਉਥੇ ਜਾਂਦੇ ਹਨ। ਰਥਾਂ ਦੇ ਲੰਘ ਜਾਣ ਤੋਂ ਤੁਰੰਤ ਮਗਰੋਂ ਰਾਜੇ ਦੇ ਰੰਗਾਂ ਦੇ ਬਹੁਤ ਉਮਦਾ ਕਿਸਮ ਦੇ ਪਟਕਿਆਂ ਤੇ ਕਪੜਿਆਂ ਨਾਲ, ਸ਼ਿੰਗਾਰੇ ਘੋੜੇ ਆਉਂਦੇ ਹਨ ਜਿਨ੍ਹਾਂ ਦੇ ਸਿਰਾਂ ਤੇ ਗਰਦਨਾਂ ਉਤੇ ਬਹੁਤ ਸਾਰੇ ਗੁਲਾਬ ਤੇ ਫੁੱਲ ਹੁੰਦੇ ਹਨ, ਅਤੇ ਜਿਨ੍ਹਾਂ ਦੀਆਂ ਕਾਠੀਆਂ ਤੇ ਸੋਨੇ ਦੀ ਝਾਲ ਕੀਤੀ ਹੁੰਦੀ ਹੈ, ਅਤੇ ਇਨ੍ਹਾਂ ਘੋੜਿਆਂ ਦੇ ਅੱਗੇ ਅੱਗੇ ਰਾਜੇ ਦੀਆਂ ਦੋ ਰਾਜ-ਛਤਰੀਆਂ ਵਾਲਾ ਅਤੇ ਹੋਰ ਘੋੜਿਆਂ ਨਾਲੋਂ ਕਿਤੇ ਸੁਹਣੇਰੀ ਸਜਾਵਟ ਵਾਲਾ ਘੋੜਾ ਜਾਂਦਾ ਹੈ ਜਿਸਨੂੰ ਇਕ ਛੋਟੇ ਕੱਦ ਵਾਲਾ ਘੁੜਵਾਨ ਕਾਠੀ ਤੋਂ ਫੜ ਕੇ ਤੋਰਦਾ ਹੈ। ਇਸ ਘੋੜੇ ਦੇ ਅੱਗੇ ਇਕ ਹੋਰ ਘੋੜਾ ਚੱਕਰ ਖਾਂਦਾ ਤੇ ਨੱਚਦਾ ਹੋਇਆ ਜਾਂਦਾ ਹੈ। ਇਸ ਕਲਾ ਵਿਚ ਇਥੋਂ ਦੇ ਸਾਰੇ ਹੀ ਘੋੜੇ ਪੂਰੀ ਤਰ੍ਹਾਂ ਨਿਪੁੰਨ ਹਨ। ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਘੋੜਾ ਜਿਸ ਨੂੰ ਇਸ ਢੰਗ ਨਾਲ ਤੋਰਿਆ ਜਾਂਦਾ ਹੈ ਰਾਜੇ ਦਾ ਰਖਿਆ ਹੋਇਆ ਘੋੜਾ ਹੈ, ਜਿਸ ਤੇ ਬਹਿ ਕੇ ਉਹ ਸਹੁੰ ਚੁਕਦੇ ਹਨ ਅਤੇ ਜਿਸ ਉਤੇ ਰਾਜੇ ਵਜੋਂ ਉਸ ਨੂੰ ਜੀ ਆਇਆਂ ਕਿਹਾ ਜਾਂਦਾ ਹੈ, ਅਤੇ ਇਸ ਉਤੇ ਉਹ ਸਾਰੇ ਵੀ ਸਹੁੰ ਚੁੱਕਣਗੇ ਜਿਹੜੇ ਇਸ ਤੋਂ ਮਗਰੋਂ ਆਉਣਗੇ; ਅਤੇ ਜੇ ਕਿਧਰੇ ਇਹੋ ਜਿਹਾ ਘੋੜਾ ਮਰ ਜਾਂਦਾ ਹੈ, ਉਹ ਇਸ ਦੀ ਥਾਂ ਹੋਰ ਲੈ ਆਉਣਗੇ। ਜੇ ਕੋਈ ਰਾਜਾ ਘੋੜੇ ਦੀ ਪਿੱਠ ਤੇ ਬਹਿ ਕੇ ਸਹੁੰ ਨਾ ਚੁੱਕਣਾ ਚਾਹੇ ਤਾਂ ਉਸ ਨੂੰ ਹਾਥੀ ਤੇ ਬਿਠਾ ਕੇ ਸਹੁੰ ਚੁਕਾਈ ਜਾਂਦੀ ਹੈ, ਜਿਸਨੂੰ ਉਹ ਉਸੇ ਤਰ੍ਹਾਂ ਰਖਦੇ ਹਨ ਅਤੇ ਓਨੀ ਹੀ ਬਰਾਬਰ ਦੀ ਸੋਭਾ ਨਾਲ ਸਾਂਭਦੇ ਸਿਕਰਦੇ ਹਨ।

ਫੇਰ, ਇਹ ਘੋੜੇ ਜਿਵੇਂ ਮੈਂ ਦੱਸਿਆ ਹੈ ਆਪਣੇ ਰਾਹ ਜਾਂਦਿਆਂ ਦੋ ਵਾਰੀ ਪਰੇਡ ਗਰਾਉਂਡ ਦੁਆਲਿਉਂ ਲੰਘਦੇ ਹਨ ਅਤੇ ਇਕ ਦੂਜੇ ਦੇ ਪਿੱਛੇ ਪੰਜ ਜਾਂ ਛੇ ਕਤਾਰਾਂ ਵਿਚ ਰਾਜੇ ਵਲ ਮੂੰਹ ਕਰਕੇ ਮੈਦਾਨ ਦੇ ਗੱਭੇ ਖੜ੍ਹੇ ਹੋ ਜਾਂਦੇ ਹਨ, ਅਤੇ ਰਾਜੇ ਦਾ ਘੋੜਾ ਉਨ੍ਹਾਂ ਦੇ ਅੱਗੇ ਹੁੰਦਾ ਹੈ। ਉਹ ਇਸ ਤਰ੍ਹਾਂ ਨਾਲ ਖੜ੍ਹੇ ਹੁੰਦੇ ਹਨ ਕਿ ਉਨ੍ਹਾਂ ਅਤੇ ਲੋਕਾਂ ਵਿਚਾਲੇ ਚੁਪਾਸੇ ਸੜਕ ਹੀ ਹੁੰਦੀ ਹੈ। ਜਿਵੇਂ ਹੀ ਉਹ ਇਸ ਤਰ੍ਹਾਂ ਨਾਲ ਖੜ੍ਹੇ ਕਰ ਦਿੱਤੇ ਜਾਂਦੇ ਹਨ ਅਤੇ ਸਭ ਪਾਸੇ ਚੁੱਪ ਵਰਤ ਜਾਂਦੀ ਹੈ ਤਾਂ ਮਹਿਲ ਦੇ ਅੰਦਰੋਂ ਰਾਜੇ ਦੇ ਸਭ ਬ੍ਰਾਹਮਣਾਂ ਵਿਚੋਂ ਪਦਵੀ ਵਿਚ ਵਡੇਰਾ ਇਕ ਬ੍ਰਾਹਮਣ ਬਾਹਰ ਜਾਂਦਾ ਹੈ, ਅਤੇ ਦੋ ਹੋਰ ਬ੍ਰਾਹਮਣਾਂ ਨਾਲ ਮਿਲ ਕੇ ਇਹ ਮੁਖ ਬ੍ਰਾਹਮਣ ਆਪਣੇ ਹੱਥ ਵਿਚ ਇਕ ਨਾਰੀਅਲ ਤੇ ਕੁਝ ਚੌਲ ਤੇ ਫੁੱਲਾਂ ਵਾਲਾ ਪਿਆਲਾ ਲੈਂਦਾ ਹੈ, ਜਦ ਕਿ ਦੂਜੇ ਪਾਣੀ ਦਾ ਭਰਿਆ ਇਕ ਘੜਾ ਚੁੱਕਦੇ ਹਨ, ਅਤੇ ਇੰਞ ਇਹ ਰਾਜੇ ਵਲ ਮੂੰਹ ਕਰੀ ਖੜ੍ਹੇ ਘੋੜਿਆਂ ਦੇ ਪਿਛਵਾੜਿਉਂ ਨਿਕਲਦੇ ਹਨ ਅਤੇ ਇਹ ਰਸਮ ਅਦਾ ਕਰਕੇ ਉਹ ਰਾਜ ਮਹਿਲ ਵਲ ਮੁੜ ਜਾਂਦਾ ਹੈ।

ਇਸ ਰਸਮ ਦੇ ਖਤਮ ਹੋਣ ਪਿਛੋਂ ਤੁਸੀਂ ਆਪਣੇ ਹੱਥਾਂ ਵਿਚ ਛੜੀਆਂ ਫੜੀ ਅਤੇ ਆਪਣਿਆਂ ਮੋਢਿਆਂ ਤੇ ਕੋੜੇ ਚੁੱਕੀ ਪੰਝੀ ਜਾਂ ਤੀਹ ਇਸਤਰੀ ਦੁਆਰਪਾਲਾਂ ਨੂੰ ਬਾਹਰ ਨਿਕਲਦੇ ਦੇਖੋਗੇ; ਅਤੇ ਫੇਰ ਇਨ੍ਹਾਂ ਦੇ ਪਿੱਛੇ ਪਿੱਛੇ ਬਹੁਤ ਸਾਰੀਆਂ ਦਾਸੀਆਂ ਆ ਰਹੀਆਂ ਹਨ ਤੇ ਉਨ੍ਹਾਂ ਦਾਸੀਆਂ ਦੇ ਪਿੱਛੇ ਬਹੁਤ ਸਾਰੀਆਂ ਔਰਤਾਂ ਅਨੇਕ ਤੁਰਮਚੀਆਂ, ਢੋਲ ਅਤੇ ਪੀਪਣੀਆਂ[43] (ਪਰ ਸਾਡੇ ਵਰਗੀਆਂ ਨਹੀਂ ਹਨ) ਅਤੇ ਇਕਤਾਰਾ (viols)[44] ਤੇ ਕਈ ਕਿਸਮ ਦੀ ਸੰਗੀਤ ਵਜਾਉਂਦੀਆਂ ਆਉਂਦੀਆਂ ਦੇਖੋਗੇ, ਅਤੇ ਇਨ੍ਹਾਂ ਔਰਤਾਂ ਦੇ ਮਗਰ ਆਪਣੇ ਹੱਥਾਂ ਵਿਚ ਪੂਰੀ ਤਰ੍ਹਾਂ ਚਾਂਦੀ ਨਾਲ ਢੱਕੀਆਂ ਛੜੀਆਂ ਨਾਲ ਲਗਭਗ ਵੀਹ ਕੁ ਔਰਤਾਂ ਆਉਣਗੀਆਂ ਅਤੇ ਉਨ੍ਹਾਂ ਦੇ ਐਨ ਮਗਰ ਇਸ ਤਰ੍ਹਾਂ ਨਾਲ ਕਪੜੇ ਪਾਈ ਔਰਤਾਂ ਆਉਂਦੀਆਂ ਹਨ। ਉਨ੍ਹਾਂ ਕੋਲ ਬਹੁਤ ਕੀਮਤੀ ਅਤੇ ਵਧੀਆ ਰੇਸ਼ਮੀ ਵਸਤਰ ਹਨ। ਉਨ੍ਹਾਂ ਨੇ ਸਿਰ ਉਤੇ ਉੱਚੀਆਂ ਟੋਪੀਆਂ ਪਹਿਨ ਰਖੀਆਂ ਹਨ ਜਿਸ ਨੂੰ ਉਹ 'ਕੋਲਾਈ' (ਕੁਲ੍ਹਾ) collaes[45] ਕਹਿੰਦੇ ਹਨ ਅਤੇ ਇਨ੍ਹਾਂ ਟੋਪੀਆਂ ਉਤੇ ਉਹ ਵੱਡੇ ਮੋਤੀਆਂ ਦੇ ਬਣੇ ਫੁੱਲ ਪਹਿਨਦੀਆਂ ਹਨ। ਗਰਦਨ ਤੇ ਅਨੇਕ ਪੰਨਿਆਂ, ਹੀਰਿਆਂ, ਮਾਣਕਾਂ ਅਤੇ ਮੋਤੀਆਂ ਨਾਲ ਠਸਾਠਸ ਜੜੇ ਸੋਨੇ ਦੇ ਮਣਕਿਆਂ ਵਾਲੇ ਕਾਲਰ; ਅਤੇ ਇਸ ਤੋਂ ਛੁਟ ਮੋਤੀਆਂ ਦੀਆਂ ਅਨੇਕ

43. ਇਕ ਕਿਸਮ ਦਾ ਸੰਗੀਤ ਸਾਜ਼ ਜਿਸ ਨੂੰ 'ਕਲੀ' ਕਹਿੰਦੇ ਹਨ।

44. ਇਹ ਸ਼ਾਇਦ ਅੱਜ ਕੱਲ੍ਹ ਇਕਤਾਰਾ ਅਖਵਾਂਦੀ ਹੈ, ਇਕ ਤਾਰ ਵਾਲਾ ਇਕ ਸੰਗੀਤ ਸਾਜ਼। ਪਰ ਵਾਸਤਵ ਵਿਚ ਇਹ ਸਾਜ਼ ਕੀ ਹੈ, ਨਿਸ਼ਚੇ ਨਾਲ ਨਹੀਂ ਕਿਹਾ ਜਾ ਸਕਦਾ।

45. Collaes ਕੰਨੜ ਵਿਚ 'ਕੁਲਾਈ', ਇਕ ਕਿਸਮ ਦੀ ਟੋਪੀ।

ਝਾਲਰਾਂ ਅਤੇ ਗਾਤਰੇ[46], ਹੱਥਾਂ ਦੇ ਹੇਠਲੇ ਪਾਸੇ ਬਹੁਤ ਸਾਰੇ ਕੰਙਣ, ਹੱਥ ਦਾ ਉਪਰਲਾ ਹਿੱਸਾ ਸਾਰਾ ਨੰਗਾ, ਬਹੁਤ ਹੀ ਮੁੱਲਵਾਨ ਪੱਥਰਾਂ ਦੇ ਉਸੇ ਤਰ੍ਹਾਂ ਦੇ ਬਣੇ ਹੱਥ-ਕੜੇ, ਕਮਰ ਵਿਚ ਸੋਨੇ ਅਤੇ ਕੀਮਤ ਪੱਥਰਾਂ ਦੇ ਅਨੇਕ ਕਮਰਬੰਦ, ਇਹ ਕਮਰਬੰਦ ਇਕ ਉਤੇ ਦੂਜਾ ਲਟਕ ਰਹੇ ਲਗਭਗ ਹੇਠਾਂ ਤਕ ਪੱਟਾਂ ਨੂੰ ਛੂਹਦੇ ਹੋਏ ਹਨ। ਇਨ੍ਹਾਂ ਕਮਰਬੰਦਾਂ ਤੋਂ ਛੁੱਟ ਹੋਰ ਮਾਣਕਾਂ ਅਤੇ ਮੋਤੀਆਂ ਦੀਆਂ ਝਾਲਰਾਂ ਵਾਲੀਆਂ ਪੈਜਣੀਆਂ, ਉਹ ਹੋਰਾਂ ਨਾਲੋਂ ਬਹੁਤ ਕੀਮਤੀ ਅਤੇ ਬਹੁਤ ਭਾਰੀ ਮੁੱਲ ਦੀਆਂ ਪੈਜਣੀਆਂ ਪਹਿਨਦੀਆਂ ਹਨ। ਉਨ੍ਹਾਂ ਦੇ ਹਰ ਕਿਸੇ ਦੇ ਹੱਥਾਂ ਵਿਚ ਪਾਣੀ ਦੀਆਂ ਛੋਟੀਆਂ ਪੀਪੀਆਂ ਜਿਡੇ ਵੱਡੇ ਸੋਨੇ ਦੇ ਬਰਤਨ ਫੜੇ ਹੋਏ ਹਨ, ਇਨ੍ਹਾਂ ਅੰਦਰ ਮੋਤੀਆਂ ਦੇ ਬਣੇ ਕੁਝ ਫੰਦੇ ਹਨ ਜਿਨ੍ਹਾਂ ਨੂੰ ਮੋਮ ਨਾਲ ਕਸ ਕੇ ਬੰਦ ਕੀਤਾ ਹੈ ਅਤੇ ਇਸ ਸਭ ਕਾਸੇ ਅੰਦਰ ਇਕ ਜਲਦਾ ਹੋਇਆ ਦੀਵਾ[47] ਹੈ। ਉਹ ਇਕ ਪਿਛੋਂ ਦੂਜੀ ਇਕ ਬਾਕਾਇਦਗੀ ਨਾਲ ਆਉਂਦੀਆਂ ਹਨ। ਸੋਲ੍ਹਾਂ ਵਰ੍ਹੇ ਤੋਂ ਲੈ ਕੇ ਵੀਹ ਸਾਲਾਂ ਦੀ ਉਮਰ ਦੀਆਂ, ਸਭ ਮਿਲਾ ਕੇ ਸ਼ਾਇਦ ਸੱਠ ਗੋਰੀਆਂ, ਨਛੋਹ ਅਤੇ ਨੌਜਵਾਨ ਨੱਢੀਆਂ ਵਲੋਂ ਆਪਣੇ ਪਿੰਡੇ ਤੇ ਪਹਿਨੇ ਗਹਿਣੇ ਗੱਟੇ ਦਾ ਮੁੱਲ ਵੱਡਾ ਹੈ ਅਤੇ ਮੁੱਲ ਬਾਰੇ ਕੌਣ ਦੱਸ ਸਕਦਾ ਹੈ ? ਉਨ੍ਹਾਂ ਦੇ ਕੰਙਣਾਂ ਅਤੇ ਸੋਨੇ ਅਤੇ ਮਾਣਕਾਂ ਦਾ ਏਨਾ ਭਾਰ ਹੈ ਕਿ ਉਨ੍ਹਾਂ ਵਿਚੋਂ ਕਈ ਇਸ ਦਾ ਭਾਰ ਵੀ ਨਹੀਂ ਚੁੱਕ ਸਕਦੀਆਂ, ਅਤੇ ਉਨ੍ਹਾਂ ਦੀਆਂ ਬਾਹਾਂ ਨੂੰ ਸਹਾਰਾ ਦੇਣ ਲਈ ਉਨ੍ਹਾਂ ਦੀ ਸਹਾਇਤਾ ਲਈ ਨਾਲ ਕੁਝ ਹੋਰ ਔਰਤਾਂ ਹਨ। ਇਸ ਢੰਗ ਨਾਲ ਤੇ ਇਸ ਵਿਊਹ-ਚੱਕਰ ਵਿਚ ਉਹ ਘੋੜਿਆਂ ਦੁਆਲੇ ਤਿੰਨ ਵਾਰ ਚੱਕਰ ਕੱਟਦੀਆਂ ਹਨ ਅਤੇ ਅੰਤ ਵਿਚ ਰਾਜ ਮਹਿਲ ਵਿਚ ਚਲੀਆਂ ਜਾਂਦੀਆਂ ਹਨ। ਇਹ ਔਰਤਾਂ ਰਾਣੀਆਂ ਦੀਆਂ ਇੱਜ਼ਤਦਾਰ ਖ਼ਿਦਮਤਗਾਰ ਹਨ। ਇਹੋ ਹਾਲ ਉਨ੍ਹਾਂ ਦੇ ਨਾਲ ਜਾਣ ਵਾਲੀਆਂ ਹੋਰ ਔਰਤਾਂ ਦਾ ਹੈ; ਭੋਜ ਦੇ ਇਨ੍ਹਾਂ ਨੌਂ ਦਿਨਾਂ ਦੌਰਾਨ ਹਰ ਰੋਜ਼, ਇਕ ਰਾਣੀ ਆਪਣੇ ਨਿਯਤ ਦਿਨ ਨੂੰ ਆਪਣੀਆਂ ਨੱਢੀਆਂ ਨੂੰ ਹੋਰਾਂ ਨਾਲ ਮੇਲ ਕੇ ਭੇਜਦੀ ਹੈ। ਭੋਜ ਦੇ ਸਤਿਕਾਰਤ ਅਫਸਰਾਂ ਦੇ ਦਿਨ ਰਾਜੇ ਵਲੋਂ ਪਹਿਲਾਂ ਤੋਂ ਹੀ ਵਿਵਸਥਿਤ ਉਨ੍ਹਾਂ ਦੇ ਰਿਵਾਜ ਅਨੁਸਾਰ ਵੰਡੇ ਹੋਏ ਹਨ; ਅਤੇ ਇਹ ਔਰਤਾਂ ਪੁੱਜ ਕੇ ਕੀਮਤੀ ਸ਼ਿੰਗਾਰਾਂ ਵਿਚ ਹਰ ਰੋਜ਼ ਆਉਂਦੀਆਂ ਹਨ। ਉਹ ਇਨ੍ਹਾਂ ਚੀਜ਼ਾਂ ਸਮੇਤ ਆਪਣਾ ਪ੍ਰਦਰਸ਼ਨ ਕਰਨ ਅਤੇ ਆਪੋ ਆਪਣੀ ਮਲਕੀਅਤ ਨੂੰ ਦਰਸਾਉਣ ਵਿਚ ਖੁਸ਼ੀ ਅਨੁਭਵ ਕਰਦੀਆਂ ਹਨ।

ਇਨ੍ਹਾਂ ਔਰਤਾਂ ਦੇ ਚਲੇ ਜਾਣ ਤੇ ਘੋੜੇ ਵੀ ਚਲੇ ਜਾਂਦੇ ਹਨ, ਅਤੇ ਫੇਰ ਹਾਥੀ ਆਉਂਦੇ ਹਨ ਤੇ ਆਪ ਸਲਾਮ ਵਜਾ ਕੇ ਉਹ ਵੀ ਚਲੇ ਜਾਂਦੇ ਹਨ। ਉਨ੍ਹਾਂ ਦੇ ਜਾਂਦੇ

46. Teracollos ਇਕ ਕਿਸਮ ਦਾ ਗਾਤਰਾ।

47. ਆਰਤੀ ਦਾ ਵਰਣਨ ਹੈ।

ਹੀ ਰਾਜਾ ਵੀ ਇਮਾਰਤ ਦੇ ਅੰਤ ਵਿਚ ਬਣੇ ਛੋਟੇ ਦੁਆਰ ਥਾਣੀਂ ਚਲਾ ਜਾਂਦਾ ਹੈ। ਫੇਰ ਬ੍ਰਾਹਮਣ ਜਾਂਦੇ ਹਨ ਅਤੇ ਦੇਵਤੇ ਨੂੰ ਲੈ ਕੇ ਵਿਜੈ-ਗ੍ਰਹਿ ਵਿਚ ਜਾਂਦੇ ਹਨ ਜਿਥੇ ਮੇਰੇ ਦੱਸਣ ਅਨੁਸਾਰ ਕਪੜੇ ਦਾ ਕਮਰਾ ਹੈ, ਅਤੇ ਰਾਜਾ ਇਕਦਮ ਅੰਦਰੋਂ ਬਾਹਰ ਆਉਂਦਾ ਹੈ ਅਤੇ ਦੇਵ ਮੰਦਰ ਵਿਚ ਜਾ ਕੇ ਪ੍ਰਾਰਥਨਾ ਕਰਦਾ ਅਤੇ ਹੋਰ ਰਸ਼ਮਾਂ ਅਦਾ ਕਰਦਾ ਹੈ। ਫੇਰ ਉਹ ਉਥੇ ਹੋਰ ਮੱਝਾਂ ਤੇ ਭੇਡਾਂ ਲਿਆਉਂਦੇ ਹਨ ਅਤੇ ਪਹਿਲਾਂ ਵਾਂਗ ਉਨ੍ਹਾਂ ਦੀ ਬਲੀ ਦਿੰਦੇ ਹਨ, ਫੇਰ ਵਿਵਸਾਇਕ ਔਰਤਾਂ ਨਾਚ ਹਿੱਤ ਹਾਜ਼ਰ ਹੁੰਦੀਆਂ ਹਨ। ਮੱਝਾਂ ਅਤੇ ਭੇਡਾਂ ਦੀ ਬਲੀ ਦਾ ਕੰਮ ਖ਼ਤਮ ਹੁੰਦੇ ਸਾਰ ਹੀ ਰਾਜਾ ਚਲਾ ਜਾਂਦਾ ਹੈ ਅਤੇ ਆਪਣੇ ਲੌਢੇ ਵੇਲੇ ਦੇ ਖਾਣੇ ਲਈ ਜਾਂਦਾ ਹੈ, ਕਿਉਂਕਿ ਇਨ੍ਹਾਂ ਨੌਂ ਦਿਨਾਂ (ਨੌਰਾਤ੍ਰਿਆਂ) ਦਾ ਉਹ ਵਰਤ ਰਖਦਾ ਹੈ ਅਤੇ ਹਰ ਰੋਜ਼ ਉਹ ਸਭ ਕੁਝ ਖਤਮ ਹੋਣ ਤਕ ਕੁਝ ਵੀ ਨਹੀਂ ਖਾਂਦੇ ਅਤੇ ਉਨ੍ਹਾਂ ਦਾ ਖਾਣੇ ਦਾ ਵੇਲਾ ਅਰਧ ਰਾਤਰੀ ਹੁੰਦੀ ਹੈ। ਇਹ ਸਭ ਕੁਝ ਸੰਪੰਨ ਹੋ ਚੁੱਕਣ ਮਗਰੋਂ ਵੀ ਢੇਰ ਚਿਰ ਤਕ ਨਰਤਕ ਦੇਵਤਾ ਸਾਹਮਣੇ ਨਾਚ ਨੱਚਦੇ ਰਹਿੰਦੇ ਹਨ।

ਨੌਰਾਤ੍ਰਿਆਂ ਦੇ ਇਹ ਤਿਉਹਾਰ ਇੰਜ ਮਨਾਏ ਜਾਂਦੇ ਹਨ; ਆਖਰੀ ਦਿਨ 250 ਮੱਝਾਂ ਅਤੇ ਸਾਢੇ ਚਾਰ ਹਜ਼ਾਰ ਭੇਡਾਂ ਦੀ ਬਲੀ ਚੜ੍ਹਾਈ ਜਾਂਦੀ ਹੈ।

ਤਿਉਹਾਰ ਦੇ ਇਨ੍ਹਾਂ ਦਿਨਾਂ ਦੇ ਬੀਤ ਜਾਣ ਪਿਛੋਂ ਰਾਜਾ ਆਪਣੀਆਂ ਸਾਰੀਆਂ ਸੈਨਾਵਾਂ ਬਾਰੇ ਪੁਨਰ-ਵਿਚਾਰ ਕਰਦਾ ਹੈ, ਅਤੇ ਇਸ ਪੁਨਰ-ਵਿਚਾਰ ਦਾ ਇਉਂ ਪ੍ਰਬੰਧ ਕੀਤਾ ਜਾਂਦਾ ਹੈ। ਰਾਜਾ ਸ਼ਹਿਰ ਤੋਂ ਪੂਰੇ ਲੀਗ ਭਰ ਦੇ ਫਾਸਲੇ ਤੇ ਇਸ ਮੰਤਵ ਲਈ ਪਹਿਲਾਂ ਤੋਂ ਹੀ ਨਿਯਤ ਥਾਂ ਤੇ ਮੱਕੇ ਦੀ ਮਖਮਲ ਦਾ ਆਪਣਾ ਟੈਂਟ ਲਾਉਣ ਦਾ ਹੁਕਮ ਦਿੰਦਾ ਹੈ; ਅਤੇ ਇਸ ਟੈਂਟ ਵਿਚ ਉਹ ਦੇਵਤੇ ਨੂੰ ਸਥਾਪਤ ਕਰਦੇ ਹਨ ਜਿਸ ਦੇ ਸਤਿਕਾਰ ਵਿਚ ਇਹ ਸਾਰੇ ਤਿਉਹਾਰ ਮਨਾਏ ਜਾਂਦੇ ਹਨ। ਇਸ ਟੈਂਟ ਤੋਂ ਰਾਜੇ ਦੇ ਮਹਿਲ ਤਕ ਕਪਤਾਨ ਆਪਣੀ ਆਪਣੀ ਸੈਨਾ ਟੁਕੜੀਆਂ ਅਤੇ ਵਿਊਹ-ਰਚਨਾ ਨਾਲ ਖੜ੍ਹੇ ਹਨ, ਹਰ ਕੋਈ ਰਾਜ ਘਰਾਣੇ ਵਿਚ ਆਪਣੇ ਰੁਤਬੇ ਅਨੁਸਾਰ ਹੀ ਆਪਣੀ ਥਾਂ ਗ੍ਰਹਿਣ ਕਰਦਾ ਹੈ। ਇੰਜ, ਸਿਪਾਹੀ ਕਤਾਰ ਵਿਚ ਖੜ੍ਹੇ ਹੁੰਦੇ ਹਨ; ਪਰੰਤੂ ਇਹ ਆਪ ਨੂੰ ਕੇਵਲ ਇਕ ਕਤਾਰ ਨਹੀਂ ਭਾਸਦੀ ਸਗੋਂ ਕੁਝ ਥਾਵਾਂ ਤੇ ਇਕ ਦੇ ਪਿਛੇ ਦੂਜੀਆਂ ਦੋ ਜਾਂ ਤਿੰਨ ਕਤਾਰਾਂ ਹੁੰਦੀਆਂ ਹਨ। ਜਿਥੇ ਕਿਤੇ ਝੀਲ ਸੀ ਇਹ ਸੈਨਿਕ ਟੁਕੜੀਆਂ ਨਾਲ ਢੱਕੀ ਹੋਈ ਸੀ ਅਤੇ ਜਿਥੇ ਸੜਕ ਤੰਗ ਸੀ, ਉਨ੍ਹਾਂ ਨੂੰ ਮੈਦਾਨ ਵਿਚ ਲੈ ਆਂਦਾ ਗਿਆ ਸੀ, ਅਤੇ ਇਸੇ ਤਰ੍ਹਾਂ ਪਹਾੜੀਆਂ ਅਤੇ ਉੱਚੇ ਸਥਾਨਾਂ ਦੀਆਂ ਢਲਾਣਾਂ ਉਤੇ ਇਸ ਤਰ੍ਹਾਂ ਤਾਇਨਾਤ ਸਨ ਕਿ ਨਾ ਤੁਹਾਨੂੰ ਕੋਈ ਮੈਦਾਨ ਦਿੱਸੇਗਾ ਨਾ ਪਹਾੜੀ ਜਿਹੜੀ ਕਿ ਸਾਰੀ ਦੀ ਸਾਰੀ ਸੈਨਿਕਾਂ ਨਾਲ ਢੱਕੀ ਹੋਈ ਨਹੀਂ ਹੋਵੇਗੀ। ਪਿਆਦੇ ਘੋੜਸਵਾਰਾਂ ਦੇ ਮੂਹਰੇ ਖੜ੍ਹੇ ਸਨ ਅਤੇ ਹਾਥੀ ਘੋੜਿਆਂ ਦੇ ਪਿਛੇ, ਇਸ ਵਿਊਹ-ਰਚਨਾ ਵਿਚ ਹਰੇਕ ਕਪਤਾਨ ਆਪਣੇ ਸੈਨਿਕਾਂ ਨਾਲ ਸੀ। ਇਨ੍ਹਾਂ ਕਪਤਾਨਾਂ ਦੇ

ਆਵਾਸ ਸ਼ਹਿਰ ਵਿਚ ਸਨ, ਕਿਉਂਕਿ ਸਿਪਾਹੀਆਂ ਨੂੰ ਮਕਾਨਾਂ ਦੀਆਂ ਸਪਾਟ ਛੱਤਾਂ ਤੇ ਤਾਂ ਲਿਆਂਦਾ ਨਹੀਂ ਜਾ ਸਕਦਾ। ਉਨ੍ਹਾਂ ਨੇ ਗਲੀਆਂ ਦੇ ਦਹਾਨਿਆਂ ਮੂਹਰੇ ਇਸ ਢੰਗ ਨਾਲ ਪਾੜ ਬਣਾ ਲਏ ਸਨ ਕਿ ਅੰਦਰੋਂ ਬਾਹਰੋਂ ਸਭ ਕੁਝ ਖਚਾਖਚ ਭਰਿਆ ਸੀ।

ਹੁਣ ਮੈਂ ਤੁਹਾਨੂੰ ਇਹ ਦੱਸਣਾ ਚਾਹਾਂਗਾ ਕਿ ਉਹ ਹਥਿਆਰਾਂ ਨਾਲ ਕਿਵੇਂ ਲੈਂਸ ਸਨ ਅਤੇ ਉਨ੍ਹਾਂ ਦੀ ਸਜਾਵਟ ਕਿੰਝ ਸੀ। ਰਿਸਾਲਾ ਪੂਰੀ ਤਰ੍ਹਾਂ ਲੈਸ ਹੋ ਕੇ ਘੋੜਿਆਂ ਤੇ ਸਵਾਰ ਸੀ, ਅਤੇ ਉਨ੍ਹਾਂ ਦੇ ਮੱਥਿਆਂ ਤੇ ਪਲੇਟਾਂ ਸਨ, ਕੁਝ ਚਾਂਦੀ ਦੀਆਂ ਸਨ ਪਰ ਬਹੁਤੀਆਂ ਸਭ ਰੰਗਾਂ ਦੇ ਲਹਿਰੀਏ ਰੇਸ਼ਮ ਦੀਆਂ ਧਾਰੀਆਂ ਦੀ ਗਿਲਟ ਦੀਆਂ ਸਨ, ਵਾਗਾਂ ਵੀ ਉਸੇ ਦੀਆਂ ਸਨ। ਹੋਰਾਂ ਉਤੇ ਮੱਕੇ ਦੀ ਮਖ਼ਮਲ ਦੀਆਂ ਝਾਲਰਾਂ ਸਨ। ਇਹ ਮਖ਼ਮਲ ਬਹੁਤ ਸਾਰੇ ਰੰਗਾਂ ਦੀ ਧਾਰੀਦਾਰ ਅਤੇ ਸਜਾਵਟੀ ਹੁੰਦੀ ਹੈ, ਕੁਝ ਹੋਰ ਦੀਆਂ ਦੂਜੇ ਰੇਸ਼ਮਾਂ ਜਿਵੇਂ ਸਾਟਨ ਅਤੇ ਡਮਸ਼ਕ ਦੀਆਂ ਸਨ ਤੇ ਹੋਰ ਦੀਆਂ ਚੀਨ ਤੇ ਫਾਰਸ ਦੀ ਖੀਨਖਾਬ ਸੀ। ਕੁਝ ਸਿਪਾਹੀਆਂ ਦੀਆਂ ਸੋਨੇ ਦੀ ਝੋਲ ਵਾਲੀਆਂ ਪਲੇਟਾਂ ਬਹੁਤ ਸਾਰੇ ਕੀਮਤੀ ਪੱਥਰਾਂ ਨਾਲ ਜੜ੍ਹੀਆਂ ਸਨ, ਅਤੇ ਉਨ੍ਹਾਂ ਦੇ ਬਾਡਰ ਉਤੇ ਛੋਟੇ ਪੱਥਰਾਂ ਦਾ ਲੇਸ-ਵਰਕ ਕੀਤਾ ਸੀ। ਇਨ੍ਹਾਂ ਵਿਚੋਂ ਕੁਝ ਘੋੜਿਆਂ ਦੇ ਮੱਥੇ ਤੇ ਸੱਪਾਂ ਅਤੇ ਹੋਰ ਕਈ ਕਿਸਮ ਦੇ ਜੰਗਲੀ ਜਾਨਵਰਾਂ ਦੇ ਸਿਰ ਇਸ ਅਜੀਬ ਢੰਗ ਨਾਲ ਬਣੇ ਸਨ ਕਿ ਉਨ੍ਹਾਂ ਦੇ ਸ਼ਿਲਪਕਾਰਾਂ ਦੀ ਕਾਰੀਗਰੀ ਦੇਖਦਿਆਂ ਹੀ ਬਣਦੀ ਸੀ, ਘੋੜਸਵਾਰਾਂ ਦੇ ਰੂਈਦਾਰ, ਅਤੇ ਖੀਨਖਾਬ ਦੀਆਂ ਮਲਮਲ ਅਤੇ ਹੋਰ ਹੋਰ ਕਿਸਮ ਦੇ ਰੇਸ਼ਮ ਦੀਆਂ ਫਤੂਹੀਆਂ ਪਹਿਣ ਰਖੀਆਂ ਸਨ। ਇਹ ਫਤੂਹੀਆਂ ਬਹੁਤ ਹੀ ਮਜ਼ਬੂਤ ਕੱਚੇ ਚਮੜੇ ਦੀਆਂ ਬਣੀਆਂ ਹਨ ਅਤੇ ਹੋਰ ਲੋਹੇ ਦੀਆਂ ਪਲੇਟਾਂ ਨਾਲ ਸੀਤੀਆਂ ਹੋਈਆਂ ਹਨ ਜਿਸ ਨਾਲ ਉਹ ਮਜ਼ਬੂਤ ਬਣ ਗਈਆਂ ਹਨ। ਕੁਝ ਨੇ ਗਿਲਟ ਦੀਆ ਇਹ ਪਲੇਟਾਂ ਅੰਦਰ ਤੇ ਬਾਹਰ ਮੜ੍ਹਾ ਰਖੀਆਂ ਹਨ ਅਤੇ ਕੁਝ ਚਾਂਦੀ ਦੀਆਂ ਬਣੀਆਂ ਹਨ। ਉਨ੍ਹਾਂ ਦੇ ਸਿਰਾਂ ਦੇ ਟੋਪੇ ਹੈਲਮਟ ਕਿਸਮ ਦੇ ਹਨ ਜਿਨ੍ਹਾਂ ਦੇ ਬਾਡਰ ਨਾਲ ਧੌਣ ਢੱਕੀ ਜਾਂਦੀ ਹੈ ਅਤੇ ਇਕ ਟੁਕੜਾ ਮੂੰਹ ਦੀ ਸੁਰੱਖਿਆ ਲਈ ਵੀ ਹੈ, ਇਹ ਫਤੂਹੀਆਂ ਵਰਗੇ ਹੀ ਹਨ। ਉਹ ਗਰਦਨ ਤੇ ਪੂਰੀ ਗਿਲਟ ਦੇ ਢਕਣੇ ਪਹਿਨਦੇ ਹਨ, ਹੋਰਾਂ ਦੇ ਸੋਨੇ ਤੇ ਚਾਂਦੀ ਦੀਆਂ ਪਲੇਟਾਂ ਵਾਲੇ ਰੇਸ਼ਮੀ ਪਟਕੇ ਹਨ, ਕੁਝ ਹੋਰਾਂ ਦੇ ਸ਼ੀਸ਼ੇ ਵਾਂਗੂ ਚਮਕਦੇ ਸਟੀਲ ਦੇ ਹਨ। ਕਮਰਾਂ ਵਿਚ ਤਲਵਾਰਾ ਅਤੇ ਛੋਟੀਆਂ ਬਰਛੀਆਂ ਹਨ ਤੇ ਉਨ੍ਹਾਂ ਦੇ ਹੱਥਾਂ ਵਿਚ ਸੋਨੇ ਤੇ ਚਾਂਦੀ ਨਾਲ ਗਿਲਟ ਕੀਤੇ ਫਰ੍ਹਿਆਂ ਵਾਲੇ ਨੇਜ਼ੇ ਹਨ। ਸਭ ਘੋੜਿਆਂ ਉਤੇ ਮਖਮਲ ਅਤੇ ਡਮਸਕ ਦੀਆਂ ਬਹੁ ਰੰਗੇ ਰੇਸ਼ਮ ਨਾਲ ਬਣੀਆਂ ਰਾਜ-ਛਤਰੀਆਂ ਹਨ। ਉਹ ਬਹੁਤ ਸਾਰੇ ਸਫੈਦ ਤੇ ਰੰਗਦਾਰ ਦੁਮਾਂ[48] (ਚੌਰਾਂ) ਨਾਲ ਚੰਵਰ ਕਰ ਰਹੇ ਹਨ ਅਤੇ ਉਨ੍ਹਾਂ ਨੂੰ

48. ਚੌਰ, ਚੰਵਰ, ਇਹ ਸਾਮੰਤ ਆਪਣੇ ਛਤਰਾਂ, ਚਮਰਾਂ ਅਤੇ ਚੌਰੀਆਂ ਨਾਲ ਤਿਉਹਾਰ ਵਿਚ ਸ਼ਾਮਲ ਹੋਏ ਹਨ।

ਬਹੁਤ ਪਾਵਨ ਸਮਝਦੇ ਹਨ — ਇਹ ਦੁਮਾਂ ਘੋੜੇ ਦੀਆਂ ਦੁਮਾਂ ਹਨ। ਹਾਥੀ ਵੀ ਉਸੇ ਢੰਗ ਨਾਲ ਮਖਮਲ ਤੇ ਸੋਨੇ ਦੀਆਂ ਧਾਰੀਆਂ ਨਾਲ ਸ਼ਿੰਗਾਰੇ ਹੋਏ ਹਨ, ਅਨੇਕ ਰੰਗਾਂ ਦੇ ਕੀਮਤੀ ਵਸਤਰ ਹਨ, ਅਤੇ ਘੰਟੀਆਂ ਬੱਧੀਆਂ ਹਨ ਤਾਂ ਜੋ ਧਰਤੀ ਵਿਚ ਗੂੰਜਾਰ ਪਵੇ। ਉਨ੍ਹਾਂ ਦੇ ਮੱਥਿਆਂ ਉਤੇ ਜਿੰਨਾਂ-ਭੂਤਾਂ ਅਤੇ ਖੂੰਖਾਰ ਜਾਨਵਰਾਂ ਦੇ ਮੂੰਹ ਬਣੇ ਹੋਏ ਹਨ। ਹਰ ਇਕ ਹਾਥੀ ਦੀ ਪਿੱਠ ਉਤੇ ਰੂਈਦਾਰ ਫਤੂਹੀਆਂ ਪਹਿਨੀ ਅਤੇ ਢਾਲਾਂ ਤੇ ਨੇਜ਼ਿਆਂ ਨਾਲ ਲੈਸ ਤਿੰਨ ਜਾਂ ਚਾਰ ਬੰਦੇ ਹਨ ਅਤੇ ਉਹ ਜਿਵੇਂ ਹਮਲਾ ਕਰਨ ਲਈ ਵਿਊਹ ਰਚ ਰਹੇ ਹੋਣ। ਮੁੜ, ਪਿਆਦਾ ਫੌਜ ਵਲ ਆਉਂਦੇ ਹਾਂ। ਗਿਣਤੀ ਵਿਚ ਉਹ ਏਨੇ ਹਨ ਕਿ ਇਕ ਤਰ੍ਹਾਂ ਨਾਲ ਉਨ੍ਹਾਂ ਨੇ ਸਾਰੀਆਂ ਵਾਦੀਆਂ ਅਤੇ ਪਹਾੜੀਆਂ ਨੂੰ ਘੇਰ ਘੱਤ ਰਖਿਆ ਹੈ ਜਿਸ ਦੀ ਤੁਲਨਾ ਸੰਸਾਰ ਦੀ ਕੋਈ ਵਸਤ ਨਹੀਂ ਕਰ ਸਕਦੀ। ਤੁਸੀਂ ਉਨ੍ਹਾਂ ਅੰਦਰ ਏਨੇ ਕੀਮਤੀ ਵਸਤਰਾਂ ਦੀਆਂ ਬਣੀਆਂ ਵਰਦੀਆਂ ਦੇਖੋਗੇ ਕਿ ਮੈਨੂੰ ਸਮਝ ਨਹੀਂ ਆ ਰਹੀ ਇਹ ਕਿਥੋਂ ਆਉਂਦੇ ਹਨ, ਨਾ ਹੀ ਕੋਈ ਦੱਸ ਸਕਦਾ ਹੈ ਕਿ ਉਨ੍ਹਾਂ ਨੇ ਕਿੰਨੇ ਰੰਗ ਪਹਿਨ ਰਖੇ ਹਨ। ਕਈ ਕਵਚਧਾਰੀਆਂ ਦੀਆਂ ਢਾਲਾਂ ਸੋਨੇ ਤੇ ਚਾਂਦੀ ਦੇ ਫੁੱਲਾਂ ਵਾਲੀਆਂ ਹਨ। ਕਈਆਂ ਤੇ ਸ਼ੇਰਾਂ ਅਤੇ ਹੋਰ ਖੂੰਖਾਰ ਜਾਨਵਰਾਂ ਦੀਆਂ ਸ਼ਕਲਾਂ ਉੱਕਰੀਆਂ ਹੋਈਆਂ ਹਨ। ਕੁਝ ਉਤੇ ਚਾਂਦੀ ਦੇ ਪੱਤਰੇ ਬੜੀ ਖੂਬਸੂਰਤੀ ਨਾਲ ਚੜ੍ਹੇ ਹਨ, ਕੁਝ ਤੇ ਕਈ ਰੰਗਾਂ ਦਾ ਪੇਂਟ ਕੀਤਾ ਹੈ, ਕੁਝ ਕਾਲ਼ੀਆਂ (ਪਾਲਸ਼) ਕੀਤੀਆਂ ਹਨ ਕਿ ਤੁਸੀਂ ਉਨ੍ਹਾਂ ਨੂੰ ਪਾਰਦਰਸ਼ੀ ਸ਼ੀਸ਼ੇ ਵਾਂਗ ਦੇਖ ਸਕਦੇ ਹੋ, ਅਤੇ ਉਨ੍ਹਾਂ ਦੀਆਂ ਤਲਵਾਰਾਂ ਏਨੇ ਕੀਮਤੀ ਢੰਗ ਨਾਲ ਸ਼ਿੰਗਾਰੀਆਂ ਹੋਈਆਂ ਹਨ ਕਿ ਹੋਰ ਵਧੇਰੇ ਨਹੀਂ ਸ਼ਿੰਗਾਰੀਆਂ ਜਾ ਸਕਦੀਆਂ। ਧਨੁਸ਼ ਧਾਰੀਆਂ ਬਾਰੇ ਮੈਂ ਤੁਹਾਨੂੰ ਦੱਸਾਂ ਕਿ ਉਨ੍ਹਾਂ ਦੇ ਧਨੁਸ਼ ਤੇ ਸੋਨੇ ਚਾਂਦੀ ਦੀਆਂ ਪਲੇਟਾਂ ਲੱਗੀਆਂ ਹਨ। ਹੋਰਾਂ ਤੇ ਪਾਲਸ਼ ਕੀਤਾ ਹੋਇਆ ਹੈ, ਤੇ ਉਨ੍ਹਾਂ ਦੇ ਤੀਰ ਬਹੁਤ ਸਾਫ ਅਤੇ ਏਨੇ ਹਲਕੇ ਹਨ ਕਿ ਇਨ੍ਹਾਂ ਨਾਲੋਂ ਵਧੀਆ ਹੋਰ ਨਹੀਂ ਹੋ ਸਕਦੇ। ਉਨ੍ਹਾਂ ਦੀਆਂ ਕਮਰਾਂ ਵਿਚ ਡੈਗਰ ਤੇ ਛੁਰੀਆਂ ਹਨ ਜਿਨ੍ਹਾਂ ਦੇ ਫਲ ਸੋਨੇ ਤੇ ਚਾਂਦੀ ਦੇ ਹਨ। ਫੇਰ ਤੁਸੀਂ ਬੰਦੂਕਾਂ ਅਤੇ ਪੁਰਾਣੇ ਢੰਗ ਦੀਆਂ ਛੋਟੀਆਂ ਬੰਦੂਕਾਂ ਲਈ ਅਤੇ ਆਪਣੀਆਂ ਮੋਟੀਆਂ ਫਤੂਹੀਆਂ ਪਾਈ ਆਪਣੇ ਸਲੀਕੇ ਨਾਲ ਆਪਣੀ ਵੀਰਤਾ ਦੇ ਕਰ੍ਤਵ ਕਰਦੇ ਚਾਂਦਮਾਰੀ ਕਰਨ ਵਾਲਿਆਂ ਨੂੰ ਦੇਖਦੇ ਹੋ, ਇਹ ਸੱਚਮੁਚ ਦੇਖਣ ਵਾਲਾ ਨਜ਼ਾਰਾ ਸੀ। ਫੇਰ ਮੁਸਲਮਾਨ ਹਬਸ਼ੀ ਕੋਈ ਭੁਲਾਏ ਜਾਣ ਵਾਲੇ ਨਹੀਂ। ਉਹ ਵੀ ਆਪਣੀਆਂ ਢਾਲਾਂ, ਨੇਜ਼ੇ ਅਤੇ ਤੁਰਕੀ ਕਮਾਨਾਂ, ਬਹੁਤ ਸਾਰੇ ਬੰਬਾਂ ਅਤੇ ਅਗਨ-ਮਿਜ਼ਾਇਲਾਂ ਸਹਿਤ ਪੁਨਰ ਨਿਰੀਖਣ ਲਈ ਖਲੋਤੇ ਸਨ, ਅਤੇ ਮੈਨੂੰ ਉਨ੍ਹਾਂ ਅੰਦਰ ਇਹੋ ਜਿਹੇ ਬੰਦੇ ਦੇਖ ਕੇ ਬਹੁਤ ਹੈਰਾਨੀ ਹੋਈ ਜਿਹੜੇ ਇਨ੍ਹਾਂ ਹਥਿਆਰਾਂ ਨੂੰ ਚਲਾਉਣ ਵਿਚ ਬੜੇ ਨਿਪੁੰਨ ਸਨ।

ਰਾਜਾ ਪਹਿਲਾਂ ਦੱਸੇ ਘੋੜਿਆਂ ਤੇ ਸਵਾਰ ਹੋ ਕੇ, ਪਹਿਲਾਂ ਦੱਸੇ ਬਹੁਤ ਭਾਂਤ ਦੇ

ਕੀਮਤੀ ਸਫੇਦ ਬਸਤਰਾਂ ਵਿਚ ਮਲਬੂਸ ਹੋ ਕੇ ਸੋਨੇ ਦੀ ਝਾਲ ਅਤੇ ਗੂਹੜੇ ਲਾਲ ਰੰਗ ਦੀ ਮਖਮਲ ਨਾਲ ਢੱਕੀਆਂ ਦੋ ਰਾਜ-ਛਤਰੀਆਂ, ਮਣੀਆਂ ਅਤੇ ਇਹੋ ਜਿਹੇ ਮੌਕਿਆਂ ਉਤੇ ਪਹਿਣਨ ਲਈ ਰੱਖੇ ਗਏ ਅਲੰਕਾਰਾਂ ਨੂੰ ਪਹਿਨ ਕੇ ਆਪਣੇ ਮਹਿਲ ਤੋਂ ਜਾਂਦਾ ਹੈ। ਅਜਿਹੀਆਂ ਮਣੀਆਂ ਨੂੰ ਪਹਿਣਨ ਵਾਲਾ ਵਿਅਕਤੀ ਹੀ ਇਕ ਮਹਾਨ ਸੁਆਮੀ ਵਲੋਂ ਪਹਿਣਨ ਵਾਲੀਆਂ ਇਨ੍ਹਾਂ ਵਸਤਾਂ ਨੂੰ ਸਮਝ ਸਕਦਾ ਹੈ। ਫੇਰ ਪਤਵੰਤਿਆਂ ਅਤੇ ਅਹੁਦੇਦਾਰਾਂ ਦੀ ਸ਼ਾਨ ਦੇਖਣ ਵਾਲੀ ਹੈ। ਸੰਭਵ ਤੌਰ ਤੇ ਮੈਂ ਇਸ ਦਾ ਵਰਣਨ ਕਰ ਹੀ ਨਹੀਂ ਸਕਦਾ, ਜੇ ਮੈਂ ਕੋਸ਼ਿਸ਼ ਕਰਾਂ ਵੀ ਤਾਂ ਮੇਰੇ ਤੇ ਵਿਸ਼ਵਾਸ ਨਹੀਂ ਕੀਤਾ ਜਾਣਾ ਚਾਹੀਦਾ। ਮੁੜ ਉਨ੍ਹਾਂ ਦੇ ਘੋੜੇ ਅਤੇ ਪਾਏ ਹੋਏ ਹਥਿਆਰ ਉਹ ਧਾਤ ਦੀਆਂ ਪਲੇਟਾਂ ਨਾਲ ਇੰਜ ਢੱਕੇ ਹੋਏ ਹਨ ਕਿ ਮੈਂ ਜੋ ਦੇਖਿਆ ਹੈ ਉਸ ਨੂੰ ਦੱਸਣ ਲਈ ਮੇਰੇ ਕੋਲ ਸ਼ਬਦ ਨਹੀਂ ਹਨ ਅਤੇ ਕੁਝ ਹੋਰਾਂ ਨੂੰ ਦੇਖਣ ਵਿਚ ਮੇਰੇ ਮੂਹਰੇ ਉਹਲਾ ਬਣੇ ਹੋਏ ਸਨ। ਜੋ ਕੁਝ ਮੈਂ ਦੇਖਿਆ ਉਹ ਸਭ ਕੁਝ ਦੱਸਣ ਦਾ ਯਤਨ ਕਰਨਾ ਨਿਰਾਰਥਕ ਹੈ ਕਿਉਂਕਿ ਮੇਰਾ ਸਿਰ ਇਕ ਪਾਸੇ ਤੋਂ ਦੂਜੇ ਪਾਸੇ ਇਸ ਕਦਰ ਭੌਂ ਰਿਹਾ ਸੀ ਕਿ ਮੈਂ ਸੁਧ ਬੁੱਧ ਖੋ ਕੇ ਆਪਣੇ ਘੋੜੇ ਤੋਂ ਪਿਛਲੇ ਪਾਸੇ ਡਿੱਗਦਾ ਡਿੱਗਦਾ ਜਾਂਦਾ ਸੀ। ਇਸ ਸਾਰੇ ਦੀ ਕੀਮਤ ਉਤੇ ਹੈਰਾਨ ਹੋਣ ਵਾਲੀ ਕੋਈ ਗੱਲ ਨਹੀਂ ਹੈ ਜਿੰਨੀ ਕਿ ਇਹ ਕਿ ਇਸ ਦੇਸ਼ ਵਿਚ ਐਨੀ ਮਾਇਆ ਹੈ, ਅਤੇ ਇਥੋਂ ਦੇ ਪ੍ਰਮੁੱਖ ਏਨੇ ਅਮੀਰ ਹਨ।

ਰਾਜੇ ਦੇ ਅੱਗੇ ਅੱਗੇ ਬਹੁਤ ਸਾਰੇ ਹਾਥੀ ਆਪਣੇ ਕਵਰਾਂ ਤੇ ਗਹਿਣਿਆਂ ਨਾਲ ਲੱਦੇ ਚਲੇ ਜਾ ਰਹੇ ਸਨ। ਜਿਵੇਂ ਕਿ ਮੈਂ ਦੱਸ ਚੁੱਕਾ ਹਾਂ, ਰਾਜੇ ਦੇ ਮੂਹਰੇ ਲਗਭਗ ਵੀਹ ਘੋੜੇ ਸੋਨੇ ਅਤੇ ਕੀਮਤੀ ਪੱਥਰਾਂ ਦੀ ਕਢਾਈ ਕੀਤੇ ਪੱਲੂਆਂ ਅਤੇ ਕਾਠੀਆਂ ਨਾਲ ਸ਼ਿੰਗਾਰੇ ਹੋਏ ਜਾ ਰਹੇ ਸਨ। ਇਹ ਉਨ੍ਹਾਂ ਦੇ ਸੁਆਮੀ (ਰਾਜੇ) ਦੀ ਸ਼ਾਨ ਸ਼ੌਕਤ ਤੇ ਸਥਿਤੀ ਦੱਸਣ ਲਈ ਕਾਫੀ ਹਨ। ਰਾਜੇ ਦੇ ਐਨ ਨੇੜੇ ਸੋਨੇ ਦੀ ਝਾਲ ਕੀਤਾ ਅਤੇ ਬਹੁਤ ਵੱਡਾ ਇਕ ਪਿੰਜਰਾ ਜਾ ਰਿਹਾ ਸੀ। ਜਿਹੋ ਜਿਹਾ ਲਿਜ਼ਬਨ ਵਿਚ ਕੋਰਪੋ ਡੀ ਡਿਓਸ ਦੇ ਤਿਉਹਾਰ ਵਾਲੇ ਦਿਨ ਦੇਖਿਆ ਜਾ ਸਕਦਾ ਹੈ। ਇਹ ਮੈਨੂੰ ਤਾਂਬੇ ਜਾਂ ਚਾਂਦੀ ਦਾ ਬਣਿਆ ਜਾਪਦਾ ਸੀ। ਇਸ ਨੂੰ ਸੋਲ੍ਹਾਂ, ਦੋਵਾਂ ਪਾਸਿਆਂ ਤੇ ਅੱਠ ਅੱਠ ਬੰਦਿਆਂ ਵਲੋਂ ਚੁਕਿਆ ਹੋਇਆ ਸੀ। ਕੁਝ ਹੋਰ ਬੰਦੇ ਵੀ ਵਾਰੀ ਦੇ ਰਹੇ ਸਨ ਅਤੇ ਇਸ ਵਿਚ ਉਹ ਦੇਵ ਮੂਰਤ ਲਿਜਾਈ ਜਾਂਦੀ ਹੈ ਜਿਸ ਬਾਰੇ ਮੈਂ ਪਹਿਲਾਂ ਦੱਸ ਚੁੱਕਾ ਹਾਂ। ਇਸ ਤਰ੍ਹਾਂ ਦੀ ਸੰਗਤ ਵਿਚ ਰਾਜਾ ਆਪਣੇ ਸਿਪਾਹੀਆਂ ਵੱਲ, ਤੱਕਣੀ ਸੁੱਟਦਾ ਹੋਇਆ ਲੰਘ ਰਿਹਾ ਸੀ, ਤੇ ਸਿਪਾਹੀ ਖੂਬ ਜੈ ਜੈਕਾਰ ਕਰ ਰਹੇ ਅਤੇ ਆਪਣੀਆਂ ਢਾਲਾਂ ਵਜਾ ਰਹੇ ਸਨ। ਘੋੜੇ ਹਿਣਹਿਣਾ ਰਹੇ ਸਨ, ਹਾਥੀ ਚੰਘਿਆੜ ਰਹੇ ਸਨ, ਇੰਜ ਜਾਪਦਾ ਸੀ ਕਿ ਸ਼ਹਿਰ ਵਿਚ ਭੁਚਾਲ ਆ ਜਾਵੇਗਾ। ਹਥਿਆਰ ਚਲਾਉਣ ਤੇ ਚਾਂਦਮਾਰੀ ਕਰਨ ਨਾਲ ਪਹਾੜੀਆਂ, ਵਾਦੀਆਂ ਤੇ ਸਮੁੱਚੀ ਧਰਤੀ

ਕੰਬ ਰਹੀ ਸੀ ਅਤੇ ਮੈਦਾਨ ਵਿਚ ਬੰਬ ਅਤੇ ਅਗਨ ਮਿਜ਼ਾਈਲਾਂ ਦੇਖ ਕੇ ਸੱਚਮੁਚ ਕਮਾਲ ਹੁੰਦਾ ਸੀ। ਸੱਚਮੁਚ ਜਾਪਦਾ ਸੀ ਜਿਵੇਂ ਸਮੂਹ ਸੰਸਾਰ ਉਥੇ ਇਕੱਤਰ ਹੋ ਗਿਆ ਹੈ।

ਇਹ ਸਭ ਕੁਝ ਉਦੋਂ ਤਕ ਚਲਦਾ ਰਿਹਾ ਜਦ ਤਕ ਰਾਜਾ ਉਸ ਸ਼ਾਮਿਆਨੇ ਵਾਲੀ ਥਾਂ ਤੇ, ਜਿਸ ਬਾਰੇ ਮੈਂ ਪਹਿਲਾਂ ਜ਼ਿਕਰ ਕਰ ਚੁੱਕਾ ਹਾਂ, ਨਹੀਂ ਆ ਗਿਆ। ਉਸ ਨੇ ਇਸ ਅੰਦਰ ਦਾਖਲ ਹੋ ਕੇ ਨਿਤ ਵਰਤਾਰੇ ਦੀਆਂ ਰਸਮਾਂ ਅਤੇ ਅਰਦਾਸਾਂ ਕੀਤੀਆਂ। ਤੁਸੀਂ ਇਹ ਨਾ ਸੋਚੋ ਕਿ ਜਦ ਰਾਜਾ ਸੈਨਿਕ ਦਸਤਿਆਂ ਕੋਲੋਂ ਦੀ ਲੰਘਿਆ ਤਾਂ ਉਹ ਆਪਣੀਆਂ ਥਾਵਾਂ ਤੋਂ ਹਿੱਲ ਰਹੇ ਸਨ, ਇਸ ਦੇ ਉਲਟ ਜਦ ਤਕ ਰਾਜਾ ਮੁੜ ਨਹੀਂ ਆਇਆ ਉਹ ਬਿਨਾ ਹਿਲੇ ਜੁਲੇ ਖਲੋਤੇ ਰਹੇ। ਆਪਣੀਆਂ ਰਸਮਾਂ ਨਿਭਾਉਂਦੇ ਹੀ ਰਾਜਾ ਘੋੜੇ ਤੇ ਸਵਾਰ ਹੋਇਆ ਅਤੇ ਜਿਵੇਂ ਉਹ ਗਿਆ ਸੀ ਉਸੇ ਤਰ੍ਹਾਂ ਸ਼ਹਿਰ ਵਲ ਪਰਤਿਆ। ਦਸਤੇ ਉਸ ਦੀ ਜੈ ਜੈਕਾਰ ਕਰਦੇ ਥੱਕਦੇ ਨਹੀਂ ਸਨ। ਜਿਵੇਂ ਹੀ ਉਹ ਉਨ੍ਹਾ ਕੋਲੋਂ ਦੀ ਲੰਘਿਆ ਉਹ ਮਾਰਚ ਕਰਨ ਲੱਗੇ। ਉਦੋਂ ਪਹਾੜੀਆਂ ਅਤੇ ਇਨ੍ਹਾਂ ਦੀਆਂ ਢਲਾਨਾਂ ਤੇ ਹੇਠਾਂ ਜਾਣ ਦੇ ਰਸਤਿਆਂ ਤੇ ਜੈ ਜੈਕਾਰ ਕਰ ਰਹੇ, ਢਾਲਾਂ ਖੜਕਾਉਂਦੇ ਤੇ ਤੀਰ-ਕਮਾਨਾਂ ਨੂੰ ਹਿਲਾਉਂਦੇ ਹੋਏ ਉਨ੍ਹਾਂ ਲੋਕਾਂ ਦੀ ਗਿਣਤੀ ਕਰਨੀ ਔਖੀ ਹੈ। ਸੱਚਮੁਚ ਮੈਂ ਇਸ ਕਦਰ ਪ੍ਰਭਾਵਿਤ ਹੋਇਆ ਕਿ ਜਾਪਦਾ ਸੀ ਜਿਵੇਂ ਜੋ ਕੁਝ ਮੈਂ ਦੇਖਿਆ ਸੀ ਉਹ ਸੁਪਨੇ ਵਿਚ ਦੇਖਿਆ ਹੋਇਆ ਕੋਈ ਦਿਨ ਹੋਵੇ। ਫੇਰ ਦਸਤੇ ਖੇਤਾਂ ਵਿਚ ਲੱਗੇ ਆਪਣੇ ਅਣਗਿਣਤ ਸ਼ਮਿਆਨਿਆਂ ਅਤੇ ਮੰਡਪਾਂ ਵਲ ਮਾਰਚ ਕਰਨ ਲੱਗੇ, ਅਤੇ ਸਾਰੇ ਕਪਤਾਨ ਰਾਜ ਮਹੱਲ ਤਕ ਰਾਜੇ ਦੇ ਨਾਲ ਨਾਲ ਗਏ ਅਤੇ ਉਥੋਂ ਆਰਾਮ ਕਰਨ ਲਈ ਚਲੇ ਗਏ।

ਹੁਣ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਰਾਜੇ ਕੋਲ ਦਸ ਲੱਖ ਬਾਕਾਇਦਾ ਲੜਾਕੇ ਦਸਤੇ ਹਨ, ਜਿਸ ਵਿਚ ਜ਼ਰਾ ਬਕਤਰ ਨਾਲ ਲੈਸ ਪੈਂਤੀ ਹਜ਼ਾਰ ਘੋੜ ਸਵਾਰ ਸੈਨਾ ਹੈ। ਇਹ ਸਾਰੇ ਉਸ ਦੇ ਤਨਖਾਹਦਾਰ ਸਿਪਾਹੀ ਹਨ। ਉਸ ਦੇ ਇਹ ਦਸਤੇ ਹਮੇਸ਼ਾ ਇਕ ਥਾਂ ਤਿਆਰ-ਬਰ-ਤਿਆਰ ਰਹਿੰਦੇ ਹਨ ਜਿਨ੍ਹਾਂ ਨੂੰ ਲੋੜ ਪੈਣ ਤੇ ਕਿਸੇ ਵੀ ਹਿੱਸੇ ਵਿਚ ਭੇਜਿਆ ਜਾ ਸਕਦਾ ਹੈ। ਇਸ ਬਿਸਨਾਗ ਸ਼ਹਿਰ ਵਿਚ ਨਿਵਾਸ ਦੌਰਾਨ ਮੈਂ ਦੇਖਿਆ ਕਿ ਰਾਜੇ ਨੇ ਇਕ ਥਾਂ ਦੇ ਵਿਰੁੱਧ ਆਪਣੀ ਉਹ ਸੈਨਿਕ ਸ਼ਕਤੀ ਜੋ ਸਮੁੰਦਰੀ ਤਟ[49] ਵਾਲੀ ਹੈ, ਰਵਾਨਾ ਕੀਤੀ ਅਤੇ ਉਸ ਨੇ ਇਕ ਲੱਖ ਪੰਜਾਹ ਹਜ਼ਾਰ ਸਿਪਾਹੀ ਜਿਨ੍ਹਾਂ ਵਿਚੋਂ ਬਹੁਤ ਸਾਰੇ ਘੋੜ ਸਵਾਰ ਸਨ, ਪੰਜਾਹ ਕਪਤਾਨਾਂ ਨਾਲ ਰਵਾਨਾ ਕੀਤੇ। ਉਸ ਕੋਲ ਬਹੁਤ ਸਾਰੇ ਹਾਥੀ ਹਨ, ਅਤੇ ਅੱਜ ਵੀ ਉਹ

---

49. ਸ਼ਾਇਦ ਉਹ ਕੇਤਾਵਰਮ ਦੀ ਲੜਾਈ ਦਾ ਜ਼ਿਕਰ ਕਰ ਰਿਹਾ ਹੈ ਜੋ ਸਮੁੰਦਰ ਕੰਢੇ ਹੈ ਅਤੇ ਨੂਨੀਜ਼ ਵਲੋਂ ਦੱਸੀ ਕੇਤੂਰ ਵੀ ਇਹ ਹੈ।

ਆਪਣੇ ਰਾਜ ਦੀ ਸੀਮਾ ਨਾਲ ਲੱਗਦੇ ਤਿੰਨ ਰਾਜਿਆਂ ਵਿਚੋਂ ਆਪਣੇ ਕਿਸੇ ਦੁਸ਼ਮਣ ਨੂੰ ਆਪਣੀ ਸ਼ਕਤੀ ਦਾ ਵਿਖਾਵਾ ਕਰਨਾ ਚਾਹੁੰਦਾ ਹੈ, ਉਹ ਦੱਸਦੇ ਹਨ ਕਿ ਉਹ ਮੈਦਾਨ ਵਿਚ 20 ਲੱਖ ਸਿਪਾਹੀ ਉਤਾਰ ਦਿੰਦਾ ਹੈ ਜਿਸ ਦੇ ਸਿੱਟੇ ਵਜੋਂ ਉਹ ਇਨ੍ਹਾਂ ਇਲਾਕਿਆਂ ਦਾ ਸਭ ਤੋਂ ਵੱਡਾ ਰਾਜਾ ਹੈ ਜਿਸ ਦਾ ਸਾਰੇ ਭੈਅ ਮੰਨਦੇ ਹਨ। ਅਤੇ ਭਾਵੇਂ ਉਹ ਆਪਣੇ ਰਾਜ ਦੇ ਏਨੇ ਜ਼ਿਆਦਾ ਲੋਕਾਂ ਨੂੰ ਯੁੱਧ ਭੂਮੀ ਵਿਚ ਝੋਕ ਦਿੰਦਾ ਹੈ, ਇਹ ਨਹੀਂ ਸੋਚਣਾ ਚਾਹੀਦਾ ਕਿ ਰਾਜ ਵੀਰਾਂ ਤੋਂ ਖਾਲੀ ਹੋ ਜਾਂਦਾ ਹੈ। ਇਹ ਏਨਾ ਭਰਿਆ ਭਕੁੰਨਾ ਰਹਿੰਦਾ ਹੈ ਕਿ ਜਾਪੇਗਾ ਜਿਵੇਂ ਉਸ ਨੇ ਉੱਕਾ ਹੀ ਕੋਈ ਬੰਦਾ ਬਾਹਰ ਨਾ ਭੇਜਿਆ ਹੋਵੇ ਅਤੇ ਇੰਜ ਇਸ ਰਾਜ ਦੇ ਬਹੁਤ ਸਾਰੇ ਤੇ ਮਹਾਨ ਵਪਾਰੀਆਂ ਸਦਕਾ ਹੁੰਦਾ ਹੈ। ਇਥੇ ਕੰਮ-ਕਾਜੀ ਅਤੇ ਹੋਰ ਹਰ ਕਿਸਮ ਦੇ ਲੋਕ ਹਨ ਜੋ ਵਪਾਰ ਵਿਚ ਨਿਯੋਜਿਤ ਹਨ। ਰਣ ਖੇਤ ਵਿਚ ਜਾਣ ਵਾਲੇ ਇਸ ਤੋਂ ਵੱਖਰੇ ਹਨ। ਬ੍ਰਾਹਮਣਾ ਦੀ ਵੀ ਖਾਸੀ ਵੱਡੀ ਗਿਣਤੀ ਹੈ। ਸਾਰੀ ਮਲੇਛ ਭੂਮੀ ਵਿਚ ਕੇਵਲ ਇਹੋ ਬ੍ਰਾਹਮਣ ਹਨ। ਉਹ ਅਜਿਹੇ ਲੋਕ ਹਨ ਜੋ ਕੁਝ ਵੀ ਉਹ ਨਹੀਂ ਖਾਂਦੇ ਜਿਸ ਨਾਲ ਮੌਤ ਹੁੰਦੀ ਹੋਵੇ, ਹਥਿਆਰਾਂ ਦੀ ਵਰਤੋਂ ਲਈ ਵੀ ਉਨ੍ਹਾਂ ਦਾ ਹਾਜ਼ਮਾ ਖਰਾਬ ਹੈ।

ਮਤੇ ਕੋਈ ਪੁੱਛਣਾ ਚਾਹੇ ਕਿ ਇਸ ਰਾਜੇ ਦੀ ਮਾਲਗੁਜ਼ਾਰੀ ਕਿੰਨੀ ਹੈ ਅਤੇ ਉਸ ਦਾ ਖਜ਼ਾਨਾ ਕਿੰਨਾ ਹੈ ਜਿਸ ਨਾਲ ਉਹ ਏਨੀ ਵੱਡੀ ਫੌਜ ਨੂੰ ਤਨਖਾਹਾਂ ਦਿੰਦਾ ਹੈ। ਕਿਉਂਕਿ ਉਸ ਦੇ ਰਾਜ ਵਿਚ ਬਹੁਤ ਸਾਰੇ ਅਤੇ ਬਹੁਤ ਵੱਡੇ ਸੁਆਮੀ ਹਨ, ਜਿਨ੍ਹਾਂ ਵਿਚੋਂ ਬਹੁਤ ਖ਼ੁਦ ਹੀ ਮਾਲਗੁਜ਼ਾਰੀ ਹਨ। ਮੈਂ ਇਸ ਦਾ ਇਹ ਜਵਾਬ ਦਿੰਦਾ ਹਾਂ, ਉਸ ਦੇ ਫੌਜੀ ਦਸਤਿਆਂ ਦੇ ਮੁਖੀ ਇਹ ਕਪਤਾਨ ਉਸ ਦੇ ਰਾਜ ਦੇ ਪਤਵੰਤੇ ਹਨ। ਉਹ ਸੁਆਮੀ ਹਨ, ਅਤੇ ਉਹ ਰਾਜ ਦੇ ਸ਼ਹਿਰਾਂ, ਅਤੇ ਕਸਬਿਆਂ ਤੇ ਪਿੰਡਾਂ ਦੇ ਵਾਲੀ ਹਨ। ਉਨ੍ਹਾਂ ਵਿਚੋਂ ਕੁਝ ਕਪਤਾਨ ਹਨ ਜਿਨ੍ਹਾਂ ਦੀ ਮਾਲੀ ਆਮਦਨ ਦਸ ਲੱਖ ਅਤੇ ਪੰਦਰਾਂ ਲੱਖ ਪਰਦਾਉਸ ਹੈ। ਹੋਰਾਂ ਦੀ ਇਕ ਲੱਖ ਪਰਦਾਉਸ, ਹੋਰਾਂ ਦੀ ਦੋ ਲੱਖ, ਤਿੰਨ ਲੱਖ ਜਾਂ ਪੰਜ ਲੱਖ ਪਰਦਾਉਸ ਆਮਦਨੀ ਹੈ। ਅਤੇ ਕਿਉਂਕਿ ਹਰ ਕਿਸੇ ਦੀ ਚੰਗੀ ਮਾਲਗੁਜ਼ਾਰੀ ਹੈ ਇਸ ਲਈ ਰਾਜਾ ਉਸ ਲਈ ਨਿਯਤ ਕਰ ਦਿੰਦਾ ਹੈ ਕਿ ਉਹ ਏਨੇ ਪਿਆਦੇ, ਘੋੜ ਸਵਾਰ ਅਤੇ ਹਾਥੀ ਸਵਾਰ ਰਸਾਲੇ ਜ਼ਰੂਰ ਰੱਖੇ। ਇਹ ਦਸਤੇ ਆਪਣੀ ਡਿਊਟੀ ਲਈ ਸਦਾ ਤਤਪਰ ਰਹਿੰਦੇ ਹਨ। ਉਨ੍ਹਾਂ ਨੂੰ ਕਦੇ ਵੀ ਅਤੇ ਕਿਧਰੇ ਵੀ ਤਾਇਨਾਤ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਨਾਲ ਉਸ ਕੋਲ ਇਹ ਦਸ ਲੱਖ ਲੜਾਕੂ ਹਮੇਸ਼ਾ ਤਿਆਰ-ਬਰ-ਤਿਆਰ ਰਹਿੰਦੇ ਹਨ। ਹਰ ਕਪਤਾਨ ਪੂਰਾ ਟਿੱਲ ਲਾ ਦਿੰਦਾ ਹੈ ਕਿ ਉਹ ਸਭ ਤੋਂ ਵਧੀਆ ਦਸਤੇ ਤਿਆਰ ਰਖੇ ਕਿਉਂਕਿ ਉਹ ਉਨ੍ਹਾਂ ਨੂੰ ਤਨਖਾਹਾਂ ਦਿੰਦਾ ਹੈ, ਅਤੇ ਇਸ ਪੁਨਰ-ਮੁਲਾਂਕਣ ਵਿਚ ਸੰਭਵ ਤੌਰ ਤੇ ਵਰਤਮਾਨ ਸਾਰੇ ਇਕ ਤੋਂ ਇਕ ਵਧ ਕੇ ਜਵਾਨ ਹਾਜ਼ਰ ਸਨ ਕਿਉਂਕਿ ਇਸ

ਰੇਣ ਖੇਤ ਵਿਚ ਮੈਂ ਇਕ ਵੀ ਅਜਿਹਾ ਬੰਦਾ ਨਹੀਂ ਦੇਖਿਆ ਜੋ ਕਾਇਰ ਹੋਵੇ। ਇਹ ਫੌਜੀ ਦਸਤੇ ਰੱਖਣ ਤੋਂ ਛੁੱਟ ਹਰ ਕਪਤਾਨ ਰਾਜੇ ਨੂੰ ਸਾਲਾਨਾ ਖਰਾਜ ਦਿੰਦਾ ਹੈ, ਅਤੇ ਰਾਜੇ ਕੋਲ ਆਪਣੇ ਤਨਖਾਹਦਾਰ ਦਸਤੇ ਵੀ ਹਨ ਜਿਨ੍ਹਾਂ ਨੂੰ ਉਹ ਵੇਤਨ ਦਿੰਦਾ ਹੈ। ਉਸ ਦੇ ਆਪਣੇ ਨਾਲ ਅੱਠ ਸੌ ਹਾਥੀ ਹਨ, ਉਸ ਦੇ ਅਸਤਬਲਾਂ ਵਿਚ ਪੰਜ ਸੌ ਘੋੜੇ ਹਮੇਸ਼ਾਂ ਹੁੰਦੇ ਹਨ, ਅਤੇ ਇਨ੍ਹਾਂ ਘੋੜਿਆਂ ਅਤੇ ਹਾਥੀਆਂ ਦੇ ਖਰਚੇ-ਪਾਣੀ ਲਈ ਉਸ ਨੇ ਇਸ ਬਿਸਨਾਗ ਸ਼ਹਿਰ ਤੋਂ ਪ੍ਰਾਪਤ ਹੋਣ ਵਾਲੀ ਆਮਦਨੀ ਵਕਫ ਕਰ ਛੱਡੀ ਹੈ। ਤੁਸੀਂ ਚੰਗੀ ਤਰ੍ਹਾਂ ਕਲਪਣਾ ਕਰ ਸਕਦੇ ਹੋ ਕਿ ਇਹ ਖਰਚੇ ਕਿੰਨੇ ਵਧੇਰੇ ਹੋਣਗੇ। ਇਨ੍ਹਾਂ ਤੋਂ ਛੁੱਟ ਘੋੜਿਆਂ ਅਤੇ ਹਾਥੀਆਂ ਦੀ ਦੇਖਭਾਲ ਕਰਨ ਵਾਲੇ ਨੌਕਰ ਚਾਕਰ ਹਨ, ਇਸ ਤੋਂ ਤੁਸੀਂ ਇਸ ਸ਼ਹਿਰ ਦੀ ਆਮਦਨੀ ਨੂੰ ਅੰਗਣ ਦੇ ਯੋਗ ਹੋ ਜਾਵੋਗੇ।

ਬਿਸਨਾਗ ਦੇ ਇਸ ਰਾਜੇ ਦੇ ਅਧੀਨ ਪੰਜ ਰਾਜਿਆਂ ਅਤੇ ਸਾਮੰਤਾਂ ਤੋਂ ਛੁੱਟ ਵਿਸ਼ਾਲ ਖੇਤਰਾਂ ਅਤੇ ਵਿਸ਼ਾਲ ਮਾਲਗੁਜ਼ਾਰੀ ਵਾਲੇ ਹੋਰ ਕਪਤਾਨ ਅਤੇ ਸੁਆਮੀ ਹਨ। ਜਦ ਵੀ ਇਸ ਰਾਜੇ ਦੇ ਕੋਈ ਮੁੰਡਾ ਜਾਂ ਕੁੜੀ ਜਨਮਦਾ ਹੈ, ਤਾਂ ਰਾਜੇ ਦੇ ਸਾਰੇ ਪਤਵੰਤੇ ਉਸ ਨੂੰ ਧਨ ਦੇ ਭਾਰੀ ਉਪਹਾਰ ਅਤੇ ਕੀਮਤੀ ਮਣੀਆਂ ਭੇਂਟ ਕਰਦੇ ਹਨ, ਉਸ ਦੇ ਜਨਮ ਵੇਲੇ ਵੀ ਹਰ ਸਾਲ ਇੰਜ ਹੀ ਕੀਤਾ ਜਾਂਦਾ ਹੈ।

ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਦ ਇਹ ਭੋਜ, ਜਿਨ੍ਹਾਂ ਬਾਰੇ ਮੈਂ ਦੱਸ ਚੁੱਕਾ ਹਾਂ, ਖਤਮ ਹੁੰਦੇ ਹਨ। ਅਕਤੂਬਰ ਦੇ ਸ਼ੁਰੂ ਵਿਚ ਇਸ ਦੇ ਗਿਆਰਾਂ ਦਿਨ ਲੰਘ ਜਾਣ ਮਗਰੋਂ ਉਹ ਵੱਡੇ ਵੱਡੇ ਭੋਜ ਕਰਦੇ ਹਨ ਜਿਨ੍ਹਾਂ ਦੌਰਾਨ ਹਰ ਕੋਈ ਆਪੋ ਆਪਣੀ ਪਸੰਦ ਅਨੁਸਾਰ ਨਵੇਂ ਨਕੋਰ, ਬਹੁਮੁੱਲੇ ਅਤੇ ਖੂਬਸੂਰਤ ਕਪੜੇ ਪਹਿਨਦਾ ਹੈ, ਅਤੇ ਹਰੇਕ ਕਪਤਾਨ ਆਪਣੇ ਬੰਦਿਆਂ ਨੂੰ ਬਹੁ-ਰੰਗੇ ਬਹੁਤ ਸਾਰੇ ਕਪੜੇ ਦਿੰਦਾ ਹੈ। ਹਰ ਕਿਸੇ ਦਾ ਆਪਣਾ ਰੰਗ ਅਤੇ ਢੰਗ ਹੈ। ਉਸੇ ਦਿਨ ਉਹ ਰਾਜੇ ਨੂੰ ਧਨ ਦੇ ਵੱਡੇ ਉਪਹਾਰ ਭੇਂਟ ਕਰਦੇ ਹਨ। ਇਥੋਂ ਤਕ ਕਿਹਾ ਜਾਂਦਾ ਹੈ ਕਿ ਉਹ ਉਸ ਦਿਨ ਰਾਜੇ ਨੂੰ ਦਸ ਲੱਖ ਧਨ ਅਤੇ ਪੰਜ ਲੱਖ ਸੋਨੇ ਦੇ ਪਰਦਾਉਸ ਦਿੰਦੇ ਹਨ। ਹਰ ਪਰਦਾਉਸ ਤਿੰਨ ਸੌ ਸੱਠ ਰਾਈਆਂ (reis) ਦਾ ਹੁੰਦਾ ਹੈ। ਇਸ ਤੋਂ ਤੁਸੀਂ ਜਾਣ ਸਕੋਗੇ ਕਿ ਉਹ ਕਿੰਨੀਆਂ ਰਾਈਆਂ ਹੁੰਦੀਆਂ ਹੋਣਗੀਆਂ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦਿਨ ਉਨ੍ਹਾਂ ਦਾ ਨਵਾਂ ਵਰ੍ਹਾ ਸ਼ੁਰੂ ਹੁੰਦਾ ਹੈ। ਇਹ ਉਨ੍ਹਾਂ ਦਾ ਨਵੇਂ ਸਾਲ ਦਾ ਇਕ ਦਿਨ ਹੈ, ਅਤੇ ਇਸ ਮੌਕੇ ਤੇ ਉਹ ਭੋਜ ਕਰਦੇ ਤੇ ਉਪਹਾਰ ਦਿੰਦੇ ਹਨ, ਅਤੇ ਇਸ ਤੇ ਹੈਰਾਨ ਨਹੀਂ ਹੋਣਾ ਚਾਹੀਦਾ ਕਿਉਂਕਿ ਅਸੀਂ ਖੁਦ ਵੀ ਨਵੇਂ ਸਾਲ ਵਾਲੇ ਦਿਨ ਉਸੇ ਤਰ੍ਹਾਂ ਕਰਦੇ ਹਾਂ। ਉਹ ਇਸ ਮਹੀਨੇ ਚੰਦ ਦੇ ਹਿਸਾਬ ਨਾਲ ਨਵਾਂ ਸਾਲ ਆਰੰਭ ਕਰਦੇ ਹਨ ਅਤੇ ਉਹ ਮਹੀਨੇ ਸਦਾ ਚੰਦ ਤੋਂ ਚੰਦ

ਤਕ ਗਿਣਦੇ ਹਨ ।[50]

ਅਤੇ ਹੁਣ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਥਾਂ ਦੇ ਪਹਿਲੇ ਰਾਜੇ ਬਹੁਤ ਸਾਲਾਂ ਤਕ ਖਜ਼ਾਨਾ ਬਣਾਈ ਰੱਖਣ ਦੀ ਇਕ ਰਸਮ ਅਦਾ ਕਰਦੇ ਰਹੇ ਹਨ । ਇਹ ਖਜ਼ਾਨਾ ਹਰ ਰਾਜੇ ਦੀ ਮ੍ਰਿਤੂ ਮਗਰੋਂ ਇੰਜ ਜਿੰਦਰੇ ਵਿਚ ਅਤੇ ਮੁਹਰਬੰਦ ਕਰਕੇ ਰਖਿਆ ਜਾਂਦਾ ਹੈ ਕਿ ਇਸ ਨੂੰ ਨਾ ਕੋਈ ਦੇਖ ਸਕਦਾ ਹੈ ਨਾ ਖੋਲ੍ਹ ਸਕਦਾ ਹੈ, ਨਾ ਹੀ ਉਨ੍ਹਾਂ ਦੀ ਥਾਂ ਰਾਜ ਸਿੰਘਾਸਨ ਤੇ ਬੈਠਣ ਵਾਲੇ ਰਾਜੇ ਉਸ ਨੂੰ ਖੋਲ੍ਹ ਸਕਦੇ ਜਾਂ ਜਾਣ ਸਕਦੇ ਹਨ ਕਿ ਉਨ੍ਹਾਂ ਵਿਚ ਕੀ ਕੁਝ ਹੈ । ਜਦ ਰਾਜੇ ਨੂੰ ਬਹੁਤ ਹੀ ਵਧੇਰੇ ਲੋੜ ਪੈਂਦੀ ਹੈ, ਇਸ ਨੂੰ ਤਾਂ ਹੀ ਖੋਲ੍ਹਿਆ ਜਾਂਦਾ ਹੈ । ਇੰਜ ਰਾਜ ਕੋਲ ਆਪਣੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਪਿਛੇ ਇਕ ਵੱਡੀ ਪੂਰਤੀ ਬਣੀ ਰਹਿੰਦੀ ਹੈ । ਇਸ ਰਾਜੇ ਨੇ ਆਪਣਾ ਖਜ਼ਾਨਾ ਆਪਣੇ ਤੋਂ ਪਹਿਲਾਂ ਹੋ ਗੁਜ਼ਰੇ ਰਾਜਿਆਂ ਨਾਲੋਂ ਵੱਖਰਾ ਬਣਾਇਆ ਹੈ, ਉਹ ਆਪਣੇ ਘਰ ਦੇ ਖਰਚਿਆਂ ਤੋਂ ਵਧ ਕੇ ਇਕ ਪਰਦਾਉ ਵੀ ਇਸ ਵਿਚੋਂ ਨਹੀਂ ਕੱਢਦਾ ਅਤੇ ਹਰ ਵਰ੍ਹੇ ਇਸ ਵਿਚ ਇਕ ਕਰੋੜ ਪਰਦਾਉ ਜਮ੍ਹਾਂ ਕਰਦਾ ਹੈ । ਇਨ੍ਹਾਂ ਖਰਚਿਆਂ ਅਤੇ ਉਸ ਦੀਆਂ ਰਾਣੀਆਂ ਦੇ ਮਹੱਲਾਂ ਦੇ ਖਰਚਿਆਂ ਜਿਸ ਬਾਰੇ ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਉਸ ਕੋਲ 12 ਹਜ਼ਾਰ ਔਰਤਾਂ ਹਨ; ਤੋਂ ਉਪਰ ਦੀ ਬਾਕੀ ਬਚੀ ਰਕਮ ਉਸ ਪਾਸ ਰਹਿੰਦੀ ਹੈ । ਇਸ ਗੱਲ ਤੋਂ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਇਹ ਰਾਜ ਕਿੱਡਾ ਅਮੀਰ ਹੈ ਅਤੇ ਇਸ ਰਾਜੇ ਨੇ ਕਿੰਨਾ ਵੱਡਾ ਖਜ਼ਾਨਾ ਜੋੜ ਲਿਆ ਹੋਇਆ ਹੈ ।

ਅਤੇ ਜੇ ਕਿਸੇ ਨੂੰ ਇਹ ਨਹੀਂ ਪਤਾ ਕਿ ਪਰਦਾਉ ਕੀ ਹੁੰਦਾ ਹੈ, ਤਾਂ ਉਹ ਜਾਣ ਲਵੇ ਕਿ ਇਹ ਸੋਨੇ ਦਾ ਇਕ ਗੋਲ ਸਿੱਕਾ ਹੈ, ਜਿਹੜਾ ਇਸ ਰਾਜ ਨੂੰ ਛੱਡ ਕੇ ਭਾਰਤ ਵਿਚ ਹੋਰ ਕਿਧਰੇ ਨਹੀਂ ਬਣਦਾ । ਇਸ ਦੇ ਇਕ ਪਾਸੇ ਦੋ ਮੂਰਤਾਂ ਉਕਰੀਆਂ ਹੋਈਆਂ ਹਨ ਅਤੇ ਦੂਜੇ ਵੰਨੇ ਇਸ ਨੂੰ ਬਣਾਉਣ ਦਾ ਆਦੇਸ਼ ਦੇਣ ਵਾਲੇ ਰਾਜੇ ਦਾ ਨਾਂ ਹੁੰਦਾ ਹੈ । ਜਿਨ੍ਹਾਂ ਨੂੰ ਬਣਾਉਣ ਦਾ ਹੁਕਮ ਇਸ ਰਾਜੇ ਨੇ ਦਿੱਤਾ ਹੈ ਉਸ ਉਤੇ ਇਕੋ ਮੂਰਤ ਹੈ । ਇਹ ਸਿੱਕਾ ਸਾਰੇ ਭਾਰਤ ਵਿਚ ਚਲਦਾ ਹੈ । ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ ਇਕ ਪਰਦਾਉ ਤਿੰਨ ਸੋ ਸੱਠ ਰੀਆਂ (ਰੱਤੀਆਂ) ਦੇ ਬਰਾਬਰ ਹੁੰਦਾ ਹੈ ।

ਇਹ ਸਭ ਗੱਲਾਂ (ਫੀਸਟਾਂ) ਖਤਮ ਹੋਣ ਪਿਛੋਂ ਰਾਜਾ ਨਵੇਂ ਨਗਰ ਵਿਚ ਚਲਾ

---

50. ਇਹ ਦੀਵਾਲੀ ਦੇ ਤਿਉਹਾਰ ਦਾ ਵਰਣਨ ਹੈ । ਉਸੇ ਦਿਨ ਨਵਾਂ ਸੰਮਤ ਪੈਂਦਾ ਹੈ । ਅੱਜ ਵੀ ਪੁਰਾਣੀ ਮੈਸੂਰ ਰਿਆਸਤ ਵਿਚ ਦੀਵਾਲੀ ਨਹੀਂ ਸਗੋਂ ਦਸ਼ਹਿਰਾ ਬਹੁਤ ਸ਼ਾਨ ਸ਼ੌਕਤ ਨਾਲ ਮਨਾਇਆ ਜਾਂਦਾ ਹੈ । ਪਾਈ ਨੇ ਦੁਸ਼ਹਿਰਾ ਤੇ ਦੀਵਾਲੀ ਤਿਉਹਾਰਾਂ ਦਾ ਭਰਵਾਂ ਵਰਣਨ ਕੀਤਾ ਹੈ ।

ਗਿਆ, ਜਿਸ ਬਾਰੇ ਮੈਂ ਤੁਹਾਨੂੰ ਪਹਿਲਾਂ ਦੱਸ ਚੁੱਕਾ ਹਾਂ ਕਿ ਉਸ ਨੂੰ ਇਥੇ ਅਪਾਰ ਖੁਸ਼ੀ ਪ੍ਰਾਪਤ ਹੁੰਦੀ ਹੈ ਕਿਉਂਕਿ ਇਸ ਨੂੰ ਉਸ ਨੇ ਬਣਾਇਆ ਤੇ ਵਸਾਇਆ ਸੀ। ਰਾਜੇ ਨੇ ਇਹ ਨਗਰ ਦੋ ਵਰ੍ਹਿਆਂ ਵਿਚ ਬਣਾਇਆ ਸੀ। ਨਾਗਰਿਕਾਂ ਨੇ ਵੱਡੇ ਵੱਡੇ ਭੋਜ ਦੇ ਕੇ ਰਾਜੇ ਦਾ ਸੁਆਗਤ ਕੀਤਾ ਸੀ। ਗਲੀਆਂ ਵਿਚ ਕੀਮਤੀ ਕਪੜੇ ਫੈਲਾਏ ਗਏ ਸਨ ਅਤੇ ਅਨੇਕ ਵਿਜੈ-ਦੁਆਰ ਵੀ ਬਣਾਏ ਗਏ ਸਨ ਜਿਨ੍ਹਾਂ ਵਿਚੋਂ ਉਹ ਲੰਘਿਆ ਸੀ। ਇਸ ਨਗਰ ਵਿਚ ਰਾਜੇ ਨੇ ਆਪਣੀ ਗਾਰਦ ਦੇ ਦਸਤਿਆਂ ਦਾ ਇਕ ਹੋਰ ਪੁਨਰ-ਨਿਰੀਖਣ ਕੀਤਾ ਸੀ ਅਤੇ ਉਸ ਨੇ ਸਭ ਨੂੰ ਤਨਖਾਹ ਵੰਡੀ ਸੀ ਕਿਉਂਕਿ ਇਹ ਸਾਲ ਦਾ ਸ਼ੁਰੂ ਸੀ, ਅਤੇ ਇਨ੍ਹਾਂ ਦੇ ਸਾਲ ਦੇ ਸਾਲ ਤਨਖਾਹਾਂ ਦੇਣ ਦਾ ਰਿਵਾਜ ਹੈ। ਉਸ ਦੇ ਮਹਿਲਾਂ ਦੇ ਅਫਸਰਾਂ ਵਲੋਂ ਨਿਰੀਖਣ ਕੀਤਾ ਜਾਂਦਾ ਹੈ, ਅਤੇ ਉਹ ਹਰ ਕਿਸੇ ਦਾ ਨਾਂ ਅਤੇ ਚਿਹਰੇ ਜਾਂ ਸਰੀਰ ਤੇ ਲੱਗੇ ਕਿਸੇ ਨਿਸ਼ਾਨ ਨੂੰ ਦਰਜ ਕਰਦੇ ਹਨ। ਗਾਰਦ ਦੇ ਕੁਝ ਲੋਕਾਂ ਨੂੰ ਇਕ ਹਜ਼ਾਰ ਪਰਦਾਉ ਤਨਖਾਹ ਮਿਲਦੀ ਹੈ, ਕੁਝ ਨੂੰ ਅੱਠ ਸੌ, ਕੁਝ ਨੂੰ ਛੇ ਸੌ ਜਾਂ ਵਧੇਰੇ, ਅਤੇ ਕੁਝ ਵਧ ਜਾਂ ਘੱਟ; ਥੋੜ੍ਹਾ ਥੋੜ੍ਹਾ ਫ਼ਰਕ ਹੈ, ਅਤੇ ਕਰਮਚਾਰੀਆਂ ਵਿਚ ਵੀ ਫ਼ਰਕ ਹੈ। ਉਨ੍ਹਾਂ ਦੇ ਕੁਝ ਲੋਕ ਜਿਹੜੇ ਹੋਰਾਂ ਨਾਲੋਂ ਰੁਤਬੇ ਵਿਚ ਵੱਡੇ ਹਨ ਦੋ ਜਾਂ ਤਿੰਨ ਘੋੜੇ ਰਖਦੇ ਹਨ, ਅਤੇ ਹੋਰ ਕੋਲ ਇਕ ਤੋਂ ਵਧੀਕ ਘੋੜਾ ਨਹੀਂ। ਇਨ੍ਹਾਂ ਦਸਤਿਆਂ ਦੇ ਆਪਣੇ ਕਪਤਾਨ ਹਨ, ਅਤੇ ਆਦੇਸ਼ ਤੇ ਰਸਮ ਅਨੁਸਾਰ ਮਹੱਲ ਉਤੇ ਪਹਿਰਾ ਦੇਣ ਲਈ ਜਾਣ ਵਾਲੀ ਆਪਣੀ ਗਾਰਦ ਦੇ ਨਾਲ ਹਰ ਕਪਤਾਨ ਵੀ ਜਾਂਦਾ ਹੈ। ਰਾਜੇ ਦੀ ਗਾਰਦ ਵਿਚ ਪੰਜ ਸੌ ਘੋੜ ਸਵਾਰ ਹਨ, ਜੋ ਆਪਣੇ ਹਥਿਆਰਾਂ ਨਾਲ ਲੈਸ ਹੋ ਕੇ ਮਹਿਲ ਅੱਗੇ ਪਹਿਰਾ ਦਿੰਦੇ ਹਨ। ਤਲਵਾਰਾਂ ਤੇ ਢਾਲਾਂ ਨਾਲ ਲੈਸ ਦੋ ਟੁਕੜੀਆਂ ਮਹਿਲ ਦੇ ਅੰਦਰ ਵੀ ਤੈਨਾਤ ਹਨ।

ਜਿਵੇਂ ਕਿ ਮੈਂ ਪਹਿਲਾਂ ਦੱਸਿਆ ਹੈ ਰਾਜੇ ਦੇ ਨਵੇਂ ਨਗਰ ਵਿਚ ਆਉਣ ਪਿਛੋਂ ਕ੍ਰਿਸਟੋਵੋ ਡੀ ਫਿਗਿਰੇਡੋ ਨੇ ਉਸ ਤੋਂ ਮਿਹਰ ਦੀ ਨਜ਼ਰ ਮੰਗੀ ਕਿ ਉਹ ਉਨ੍ਹਾਂ ਨੂੰ ਬਿਸਨਾਗ ਦਾ ਮਹਿਲ ਦੇਖਣ ਦੀ ਆਗਿਆ ਬਖਸ਼ੇ ਕਿਉਂਕਿ ਉਸ ਨਾਲ ਬਹੁਤ ਸਾਰੇ ਪੁਰਤਗੇਜ਼ ਆਏ ਸਨ ਜਿਹੜੇ ਪਹਿਲਾਂ ਕਦੇ ਬਿਸਨਾਗ ਵਿਚ ਨਹੀਂ ਆਏ। ਉਨ੍ਹਾਂ ਨੂੰ ਇਹ ਮਹਿਲ ਦੇਖ ਕੇ ਖੁਸ਼ੀ ਪ੍ਰਾਪਤ ਹੋਵੇਗੀ ਅਤੇ ਜਦ ਵੀ ਰੱਬ ਦੇ ਫਜ਼ਲ ਨਾਲ ਉਹ ਵਾਪਸ ਪਰਤਣਗੇ ਤਾਂ ਆਪਣੇ ਹਮ-ਵਤਨਾਂ ਨੂੰ ਦੱਸਣ ਲਈ ਉਨ੍ਹਾਂ ਕੋਲ ਕੁਝ ਤਾਂ ਹੋਵੇਗਾ। ਰਾਜੇ ਨੇ ਤੁਰੰਤ ਹੁਕਮ ਦੇ ਦਿੱਤਾ ਕਿ ਉਨ੍ਹਾਂ ਨੂੰ ਉਸ ਦੇ ਕੁਝ ਰਣਵਾਸਾਂ ਨੂੰ ਦਿਖਾ ਦਿੱਤਾ ਜਾਵੇ ਕਿਉਂਕਿ ਉਸ ਦੀਆਂ ਰਾਣੀਆਂ ਨੂੰ ਛੱਡ ਕੇ ਇਨ੍ਹਾਂ ਨੂੰ ਕੋਈ ਨਹੀਂ ਦੇਖ ਸਕਦਾ। ਸਾਡੇ ਬਿਸਨਾਗ ਮੁੜਨ ਤੇ ਉਥੋਂ ਦੇ ਗਵਰਨਰ, ਸਾਲਵਟਿਨਿਕਾ ਦੇ ਭਾਈ ਗੰਡਾਰਾਜ਼ੋ[51] ਨੇ ਸਾਨੂੰ ਉਹ ਥਾਂ ਦਿਖਲਾ ਦਿੱਤਾ।

51. ਗੰਡਾਰਾਜ਼ੋ ਗੋਵਿੰਦਰਾਜ ਹੋਵੇਗਾ, ਜੋ ਸਾਲੁਵ ਟਿੰਮਾ ਦਾ ਭਾਈ ਸੀ।

ਤੁਹਾਨੂੰ ਪਤਾ ਹੋਵੇਗਾ ਕਿ ਦੁਆਰ ਅੰਦਰ ਪ੍ਰਵੇਸ਼ ਕਰਨ ਤੇ ਜਿਸ ਬਾਰੇ ਮੈਂ ਦੱਸ ਚੁੱਕਾ ਹਾਂ ਕਿ ਭੋਜ ਤੇ ਆਉਣ ਲਈ ਜਿਸ ਰਾਹੀਂ ਰਾਣੀਆਂ ਦੀ ਸੇਵਾ ਵਿਚ ਰਹਿਣ ਵਾਲੀਆਂ ਔਰਤਾਂ ਬਾਹਰ ਨਿਕਲਦੀਆਂ ਹਨ, ਉਸ ਦੇ ਸਾਹਮਣੇ ਉਸੇ ਵਰਗਾ ਇਕ ਹੋਰ ਦੁਆਰ ਹੈ। ਇਥੇ ਉਨ੍ਹਾਂ ਨੇ ਸਾਨੂੰ ਬਿਨਾਂ ਹਿਲੇ ਜੁਲੇ ਖਲੋਣ ਦਾ ਹੁਕਮ ਦਿੱਤਾ, ਸਾਡੀ ਗਿਣਤੀ ਕੀਤੀ। ਗਿਣਤੀ ਕਰਨ ਪਿਛੋਂ ਸਾਨੂੰ ਇਕ ਇਕ ਕਰਕੇ ਇਕ ਛੋਟੇ ਜਿਹੇ ਸਾਫ਼ ਸੁਥਰੇ ਫ਼ਰਸ਼ ਵਾਲੇ ਵਿਹੜੇ ਵਿਚ ਦਾਖ਼ਲ ਕੀਤਾ ਜਿਸ ਦੇ ਦੁਆਲੇ ਬਹੁਤ ਹੀ ਚਿੱਟੀਆਂ ਦੀਵਾਰਾਂ ਹਨ। ਇਸ ਵਿਹੜੇ ਦੇ ਅੰਤ ਤੇ, ਉਸ ਦੁਆਰ ਦੇ ਸਾਹਮਣੇ ਜਿਥੋਂ ਦੀ ਅਸੀਂ ਦਾਖ਼ਲ ਹੋਏ ਸਾਂ, ਖੱਬੇ ਵੰਨੇ ਐਨ ਜੁੜਵਾਂ ਇਕ ਹੋਰ ਵਿਹੜਾ ਹੈ, ਅਤੇ ਇਕ ਹੋਰ ਬੰਦ ਵਿਹੜਾ ਹੈ; ਸਾਹਮਣਾ ਦਰਵਾਜ਼ਾ ਰਾਜੇ ਦੇ ਨਿਵਾਸ ਦਾ ਦਰਵਾਜ਼ਾ ਹੈ। ਇਸ ਦਰਵਾਜ਼ੇ ਦੇ ਬਾਹਰ ਦੋ ਸਜਿੰਦ ਮੂਰਤਾਂ ਉਨ੍ਹਾਂ ਦੀ ਆਪਣੀ ਸ਼ੈਲੀ ਵਿਚ ਬਣੀਆਂ ਹਨ ਜੋ ਇਸ ਤਰ੍ਹਾਂ ਹਨ; ਸੱਜੇ ਵੰਨੇ ਇਸ ਰਾਜੇ ਦੇ ਪਿਤਾ ਦੀ ਅਤੇ ਖੱਬੇ ਵੰਨੇ ਇਸ ਰਾਜੇ ਦੀ ਮੂਰਤ ਹੈ। ਪਿਤਾ ਸਾਂਵਲਾ ਸੀ ਅਤੇ ਆਪਣੇ ਪੁੱਤਰ ਨਾਲੋਂ ਤਕੜੇ ਡੀਲ ਡੌਲ ਵਾਲਾ ਸੀ। ਉਨ੍ਹਾਂ ਦੇ ਉਹੋ ਜਿਹੇ ਵਸਤਰ ਤੇ ਗਹਿਣੇ ਪਾਏ ਹੋਏ ਹਨ ਜਿਹੋ ਜਿਹੇ ਉਹ ਆਪਣੇ ਜੀਵਨ ਕਾਲ ਵਿਚ ਪਹਿਨਦੇ ਸਨ। ਮਗਰੋਂ, ਇਸ ਦੁਆਰ ਤੋਂ ਲੰਘਾਉਣ ਵੇਲੇ ਉਨ੍ਹਾਂ ਨੇ ਮੁੜ ਸਾਡੀ ਗਿਣਤੀ ਕੀਤੀ। ਉਨ੍ਹਾਂ ਵਲੋਂ ਗਿਣਤੀ ਮੁਕੰਮਲ ਕਰ ਲੈਣ ਪਿਛੋਂ ਅਸੀਂ ਇਕ ਨਿੱਕੇ ਜਿਹੇ ਘਰ ਵਿਚ ਦਾਖ਼ਲ ਹੋਏ ਜਿਸ ਵਿਚ ਜੋ ਕੁਝ ਸੀ ਉਹ ਹੁਣ ਵਰਣਨ ਕਰਾਂਗਾ।

ਅੰਦਰ ਵੜਣ ਤੇ, ਖੱਬੇ ਵੰਨੇ ਇਕ ਉਤੇ ਦੂਜਾ ਦੋ ਭਵਨ ਹਨ, ਜੋ ਇਸ ਤਰ੍ਹਾਂ ਹਨ : ਹੇਠਲਾ ਜ਼ਮੀਨ ਦੇ ਪੱਧਰ ਤੋਂ ਨੀਵਾਂ ਹੈ ਜਿਸ ਦੀਆਂ ਦੋਵੇਂ ਪੌੜੀਆਂ ਸੋਨੇ ਦੀ ਝਾਲ ਕੀਤੇ ਤਾਂਬੇ ਨਾਲ ਕੱਜੀਆਂ ਹਨ, ਅਤੇ ਉਥੋਂ ਲੈ ਕੇ ਉਪਰ ਤਕ ਸਭ ਸੋਨੇ ਦੀਆਂ ਸਲਾਖਾਂ ਹਨ (ਮੈਂ ਸੋਨੇ ਦੀ 'ਝਾਲ' ਨਹੀਂ ਕਹਿੰਦਾ ਸਗੋਂ ਅੰਦਰ 'ਸਲਾਖਾਂ' ਹਨ) ਅਤੇ ਇਸ ਦੇ ਬਾਹਰ ਇਕ ਕਲਸ-ਆਕਾਰ[52] ਹੈ। ਇਸ ਦਾ ਚੌਰਸ ਪੋਰਚ ਬਾਂਸਾਂ ਦਾ ਬਣਿਆ ਹੈ ਜਿਸ ਉਤੇ ਮਾਣਕਾਂ, ਹੀਰਿਆਂ ਤੇ ਹੋਰ ਕਈ ਕਿਸਮ ਦੇ ਬਹੁ-ਕੀਮਤੀ ਪੱਥਰਾਂ ਤੇ ਮੋਤੀਆਂ ਦਾ ਕੰਮ ਹੋਇਆ ਹੈ, ਅਤੇ ਪੋਰਚ ਦੇ ਉਪਰ ਇਹਨਾਂ ਦੇ ਹੀ ਦੋ ਝਮਕੇ (ਪੈਂਡੈਂਟ) ਹਨ। ਇਸ ਭਵਨ ਵਿਚ ਇਕ ਬਿਸਤਰ ਹੈ ਜਿਸ ਦੀਆਂ ਪੋਰਚ ਵਰਗੀਆਂ ਹੀ ਪੌੜੀਆਂ ਹਨ, ਜਿਸ ਦੀਆਂ ਸਲਾਖਾਂ ਸੋਨੇ ਨਾਲ ਢੱਕੀਆਂ ਹਨ, ਅਤੇ

52. ਅਸੀਂ ਕਲਪਨਾ ਕਰ ਸਕਦੇ ਹਾਂ ਕਿ ਇਸ ਪੈਰੇ ਵਿਚ ਉਹ ਕਮਲ ਮਹਿਲ ਦਾ ਵਰਣਨ ਕਰ ਰਿਹਾ ਹੈ। ਹੰਪੀ ਦੇ ਖੰਡਰਾਂ ਵਿਚ, ਇਹ ਇਕੋ ਇਕ ਉਭਰੀ ਹੋਈ ਦੋ ਭਵਨਾਂ ਵਾਲੀ ਸਿਵਲ ਇਮਾਰਤ ਹੈ ਜਿਹੜੀ ਕੁਝ ਚੰਗੀ ਹਾਲਤ ਵਿਚ ਹੈ। ਪਾਈ ਵਲੋਂ ਕੀਤਾ ਵਰਣਨ ਘਟ ਜਾਂ ਵਧ ਇਸ ਇਮਾਰਤ ਨਾਲ ਮਿਲਦਾ ਹੈ।

ਇਸ ਉਤੇ ਕਾਲੀ ਸਾਟਨ ਦੀ ਇਕ ਤਲਾਈ ਵਿਛੀ ਸੀ। ਇਸ ਦੇ ਚੁਪਾਸੇ ਇਕ ਸਿਰੇ ਤੋਂ ਦੂਜੇ ਤਕ ਮੋਤੀਆਂ ਦੀ ਇਕ ਰੇਲਿੰਗ ਲੱਗੀ ਸੀ। ਇਸ ਉਤੇ ਦੋ ਗਾਵੇ (Cushions) ਰਖੇ ਸਨ ਅਤੇ ਹੋਰ ਕੋਈ ਕੱਜਣ ਨਹੀਂ ਸੀ। ਉਪਰਲੇ ਭਵਨ ਬਾਰੇ ਮੈਂ ਨਹੀਂ ਕਹਾਂਗਾ ਕਿ ਇਸ ਵਿਚ ਕੁਝ ਹੋਵੇ ਕਿਉਂਕਿ ਮੈਂ ਉਸ ਨੂੰ ਦੇਖਿਆ ਨਹੀਂ, ਕੇਵਲ ਸੱਜੇ ਵੰਨੇ ਵਾਲਾ ਨਿਚਲਾ ਹੀ ਦੇਖਿਆ ਸੀ। ਇਸ ਘਰ ਵਿਚ ਤਰਾਸ਼ੇ ਹੋਏ ਪੱਥਰਾਂ ਦੇ ਥਮਲਿਆਂ ਵਾਲਾ ਇਕ ਕਮਰਾ ਹੈ, ਇਹ ਸਾਰਾ ਕਮਰਾ, ਭਵਨ ਵੀ ਤੇ ਕੰਧਾਂ ਵੀ, ਉਪਰ ਤੋਂ ਲੈ ਕੇ ਹੇਠ ਤਕ ਹਾਥੀ ਦੰਦ ਦਾ ਹੈ। ਉਪਰਲੀਆਂ ਬੱਲੀਆਂ ਦੇ ਥਮਲਿਆਂ ਉਤੇ ਨਿਰੇ ਹਾਥੀ ਦੰਦ ਦੇ ਬਣੇ ਗੁਲਾਬ ਅਤੇ ਕਮਲ ਫੁੱਲ ਸਨ, ਅਤੇ ਸਭ ਕੁਝ ਏਨਾ ਸੁਹਣਾ ਬਣਿਆ ਸੀ ਕਿ ਇਸ ਨਾਲੋਂ ਵਧੀਆ ਹੋ ਹੀ ਨਹੀਂ ਸਕਦਾ — ਇਹ ਏਨਾ ਕੀਮਤੀ ਅਤੇ ਖੂਬਸੂਰਤ ਹੈ ਕਿ ਤੁਹਾਨੂੰ ਹੋਰ ਕਿਧਰੇ ਇਸ ਤਰ੍ਹਾਂ ਦਾ ਮਿਲ ਹੀ ਨਹੀਂ ਸਕਦਾ। ਇਸੇ ਵੰਨੇ ਉਹਨਾਂ ਸਾਰੇ ਲੋਕਾਂ ਦੀ ਜੀਵਨ-ਜਾਂਚ ਚਿਤ੍ਰਿਤ ਹੈ ਜੋ ਪੁਰਤਗੇਜ਼ਾਂ ਤਕ ਇਥੇ ਆਏ ਹਨ। ਇਹਨਾਂ ਚਿੱਤਰਾਂ ਰਾਹੀਂ ਰਾਣੀਆਂ ਦੇਖ ਸਕਦੀਆਂ ਹਨ ਕਿ ਹਰ ਕੋਈ ਇਥੋਂ ਤਕ ਕਿ ਅੰਨ੍ਹੇ ਤੇ ਭਿਖਾਰੀ ਵੀ, ਆਪਣੇ ਮੁਲਕ ਵਿਚ ਕਿਵੇਂ ਰਹਿੰਦੇ ਹਨ। ਇਸ ਘਰ ਵਿਚ ਢੇਰ ਸੋਨੇ ਨਾਲ ਢੱਕੀਆਂ ਦੋ ਕੁਰਸੀਆਂ ਹਨ, ਚਾਂਦੀ ਦਾ ਇਕ ਮੰਜਾ ਹੈ ਤੇ ਪਰਦੇ ਹਨ। ਇਥੇ ਮੈਂ ਹਰੀ ਸੂਰਯਕਾਂਤ ਮਣੀ (ਜਾਸਪਰ) ਦੀ ਇਕ ਛੋਟੀ ਤਖ਼ਤੀ ਦੇਖੀ, ਜਿਸ ਨੂੰ ਇਸ ਘਰ ਵਿਚ ਇਕ ਮਹਾਨ ਵਸਤ ਮੰਨਿਆ ਜਾਂਦਾ ਹੈ। ਇਸ ਮਣੀ ਦੇ ਨੇੜੇ, ਅਰਥਾਤ ਕੁਝ ਡਾਟਾਂ ਦੇ ਥੱਲੇ ਜਿਥੇ ਮਹਿਲਾਂ ਦੇ ਅੰਦਰ ਪ੍ਰਵੇਸ਼ ਹੁੰਦਾ ਹੈ, ਇਕ ਛੋਟਾ ਦਰਵਾਜ਼ਾ ਹੈ ਜਿਸ ਨੂੰ ਤਾਲਾ ਵੱਜਾ ਹੈ। ਉਹਨਾਂ ਨੇ ਸਾਨੂੰ ਦੱਸਿਆ ਕਿ ਇਸ ਦੇ ਅੰਦਰ ਪਹਿਲੇ ਕਿਸੇ ਰਾਜੇ ਦਾ ਕੋਈ ਖਜ਼ਾਨਾ ਪਿਆ ਹੈ।

ਇਸ ਘਰ ਤੋਂ ਬਾਹਰ ਨਿਕਲਦੇ ਹੀ ਅਸੀਂ ਬਹੁਤ ਵਧੀਆ ਪਲਸਤਰ ਵਾਲੇ ਜਾਨਵਰਾਂ ਦੀ ਲੜਾਈ ਕਰਨ ਵਾਲੇ ਮੈਦਾਨ ਜਿਡੇ ਇਕ ਵਿਹੜੇ ਵਿਚ ਦਾਖ਼ਲ ਹੋਏ। ਲਗਭਗ ਵਿਚਕਾਰ ਜਿਹੇ ਲਕੜੀ ਦੇ ਕੁਝ ਥਮਲੇ ਹਨ, ਜਿਸ ਦੇ ਸਾਰੇ ਸਿਖਰਲੇ ਬਾਲੇ ਤਾਂਬੇ ਦੇ ਗਿਲਟ ਨਾਲ ਢੱਕੇ ਹਨ ਅਤੇ ਜਿਸ ਦੇ ਮੱਧ ਵਿਚ ਹੁੱਕਾਂ ਵਾਲੀਆਂ ਚਾਂਦੀ ਕੜੀਆਂ ਦੀਆਂ ਇਕ ਦੂਜੇ ਵਿਚ ਫਸੀਆਂ ਚਾਰ ਜੰਜੀਰਾਂ ਹਨ। ਇਹ ਰਾਣੀਆਂ ਦੇ ਝੂਲੇ ਦੇ ਕੰਮ ਵਿਚ ਆਉਂਦੀਆਂ ਹਨ। ਇਸ ਵਿਹੜੇ ਦੇ ਪ੍ਰਵੇਸ਼ ਦੇ ਸੱਜੇ ਪਾਸੇ ਅਸੀਂ ਚਾਰ ਜਾਂ ਪੰਜ ਪੌੜੀਆਂ ਉਪਰ ਚੜ੍ਹੇ ਅਤੇ ਮੇਰੇ ਵਲੋਂ ਪਹਿਲਾਂ ਦੱਸੇ ਹੋਇਆਂ ਵਾਂਗ ਕੁਝ ਸੁੰਦਰ ਘਰਾਂ ਵਿਚ ਦਾਖ਼ਲ ਹੋਏ। ਉਹਨਾਂ ਦੇ ਘਰ ਇਕ ਮੰਜ਼ਲੇ ਹਨ ਤੇ ਉਹਨਾਂ ਦੀਆਂ ਛੱਤਾਂ ਪੱਧਰ ਹਨ, ਭਾਵੇਂ ਸਿਖਰ ਹੋਰ ਵੀ ਮਕਾਨ ਹੋਣਗੇ। ਨਕਸ਼ਾ ਚੰਗਾ ਹੈ, ਅਤੇ ਉਹ ਪੁਸ਼ਤਿਆਂ ਵਰਗੇ ਹਨ। ਉਥੇ ਬਹੁਤ ਸਾਰੇ ਥਮਲਿਆਂ ਤੇ ਬਣੀ ਇਕ ਇਮਾਰਤ ਹੈ ਜੋ ਪੱਥਰਕਾਰੀ ਹੈ, ਛੱਤ ਦਾ ਵੀ ਸਾਰਾ ਕੰਮ ਇਸੇ ਤਰ੍ਹਾਂ ਦਾ ਹੈ।

ਬਾਕੀ ਸਭ ਕੁਝ ਲੱਕੜੀ (Maneria) ਦਾ ਹੈ, ਅਤੇ ਸਾਰੇ ਥਮਲੇ[53] (ਹੋਰ ਸਾਰੇ ਕੰਮ ਸਮੇਤ) ਸੋਨੇ ਦੀ ਝਾਲ ਵਾਲੇ ਹਨ ਅਤੇ ਇੰਜ ਜਾਪਦੇ ਹਨ ਜਿਵੇਂ ਸੋਨੇ ਨਾਲ ਢੱਕੇ ਹੋਣ ।

ਮੁੜ, ਇਸ ਇਮਾਰਤ ਦੀ ਧੁੰਨੀ ਵਿਚ ਗਭੇ ਜਿਹੇ ਨੱਚਦੀਆਂ ਔਰਤਾਂ ਦੀਆਂ ਅਨੇਕਾਂ ਮੂਰਤਾਂ ਨਾਲ ਢੱਕੀ ਛਤਰੀ ਚਾਰ ਥਮਲਿਆਂ ਦੇ ਸਹਾਰੇ ਖੜ੍ਹੀ ਹੈ, ਪੱਥਰਕਾਰੀ ਵਾਲੀਆਂ ਕੁਝ ਹੋਰ ਲਘੂ ਮੂਰਤਾਂ ਵੀ ਹਨ । ਇਹ ਸਭ ਵੀ ਸੋਨੇ ਦੀ ਝਾਲ ਕੀਤੇ ਹਨ ਅਤੇ ਪੱਤੀਆਂ ਦੀਆਂ ਅੰਦਰਲੀਆਂ ਤਹਿਆਂ ਤੇ ਲਾਲ ਰੰਗ ਕੀਤਾ ਹੈ ਜਿਹੜੀਆਂ ਸ਼ਿਲਪ ਤੋਂ ਵੱਖਰੀਆਂ ਹੀ ਦਿੱਸਦੀਆਂ ਹਨ । ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਹ ਇਸ ਇਮਾਰਤ ਨੂੰ ਵਰਤੋਂ ਵਿਚ ਨਹੀਂ ਲਿਆਉਂਦੇ ਕਿਉਂਕਿ ਇਹ ਉਹਨਾਂ ਦੇ ਦੇਵਤਾ ਅਤੇ ਮੰਦਰ ਦੀ ਹੈ । ਇਸ ਦੇ ਅੰਤ ਤੇ ਇਕ ਛੰਦ ਬੰਦ ਦਰਵਾਜ਼ਾ ਹੈ ਜਿਥੇ ਮੂਰਤੀ ਹੈ । ਜਦ ਵੀ ਉਹ ਲੋਕ ਇਸ ਦੇਵਤੇ ਦਾ ਕੋਈ ਤਿਉਹਾਰ ਮਨਾਉਂਦੇ ਹਨ, ਉਹ ਇਸ ਨੂੰ ਸੁਨਹਿਰੀ ਤਖ਼ਤ ਤੇ ਸਥਾਪਤ ਕਰਦੇ ਅਤੇ ਉਸ ਛਤਰੀ ਦੇ ਹੇਠਾਂ ਰਖਦੇ ਹਨ ਜੋ ਇਸ ਵਾਸਤੇ ਬਣਾਈ ਗਈ ਹੈ । ਫੇਰ ਬ੍ਰਾਹਮਣ ਆਪਣੀਆਂ ਰਸਮਾਂ ਪੂਰੀਆਂ ਕਰਨ ਲਈ ਇਥੇ ਆਉਂਦੇ ਹਨ, ਅਤੇ ਨਾਚੀਆਂ ਕੁੜੀਆਂ ਨਾਚ ਕਰਦੀਆਂ ਹਨ ।

ਇਸ ਇਮਾਰਤ ਤੋਂ ਉੱਤਰ ਕੇ ਅਸੀਂ ਵਿਹੜੇ ਦੇ ਖੱਬੇ ਵੰਨੇ ਗਏ, ਅਤੇ ਇਕ ਵਰਾਂਡੇ ਵਿਚ ਦਾਖਲ ਹੋਏ ਜੋ ਲੰਮੇ ਦਾਅ ਨਾਲ ਨਾਲ ਚਲਦਾ ਹੈ, ਜਿਸ ਵਿਚ ਅਸੀਂ ਕੁਝ ਵਸਤਾਂ ਦੇਖੀਆਂ । ਵਹਾਂਡੇ ਵਿਚ ਦਾਖਲ ਹੁੰਦਿਆਂ ਇਕ ਚਾਰਪਾਈ ਚਾਂਦੀ ਦੀਆਂ ਸੰਗਲੀਆਂ ਨਾਲ ਹਵਾ ਵਿਚ ਲਟਕਾਈ ਮਿਲਦੀ ਹੈ । ਚਾਰਪਾਈ ਦੇ ਪਾਵੇ ਸੋਨੇ ਦੀਆਂ ਡੰਡੀਆਂ ਨਾਲ ਏਨੇ ਸੋਹਣੇ ਬਣੇ ਸਨ ਕਿ ਇਸ ਨਾਲੋਂ ਵਧੀਆ ਹੋ ਹੀ

---

53. ਮਹਿਲਾਂ ਦਾ ਅਨੁਵਾਦ ਥਾਵਾਂ ਕਰਕੇ ਵੀ ਕੀਤਾ ਜਾ ਸਕਦਾ ਹੈ । ਵਾਸਤਵ ਵਿਚ, ਨਾ ਹੀ ਅਸਲੀ ਮਹਿਲ ਤੇ ਨਾ ਹੀ ਹਰਮ ਉਹਨਾਂ ਨੂੰ ਦਿਖਾਇਆ ਗਿਆ ਸੀ । ਕੇਵਲ ਕੁਝ ਜ਼ਰੂਰੀ ਥਾਵਾਂ ਜਿਥੇ ਰਾਜਾ ਆਪਣੀਆਂ ਰਾਣੀਆਂ ਅਤੇ ਹੋਰ ਔਰਤਾਂ ਕੋਲ ਜਾਂਦਾ ਸੀ ਉਹਨਾਂ ਨੂੰ ਦਿਖਾਈਆਂ ਗਈਆਂ ਸਨ । ਐਨ ਥਮਲਿਆਂ ਨਾਲ ਨਿਰਮਿਤ ਹਾਲ ਵਿੱਠਲ ਮੰਦਰ ਦੇ ਥਮਲਿਆਂ ਵਾਲੇ ਹਾਲ ਵਰਗਾ ਲੱਗਦਾ ਹੋਵੇਗਾ । ਕੁਲ ਮਿਲਾ ਕੇ ਇਹ ਵਰਗ ਸਾਡੀ ਸੋਚ ਨੂੰ ਇਕ ਮੰਦਰ ਤਕ ਅਤੇ ਸੰਭਵ ਰੂਪ ਵਿਚ ਵਿੱਠਲ ਮੰਦਰ ਤਕ ਲੈ ਜਾਂਦਾ ਹੈ । ਯਾਦ ਰੱਖਣਾ ਚਾਹੀਦਾ ਹੈ ਕਿ ਸੰਗੀਤਕ ਅਰਧ-ਥਮਲਿਆਂ ਵਾਲਾ 'ਮਹਾ ਮੰਡਪ' ਪਾਈ ਦੀ ਇਸ ਮੰਦਰ ਫੇਰੀ ਵੇਲੇ ਅਜੇ ਬਣਿਆ ਨਹੀਂ ਸੀ । ਇਹ ਮੰਡਪ 1541 ਮਗਰੋਂ ਹੀ ਇਸ ਮੰਦਰ ਵਿਚ ਬਣਾਇਆ ਗਿਆ ਕਿਉਂਕਿ ਇਸ ਮੰਡਪ ਦੀਆਂ ਉੱਤਰੀ ਪੌੜੀਆਂ ਤੇ ਸ਼ੱਕ 1463 ਪੱਲਵ ਸੰਵਤਸਰ ਉਕਰਿਆ ਹੋਇਆ ਹੈ, ਭਾਵੇਂ ਤਾਰੀਖ ਦੇ ਹੋਰ ਸਾਰੇ ਵਿਸਤਾਰ ਲੁਪਤ ਹੋ ਚੁਕੇ ਹਨ ।

ਨਹੀਂ ਸਕਦੇ ਅਤੇ ਚਾਰਪਾਈ ਦੀਆਂ ਆਹਮਣੀਆਂ ਸਾਹਮਣੀਆਂ ਡਸਾਂ ਸੋਨੇ ਨਾਲ ਢੱਕੀਆਂ ਸਨ। ਇਸ ਚਾਰਪਾਈ ਮੂਹਰੇ ਇਕ ਹੋਰ ਭਵਨ ਸੀ ਜਿਥੇ ਇਕ ਹੋਰ ਚਾਰਪਾਈ ਦੇ ਪਾਵੇ ਸੋਨੇ ਦੇ ਸਨ ਤੇ ਬਹੁ-ਕੀਮਤੀ ਪੱਥਰਾਂ ਨਾਲ ਜੜੇ ਹੋਏ ਸਨ, ਅਤੇ ਡਸਾਂ ਸੋਨੇ ਨਾਲ ਢੱਕੀਆਂ ਸਨ। ਇਸ ਭਵਨ ਦੇ ਉਤੇ ਇਕ ਹੋਰ ਛੋਟਾ ਭਵਨ ਸੀ ਜਿਸ ਵਿਚ ਹੋਰ ਕੁਝ ਵੀ ਨਹੀਂ ਸੀ ਪਰ ਇਸ ਨੂੰ ਪੇਂਟ ਕਰਕੇ ਸੋਨੇ ਦਾ ਪਾਣੀ ਫੇਰਿਆ ਹੋਇਆ ਸੀ। ਇਸ ਭਵਨ ਨੂੰ ਪਾਰ ਕਰਕੇ, ਉਸੇ ਵਰਾਂਡੇ ਦੇ ਨਾਲ ਨਾਲ ਸਾਹਮਣੇ ਇਕ ਭਵਨ ਸੀ ਜੋ ਇਸ ਰਾਜੇ ਨੇ ਆਦੇਸ਼ ਦੇ ਕੇ ਬਣਵਾਇਆ ਸੀ। ਬਾਹਰਵਾਰ ਰਣਚੰਡੀ ਵਾਂਗ ਤੀਰ ਕਮਾਨ ਵਾਲੀਆਂ ਤ੍ਰੀਮਤਾਂ ਦੀਆਂ ਮੂਰਤਾਂ ਸਨ। ਉਹਨਾਂ ਨੇ ਇਸ ਭਵਨ ਨੂੰ ਪੇਂਟ ਕਰਨਾ ਸ਼ੁਰੂ ਕੀਤਾ ਸੀ। ਉਹਨਾਂ ਸਾਨੂੰ ਦੱਸਿਆ ਕਿ ਇਹ ਹੋਰਾਂ ਨਾਲੋਂ ਚੰਗੇਰਾ ਹੋਣਾ ਚਾਹੀਦਾ ਹੈ ਅਤੇ ਇਸ ਨੂੰ ਹੇਠਾਂ ਫਰਸ਼ ਨੂੰ ਤੇ ਹੋਰ ਸਾਰੇ ਵੀ ਸੋਨੇ ਦੀਆਂ ਪੱਤਰੀਆਂ ਲੱਗਣੀਆਂ ਸਨ। ਇਸ ਵਰਾਂਡੇ ਵਿਚੋਂ ਲੰਘਦਿਆਂ ਅਤੇ ਦੂਜੇ ਉਚੇਰੇ ਭਵਨ ਤਕ ਚੜ੍ਹਦਿਆਂ ਅਸੀਂ ਇਕ ਸਿਰੇ ਤੇ ਸੋਨੇ ਦੀਆਂ ਤਿੰਨ ਦੇਗਾਂ ਦੇਖੀਆਂ, ਏਨੀਆਂ ਵੱਡੀਆਂ ਕਿ ਹਰੇਕ ਵਿਚ ਉਹ ਅੱਧੀ ਗਾਂ ਰਿੰਨ੍ਹ ਸਕਦੇ ਸਨ, ਅਤੇ ਉਹਨਾਂ ਦੇ ਨਾਲ ਚਾਂਦੀ ਦੀਆਂ ਕੁਝ ਹੋਰ ਬਹੁਤ ਵੱਡੀਆਂ ਦੇਗਾਂ ਸਨ, ਅਤੇ ਸੋਨੇ ਦੇ ਨਿੱਕੇ ਅਤੇ ਕੁਝ ਵੱਡੇ ਭਾਂਡੇ ਸਨ। ਉਥੋਂ ਇਕ ਛੋਟੀ ਪੌੜੀ ਥਾਣੀ ਅਸੀਂ ਉਪਰ ਗਏ ਅਤੇ ਇਕ ਛੋਟੇ ਦੁਆਰ ਰਾਹੀਂ ਇਕ ਇਮਾਰਤ ਵਿਚ ਦਾਖਲ ਹੋਏ, ਜੋ ਇਸ ਤਰ੍ਹਾਂ ਦੀ ਹੈ। ਇਹ ਗੱਲ[54] ਉਹ ਥਾਂ ਦੀ ਹੈ ਜਿਥੇ ਰਾਜਾ ਆਪਣੀਆਂ ਰਾਣੀਆਂ ਨੂੰ ਨਾਚ ਸਿੱਖਣ ਲਈ ਘੱਲਦਾ ਹੈ। ਇਹ ਇਕ ਲੰਮਾ ਹਾਲ ਹੈ ਬਹੁਤ ਚੌੜਾ ਨਹੀਂ, ਥਮਲਿਆਂ ਉਤੇ ਪੱਥਰ ਦੀ ਸ਼ਿਲਪਕਾਰੀ ਹੈ, ਜੋ ਕੰਧ ਤੋਂ ਲਗਭਗ ਇਕ ਹੱਥ ਭਰ ਦੀ ਦੂਰੀ ਤੇ ਹਨ; ਇਕ ਦੂਜੇ ਵਿਚ ਡੇਢ ਹੱਥ ਦੀ ਦੂਰੀ ਹੈ, ਸ਼ਾਇਦ ਕੁਝ ਵਧ ਵੀ ਹੋਵੇ। ਇਹ ਥਮਲੇ[55] ਸਾਰੀ ਇਮਾਰਤ ਦੁਆਲੇ ਇਸੇ ਢੰਗ ਨਾਲ ਖੜੋਤੇ ਹਨ; ਉਹ ਅਰਧ-ਥਮਲੇ ਹਨ, ਹੋਰ ਖੋਖਲੇਪਨ (?) ਸਮੇਤ ਸਾਰੇ

---

54. ਇਹ ਵਰਣਨ ਸਾਨੂੰ 10 ਥਮਲਿਆਂ ਵਾਲੇ ਹਾਲ ਬਾਰੇ ਸੋਚਣ ਲਈ ਪ੍ਰੇਰਦਾ ਹੈ। ਇਹ ਹਾਲ 1516 (ਸ਼ੱਕ 1438 ਧਾਤੂ ਸੰਵਤਸਰ) ਵਿਚ ਬਣਾਇਆ ਗਿਆ ਸੀ। ਥਮਲੇ ਬਾਂਹ ਭਰ ਜਾਂ ਥੋੜ੍ਹੀ ਜ਼ਿਆਦਾ ਲੰਬਾਈ ਤੇ ਹਨ ਜਿਵੇਂ ਕਿ ਪਾਈ ਦੱਸਦਾ ਹੈ। ਹਰ ਥਮਲੇ ਤੇ ਹੋਰ ਕਿਸੇ ਮੰਡਪ ਨਾਲੋਂ ਕਿਤੇ ਵਧੇਰੇ ਨਾਚ ਮੁਦਰਾਵਾਂ ਅੰਕਤ ਹਨ। ਇਹ ਹਾਲ ਇਸ ਦੀ ਲੰਬਾਈ ਦੇ ਮੁਕਾਬਲੇ ਬਹੁਤ ਚੌੜਾ ਨਹੀਂ ਹੈ, ਭਾਵੇਂ ਬਾਹਰੋਂ ਇਹ ਇਕ ਲੰਮੇ ਹਾਲ ਵਰਗਾ ਜਾਪਦਾ ਹੈ।

55. ਹੁਣ ਵੀ, ਇਸ ਵਿੱਠਲ ਮੰਦਰ ਦੀ ਪਰਿਕਰਮਾ ਦੇ ਚਾਰੇ ਪਾਸੇ, ਸਾਨੂੰ ਥਮਲੇ ਅਤੇ ਅਰਧ-ਥਮਲੇ ਮਿਲਦੇ ਹਨ।

ਗਿਲਟ ਦੇ ਬਣੇ ਹਨ ।[56] ਸਿਖਰ ਦੇ ਸਹਾਰਿਆਂ ਜਾਂ ਪਾਇਦਾਨਾਂ ਉਤੇ ਹਾਥੀਆਂ ਜਾ ਹੋਰ ਸ਼ਕਲਾਂ ਦੇ ਵੱਡੇ ਵੱਡੇ ਜੰਗਲੀ ਜਾਨਵਰ ਹਨ । ਇਹ ਖੁਲ੍ਹਾ ਹੈ ਤਾਂ ਜੋ ਇਸ ਦੇ ਅੰਦਰਵਾਰ ਦੇਖਿਆ ਜਾ ਸਕਦਾ ਹੈ ਅਤੇ ਇਹਨਾਂ ਜੰਗਲੀ ਜਾਨਵਰਾਂ ਦੇ ਅੰਦਰਲੇ ਵੰਨੇ ਹੋਰ ਮੂਰਤਾਂ ਹਨ, ਹਰ ਕਿਸੇ ਨੂੰ ਆਪਣੇ ਗੁਣ-ਸੁਭਾਉ ਅਨੁਸਾਰ ਟਿਕਾਇਆ ਗਿਆ ਹੈ । ਪਿੱਠ ਨਾਲ ਪਿੱਠ ਜੋੜੀ ਖੜੇ ਇਨਸਾਨਾਂ ਦੀਆਂ ਅਤੇ ਹੋਰ ਕਈ ਕਿਸਮ ਦੇ ਜੰਗਲੀ ਜਾਨਵਰਾਂ ਦੀਆਂ ਮੂਰਤਾਂ ਵੀ ਹਨ । ਇਕ ਥਮਲੇ ਤੋਂ ਦੂਜੇ ਤਕ ਇਕ ਚਰਮਪਟ (ਪੈਨਲ) ਵਰਗਾ ਚਰਮਪਟ (architrave) ਹੈ ਅਤੇ ਇਕ ਥੰਮੇ ਤੋਂ ਦੂਜੇ ਤਕ ਇਹੋ ਜਿਹੇ ਕਈ ਚਰਮਪਟ ਹਨ, ਇਥੇ ਸੋਨੇ ਮੜ੍ਹੀਆਂ ਅਤੇ ਹੱਥ ਭਰ ਦੀਆਂ ਖਜੂਰਾਂ ਦੀਆਂ ਮੂਰਤਾਂ ਵੀ ਹਨ । ਹਰ ਪੈਨਲ (ਚਰਮਪਟ) ਇਸ ਤਰ੍ਹਾਂ ਰਖਿਆ ਹੋਇਆ ਹੈ । ਇਹ ਮੂਰਤਾਂ ਸਾਰੀ ਇਮਾਰਤ ਉਤੇ ਹਨ ਅਤੇ ਥੰਮਿਆਂ ਉਤੇ ਹੋਰ ਮੂਰਤਾਂ ਹਨ, ਛੋਟੀਆਂ, ਕੁਝ ਹੋਰ ਵਧੇਰੇ ਲਘੂ ਚਿੱਤਰਾਂ ਨਾਲ, ਅਤੇ ਕੁਝ ਹੋਰ ਮੂਰਤਾਂ ਇਸ ਤਰ੍ਹਾਂ ਹਨ ਕਿ ਮੈਂ ਇਕ ਥਮਲੇ ਤੋਂ ਦੂਜੇ ਥਮਲੇ ਦੇ ਡਿਜ਼ਾਈਨਾਂ ਵਿਚ ਇਸ ਕਾਰਜ ਨੂੰ ਆਕਾਰ ਵਿਚ ਹੌਲੀ ਹੌਲੀ ਘਟਦਾ ਹੋਇਆ ਦੇਖਿਆ । ਹਰ ਵਾਰ ਫੈਲਾਉ ਦਾ ਆਕਾਰ ਛੋਟਾ ਹੁੰਦਾ ਹੁੰਦਾ ਖਤਮ ਹੁੰਦਾ ਦੇਖਿਆ । ਇੰਜ ਹੌਲੀ ਹੌਲੀ ਇਹ ਸੰਕੁਚਿਤ ਹੁੰਦਾ ਗਿਆ ਜਦ ਤਕ ਕਿ ਸ਼ਿਲਪਕਾਰੀ ਦਾ ਸਾਰਾ ਕੰਮ ਮਾਤਰ ਇਕ ਗੁੰਬਦ ਨਹੀਂ ਬਣ ਗਿਆ, ਏਨਾ ਸੁੰਦਰ ਗੁੰਬਦ ਜੋ ਮੈਂ ਪਹਿਲਾਂ ਨਹੀਂ ਦੇਖਿਆ । ਇਹਨਾਂ ਮੂਰਤਾਂ ਅਤੇ ਥਮਲਿਆਂ ਵਿਚਕਾਰ ਇਕ ਫੁੱਲ ਪੱਤੀ ਕਿਸਮ ਦੀਆਂ ਪਲੇਟਾਂ ਦਾ ਡਿਜ਼ਾਈਨ ਹੈ (a maneyra de lamines) ਜੋ ਸਾਰਾ ਗਿਲਟ ਦਾ ਹੈ । ਪੱਤੀਆਂ ਦਾ ਉਲਟਾ ਪਾਸਾ ਲਾਲ ਤੇ ਨੀਲਾ ਹੈ । ਥਮਲਿਆਂ ਤੇ ਜੋ ਮੂਰਤਾਂ ਹਨ ਉਹ ਬਾਰਾਸਿੰਗਿਆਂ ਅਤੇ ਜਾਨਵਰਾਂ ਦੀਆਂ ਹਨ । ਇਸ ਰੰਗ-ਬਰੰਗੀ ਮੂਰਤੀਕਾਰੀ ਦੇ ਚਿਹਰੇ ਗੁਲਾਬੀ ਹਨ, ਪਰੰਤੂ ਹਾਥੀਆਂ ਉਤੇ ਬੈਠੀਆਂ ਅਤੇ ਪੈਨਲਾਂ ਉਤੇ ਟਿਕੀਆਂ

---

56. ਇਥੋਂ ਪਾਈ ਨੇ ਹੋਰ ਮੰਡਪ ਦਾ ਵਰਣਨ ਕਰਨਾ ਸ਼ੁਰੂ ਕਰ ਦਿੱਤਾ ਹੋਵੇਗਾ । ਵਿੱਠਲ ਮੰਦਰ ਦੇ ਦੱਖਣ-ਪੂਰਬੀ ਸਿਰੇ ਤੇ ਅਖੌਤੀ ਕਲਿਆਣਮੰਡਪ ਵਿਚ ਪਾਇਦਾਨਾਂ ਦੇ ਸਿਖਰ ਤੇ ਸ਼ੇਰਾਂ ਅਤੇ ਚੀਤਿਆਂ ਵਰਗੇ ਅਨੇਕ ਜੰਗਲੀ ਜਾਨਵਰਾਂ ਦੀਆਂ ਮੂਰਤਾਂ ਪੱਥਰਾਂ ਤੇ ਉੱਕਰੀਆਂ ਹਨ, ਜਿਨ੍ਹਾਂ ਉਤੇ ਸਵਾਰ ਬੈਠੇ ਹਨ । ਇਹ ਇਕ ਖੁਲ੍ਹਾ ਹਾਲ ਹੈ । ਪਾਈ ਜਿਸ ਨੂੰ ਕਲਸ਼ ਕਹਿੰਦਾ ਹੈ ਉਹ ਇਸ ਮੰਡਪ ਦੀ ਛੱਤ ਹੋ ਸਕਦੀ ਹੈ ਜਿਸ ਉਤੇ ਸੁੰਦਰ ਸ਼ਿਲਪਕਾਰੀ ਕੀਤੀ ਗਈ ਹੈ । ਇਸ ਦਾ ਕਲਸ਼ ਨੀਵਾਂ ਹੈ ਅਤੇ ਉਲਟਾ ਕਮਲ ਚਾਰ ਤੋਤਿਆਂ ਵਲੋਂ ਆਪਣੀਆਂ ਚੁੰਜਾਂ ਵਿਚ ਸਹਾਰਿਆ ਹੋਇਆ ਲਟਕਦਾ ਹੈ । ਇਹ ਬਹੁਤ ਹੀ ਸੁੰਦਰ ਸਮਾਰਕ ਹੈ । ਕੁਝ ਥਮਲਿਆਂ ਉਤੇ ਚਿੱਤਰਕਾਰੀ ਅਤੇ ਇਸ ਮੰਡਪ ਤੇ ਸ਼ਿਲਪਕਾਰੀ ਅਜੇ ਵੀ ਦੇਖੀ ਜਾ ਸਕਦੀ ਹੈ ।

ਹੋਰ ਸਭ ਮੂਰਤਾਂ ਛੋਟੇ ਢੋਲਕਾਂ ਵਾਲੀਆਂ ਨਾਚੀਆਂ ਦੀਆਂ ਹਨ ।

ਇਹਨਾਂ ਪੈਨਲਾਂ[57] ਦੇ ਡਿਜ਼ਾਈਨ ਨਾਚਾਂ ਦੀਆਂ ਅੰਤਲੀਆਂ ਮੁਦ੍ਰਾਵਾਂ ਨੂੰ ਇਸ ਤਰ੍ਹਾਂ ਦਰਸਾਉਂਦੇ ਹਨ ਕਿ ਹਰ ਚਰਮਪਟ ਪੈਨਲ ਉਤੇ ਨਾਚ ਦੇ ਅੰਤ ਦੀ ਸਹੀ ਮੁਦ੍ਰਾ ਵਾਲੀ ਨਾਚੀ ਨਜ਼ਰ ਆਉਂਦੀ ਹੈ । ਇਹ ਔਰਤਾਂ ਨੂੰ ਸਿਖਾਉਣ ਲਈ ਹੈ, ਤਾਂ ਜੋ ਨਾਚ ਕਰਨ ਵੇਲੇ ਉਹਨਾਂ ਨੂੰ ਕਿਸ ਮੁਦ੍ਰਾ ਵਿਚ ਰਹਿਣਾ ਹੈ । ਜੇ ਉਹ ਭੁੱਲ ਜਾਣ ਤਾਂ ਉਹ ਇਹਨਾਂ ਚਰਮਪਟਾ ਉਤੇ ਦੇਖ ਸਕਣ ਤੇ ਜਾਣ ਸਕਣ ਕਿ ਨਾਚ ਦੀ ਅੰਤਿਮ ਮੁਦ੍ਰਾ ਕੀ ਹੈ । ਇਸ ਤਰ੍ਹਾਂ ਉਹਨਾਂ ਨੇ ਜੋ ਕਰਨਾ ਹੈ ਉਹ ਧਿਆਨ ਵਿਚ ਰਹਿੰਦਾ ਹੈ ।

ਇਸ ਘਰ ਦੇ ਸਿਰੇ ਤੇ ਖੱਬੇ ਹੱਥ ਇਕ ਪੇਂਟ ਕੀਤਾ ਮੰਡਪ ਹੈ ਜਿਥੇ ਔਰਤਾਂ ਆਪਣੇ ਹੱਥਾਂ ਨਾਲ ਆਪਣੇ ਸਰੀਰ ਨੂੰ ਤੇ ਲੱਤਾਂ ਨੂੰ ਚੰਗੀ ਤਰ੍ਹਾਂ ਸਿਕੋੜ ਤੇ ਫੈਲਾ ਸਕਦੀਆਂ ਹਨ । ਉਥੋਂ ਉਹ ਉਹਨਾਂ ਨੂੰ ਸਾਰੇ ਸਰੀਰ ਨੂੰ ਵੱਸ ਵਿਚ ਕਰਨ ਦੀ ਸਿੱਖਿਆ ਦਿੰਦੇ ਹਨ ਤਾਂ ਜੋ ਉਹਨਾਂ ਦਾ ਨਾਚ ਵਧੇਰੇ ਸ਼ੋਭਾਸ਼ਾਲੀ ਬਣ ਸਕੇ । ਦੂਜੇ ਸਿਰੇ ਤੇ ਸੱਜੇ ਪਾਸੇ ਜਿਸ ਜਗ੍ਹਾ ਤੇ ਰਾਜਾ ਉਹਨਾਂ ਦਾ ਨਾਚ ਦੇਖਣ ਲਈ ਬੈਠਦਾ ਹੈ, ਉਥੇ ਦੇ ਸਾਰੇ ਫ਼ਰਸ਼ ਅਤੇ ਕੰਧਾਂ ਸੋਨੇ ਨਾਲ ਢੱਕੀਆਂ ਹਨ ਅਤੇ ਕੰਧ ਦੇ ਵਿਚਾਲੇ ਬਾਰਾਂ ਵਰ੍ਹਿਆਂ ਦੀ ਇਕ ਕੁੜੀ ਦੇ ਕੱਦ ਦੀ ਇਕ ਔਰਤ ਦੀ ਸੁਨਹਿਰੀ ਮੂਰਤ ਹੈ, ਜਿਸ ਦੀਆਂ ਬਾਹਾਂ ਨਾਚ ਦੇ ਅੰਤ ਦੀ ਮੁਦ੍ਰਾ ਵਿਚ ਹੁੰਦੀਆਂ ਹਨ ।

ਉਹਨਾਂ ਨੇ ਸਾਨੂੰ ਇਸ ਤੋਂ ਵਧ ਨਹੀਂ ਦਿਖਾਇਆ । ਰਣਵਾਸ ਨੂੰ ਹਿਜੜਿਆਂ, ਜਿਨ੍ਹਾਂ ਬਾਰੇ ਮੈਂ ਦੱਸ ਚੁੱਕਾ ਹਾਂ ਨੂੰ ਛੱਡ ਕੇ ਹੋਰ ਕੋਈ ਨਹੀਂ ਦੇਖ ਸਕਦਾ । ਇਥੋਂ ਅਸੀਂ ਉਸੇ ਰਸਤੇ ਵਾਪਸ ਆ ਗਏ ਜਿਥੋਂ ਦੂਜੇ ਦੁਆਰ ਵਿਚ ਅਸੀਂ ਦਾਖਲ ਹੋਏ ਸਾਂ । ਉਥੇ ਉਹਨਾਂ ਨੇ ਮੁੜ ਸਾਡੀ ਗਿਣਤੀ ਕੀਤੀ ।

ਉਹ ਦੱਸਦੇ ਹਨ ਕਿ ਖਿਸਨਾਗ ਨਗਰ ਵਿਚ ਇਕ ਲੱਖ ਤੋਂ ਉਪਰ ਨਿਵਾਸ-ਸਥਾਨ ਹਨ, ਸਭ ਇਕ ਮੰਜ਼ਲੇ ਤੇ ਸਪਾਟ ਛੱਤ ਵਾਲੇ ਹਨ । ਹਰੇਕ ਦੇ ਦੁਆਲੇ ਇਕ ਛੋਟੀ ਘੇਰੇਦਾਰ ਦੀਵਾਰ ਹੈ, ਅਤੇ ਰਾਜਾ ਬਹੁਤਾ ਸਮਾਂ ਇਸੇ ਨਗਰ ਵਿਚ ਰਹਿੰਦਾ ਹੈ । ਉੱਤਰ ਵਾਲੇ ਪਾਸੇ ਪਥਰੀਲੀਆਂ ਪਹਾੜੀਆਂ ਹਨ, ਉਹਨਾਂ ਵਿਚਾਲੇ ਇਕ

---

57. ਇਥੇ ਇਹ ਮੁੜ ਸਾਨੂੰ ਸੌ ਥਮਲਿਆਂ ਵਾਲੇ ਹਾਲ ਦੇ ਨਾਚ ਸ਼ਿਲਪਾਂ ਦੀ ਯਾਦ ਤਾਜ਼ਾ ਕਰਾਉਂਦੇ ਹਨ, ਜਿਸ ਵਿਚ ਕੇਵਲ ਸ਼ਿਵ ਅਤੇ ਗਣੇਸ਼ ਦੀਆਂ ਹੀ ਨਹੀਂ ਸਗੋਂ ਨਰਸਿੰਹਾ ਆਦਿ ਦੇਵਤਿਆਂ ਦੀਆਂ ਵੀ ਨਾਚ-ਮੁਦ੍ਰਾਵਾਂ ਹਨ । ਇਸਤਰੀ ਨਾਚੀ ਦਾ ਬੁੱਤ ਅੰਡਾਲ (Andal) ਨਾਲ ਜੋੜ ਕੇ ਦੇਖਿਆ ਜਾ ਸਕਦਾ ਹੈ ।

ਦਰਿਆ ਵਗਦਾ ਹੈ, ਅਤੇ ਦੀਵਾਰ[58] ਉਹਨਾਂ ਦੇ ਉਤੋਂ ਦੀ ਲੰਘਦੀ ਹੈ ਅਤੇ ਦੂਰ ਪਰ੍ਹੇ ਨਾਗੁਮਡਿਮ ਨਾਂ ਦਾ ਸ਼ਹਿਰ ਹੈ, ਅਤੇ ਇਸ ਦੇ ਕੇਵਲ ਤਿੰਨ ਦੁਆਰ ਹਨ। ਅਰਥਾਤ ਇਕ ਦਰਿਆ ਕੰਢੇ ਜਿਸ ਨੂੰ ਇਸ ਦੁਆਰ ਤੇ ਖੜ੍ਹੀਆਂ ਕਿਸ਼ਤੀਆਂ ਰਾਹੀਂ ਪਾਰ ਕਰਦੇ ਹਨ, ਦੂਜਾ ਦੂਜੇ ਵੰਨੇ ਉੱਤਰ ਵਿਚ ਹੈ ਤੇ ਬਹੁਤ ਮਜ਼ਬੂਤ ਦੁਆਰ ਹੈ, ਅਤੇ ਇਕ ਉੱਤਰ-ਪੱਛਮ ਵਾਲੇ ਪਾਸੇ ਦੋ ਬਹੁਤ ਉੱਚੀਆਂ ਚੋਟੀਆਂ ਵਿਚਾਲੇ ਛੋਟਾ ਜਿਹਾ ਦੁਆਰ ਹੈ, ਇਹ ਸੜਕ ਏਨੀ ਭੈੜੀ ਹੈ ਕਿ ਇਕ ਵੇਲੇ ਕੇਵਲ ਇਕ ਘੋੜ ਸਵਾਰ ਹੀ ਪਾਰ ਲੰਘ ਸਕਦਾ ਹੈ।

ਅਤੇ ਬਿਸ਼ਨਾਗ ਦੇ ਉੱਤਰ ਪੱਛਮੀ ਪਾਸੇ ਕ੍ਰਿਸ਼ਣਾਪੁਰ[59] ਨਾਮੀ ਇਕ ਹੋਰ ਨਗਰ ਬਿਸਨਾਗ ਨਾਲ ਜੁੜਿਆ ਹੋਇਆ ਹੈ, ਜਿਸ ਅੰਦਰ ਇਹ ਸਾਰੇ ਪਗੋਡੇ ਹਨ। ਉਥੇ ਜਿਥੇ ਇਹ ਸਭ ਤੋਂ ਵਧ ਪੂਜਾ ਕਰਦੇ ਹਨ, ਅਤੇ ਇਸ ਨਗਰ ਦੀ ਸਾਰੀ ਆਮਦਨੀ ਉਹਨਾਂ ਨੂੰ ਦੇ ਦਿੱਤੀ ਜਾਂਦੀ ਹੈ ਅਤੇ ਉਹਨਾਂ ਦਾ ਕਹਿਣਾ ਹੈ ਕਿ ਉਹਨਾਂ ਨੂੰ ਇਕ ਲੱਖ ਸੋਨੇ ਦੇ ਪਰਦਾਉ ਦੀ ਆਮਦਨੀ ਹੈ। ਸਾਰੇ ਪਗੋਡੇ ਉਚੇ ਅਤੇ ਵਿਸ਼ਾਲ ਇਮਾਰਤਾਂ ਵਾਲੇ ਹਨ ਅਤੇ ਉਹਨਾਂ ਉਪਰ ਕਾਮੁਕਤਾ ਪ੍ਰਵਿਰਤੀ ਵਾਲੇ ਇਸਤਰੀ-ਪੁਰਸ਼ਾਂ ਦੀਆਂ ਮੂਰਤਾਂ ਵਾਹੀਆਂ ਹੋਈਆਂ ਹਨ।

ਦੱਖਣੀ ਪਾਸੇ ਮੈਦਾਨ ਅੰਦਰ ਨਾਗਲਪੁਰ[60] ਨਾਮੀ ਹੋਰ ਸ਼ਹਿਰ ਹੈ, ਬਿਸਨਾਗ ਉਤੇ ਜਿੱਤ ਪ੍ਰਾਪਤ ਕਰਨ ਵੇਲੇ ਯਦਾਲਕੋ ਆਪਣੀਆਂ ਸਾਰੀਆਂ ਫੌਜਾਂ ਸਮੇਤ ਇਥੇ

---

58. ਇਹ ਦੀਵਾਰ ਹੁਣ ਵੀ ਪਥਰੀਲੀਆਂ ਪਹਾੜੀਆਂ ਤੇ ਦੇਖੀ ਜਾ ਸਕਦੀ ਹੈ। ਦਰਿਆ ਦਾ ਨਾਂ ਤੁੰਗਭੱਦਰਾ ਹੈ। ਨਾਗੁਮਡਿਮ ਅਨੇਗੋਂਡੀ ਹੈ। ਦਰਿਆ ਦੇ ਨੇੜਲਾ ਦੁਆਰ ਅਜੇ ਵੀ ਖੜ੍ਹਾ ਹੈ। 'ਹਰੀਗੋਲੂ' ਜਾਂ ਪਾਈ ਵਲੋਂ ਦੱਸੀ ਇਕ ਕਿਸਮ ਦੀ ਕਿਸ਼ਤੀ ਰਾਹੀਂ ਅਨੇਗੋਂਡੀ ਪੁੱਜਣ ਲਈ ਸਾਨੂੰ ਪਹਿਲਾਂ ਵਿੱਠਲ ਮੰਦਰ ਨੇੜਲੇ ਤਲਾਰੀਗੱਟੂ ਜਾਣਾ ਪੈਂਦਾ ਹੈ, ਇਹ 'ਹਰੀਗੋਲੂ' ਹੁਣ ਵੀ ਵਰਤਮਾਨ ਹੈ।

59. ਕ੍ਰਿਸ਼ਣਪੋਰ ਜਾਂ ਕ੍ਰਿਸ਼ਣਪੁਰਾ ਹੰਪੀ ਦੇ ਉਸ ਖੇਤਰ ਦਾ ਨਾਂ ਹੈ ਜਿਥੇ ਕ੍ਰਿਸ਼ਣ ਮੰਦਰ ਸਥਿਤ ਹੈ।

60. ਇਹ ਰਾਜੇ ਦੇ ਪੁਰੋਹਿਤ ਰੰਗ ਨਾਥ ਦੀਕਸ਼ਿਤ ਵਲੋਂ 1516 ਜਾਂ ਇਸ ਦੇ ਨੇੜੇ ਬਣਾਇਆ ਨਾਗਨਹਾਲੀ ਹੈ। ਉਸ ਨੇ ਇਥੇ ਨਾਗਸ਼ਯਨ (ਵਿਸ਼ਣੂ) ਅਤੇ ਨਗੇਂਦ੍ਰ (ਸ਼ਿਵ) ਦੇ ਮੰਦਰ ਅਤੇ ਨਾਗ-ਸਮੁੰਦਰ ਨਾਂ ਦਾ ਸਰੋਵਰ ਬਣਾਏ। ਉਸ ਨੇ ਰਾਜੇ ਦੀ ਮਾਂ ਨਗਲਾਦੇਵੀ ਦੇ ਨਾਂ ਤੇ ਸ਼ਹਿਰ ਦਾ ਨਾਂ ਨਾਗਲਪੁਰਾ ਰਖਿਆ। ਕ੍ਰਿਸ਼ਨਦੇਵਰੱਯਾ ਦੇ ਰਾਜ ਕਾਲ ਸਮੇਂ ਆਦਿਲਸ਼ਾਹ ਨਾਗਲਪੁਰ ਤਕ ਨਹੀਂ ਅੱਪੜ ਸਕਿਆ। ਅਗਲੇ ਪੈਰੇ ਵਿਚ ਪਾਈ ਪੂਰਬੀ ਪਾਸੇ ਇਕ ਸ਼ਹਿਰ ਅਰਦੇਗੇਮਾ ਬਾਰੇ ਦੱਸਦਾ ਹੈ। ਕਿਉਂਕਿ ਜਦ ਉਸ ਨੇ ਹੰਪੀ ਦਾ ਦੌਰਾ ਕੀਤਾ,

(ਸਫ਼ਾ 74 ਤੇ)

ਠਹਿਰਿਆ ਸੀ, ਅਤੇ ਉਸ ਨੇ ਇਸ ਨੂੰ ਮਿੱਟੀ ਵਿਚ ਮਿਲਾ ਦਿੱਤਾ ਸੀ, ਪਰ ਪਹਿਲਾਂ ਹੀ ਇਹ ਮੁੜ ਉਸਰ ਗਿਆ ਹੈ, ਅਤੇ ਇਹ ਬਿਸਨਾਗ ਤੋਂ ਲੀਗ ਭਰ ਦੇ ਫਾਸਲੇ ਤੇ ਹੈ।

ਪੂਰਬ ਵਾਲੇ ਪਾਸੇ ਅਰਦੇਗੰਮਾ ਨਾਮਕ ਇਕ ਹੋਰ ਸ਼ਹਿਰ ਹੈ, ਜੋ ਇਸ ਰਾਜੇ ਦੀ ਮਹਾਰਾਣੀ ਦਾ ਨਾਂ ਹੈ। ਇਹ ਨਵਾਂ ਹੈ ਅਤੇ ਉਸ ਨੇ ਇਹ ਉਸ ਦੇ ਪਿਆਰ ਅਧੀਨ ਬਣਾਇਆ ਸੀ।

---

ਅਰਦੇਗੇਮਾ ਅਜੇ ਬਣਿਆ ਨਹੀਂ ਸੀ, ਕਾਪੀ ਕਰਨ ਵਾਲੇ ਨੇ ਇਹ ਘਟਨਾ ਮਗਰੋਂ ਦਰਜ ਕੀਤੀ ਹੋਵੇਗੀ। ਅਰਦੇਗੇਮਾ ਵਰਦਜੰਮਾ ਅਤੇ ਵਰਦ-ਜੰਮਣ ਪੱਟਣ ਲਈ ਵਰਤਿਆ ਗਿਆ ਹੈ ਅਤੇ ਹੰਪੀ ਦੀ ਪੂਰਬ ਦਿਸ਼ਾਂ ਵਿਚ ਹੈ। ਇਹ ਸ਼ਹਿਰ ਅਚਯੁਤਰੱਯਾ ਵਲੋਂ ਆਪਣੀ ਮਹਾਰਾਣੀ ਵਰਦਜੰਮਾ ਦੇ ਨਾਂ ਤੇ ਬਣਾਇਆ ਗਿਆ ਸੀ। ਇਸ ਵਿਚ ਰਘੁਨਾਥ ਨੂੰ ਸਮਰਪਿਤ ਦੋ ਖੂਬਸੂਰਤ ਮੰਦਰ ਹਨ, ਇਕ ਪੇਨੂਗੋਂਡੇ ਗੇਟ ਦੇ ਪ੍ਰਵੇਸ਼ ਕੋਲ ਹੈ ਅਤੇ ਅਤੇ ਦੂਜਾ ਗਲਤ ਤੌਰ ਤੇ ਪੱਟਾ ਭਿਰਾਮ ਮੰਦਰ ਕਰਕੇ ਜਾਣਿਆ ਜਾਂਦਾ ਹੈ। ਖਰੜੇ ਵਿਚ ਅਸੀਂ ਦੇਖਦੇ ਹਾਂ ਕਿ ਕਾਪੀ ਕਰਨ ਵਾਲੇ ਨੇ ਪਹਿਲਾਂ ਨੂਨੀਜ਼ ਦਾ ਪਾਠ ਕਾਪੀ ਕੀਤਾ ਸੀ ਤੇ ਮਗਰੋਂ ਪਾਈ ਦਾ। ਨੂਨੀਜ਼ ਦਾ ਪਾਠ ਕਾਪੀ ਕਰਨ ਪਿਛੋਂ, ਜਿਵੇਂ 'ਜਾਣ-ਪਛਾਣ' ਵਿਚ ਪਹਿਲਾਂ ਦੱਸਿਆ ਜਾ ਚੁੱਕਾ ਹੈ, ਉਹ ਇਕ ਪੱਤਰ ਦਰਜ ਕਰਦਾ ਹੈ ਕਿ ਕੋਈ ਇਕ ਵਿਅਕਤੀ ਹਰ ਗੱਲ ਨਹੀਂ ਦੱਸ ਸਕਦਾ ਆਦਿ। ਉਸੇ ਪੰਨੇ ਉਤੇ ਦੂਜਾ ਪਾਠ ਸ਼ੁਰੂ ਹੁੰਦਾ ਹੈ। ਕਾਪੀ ਕਰਨ ਵਾਲਾ ਵਿਜੈ ਨਗਰ ਦਾ ਇਤਿਹਾਸ ਅਤੇ ਉਥੇ ਵਾਪਰਨ ਵਾਲੀਆਂ ਸਭ ਘਟਨਾਵਾਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਕਾਲਕ੍ਰਮ ਦਾ ਧਿਆਨ ਕੀਤੇ ਬਿਨਾਂ, ਅਚੇਤ ਤੌਰ ਤੇ ਉਸ ਨੇ ਇਹ ਮਗਰਲੀਆਂ ਤਿੰਨ-ਚਾਰ ਪੰਕਤੀਆਂ ਉਸੇ ਵਿਅਕਤੀ ਲਈ ਪਰਖੇਪ ਕਰ ਦਿੱਤੀਆਂ ਹੋਣਗੀਆਂ ਜਿਸ ਨੇ ਉਸ ਲਈ ਤਾਕੀਦ ਕੀਤੀ ਸੀ।

# ਫਰਨਾਉ ਨੂਨੀਜ਼ ਦਾ ਵਿਵਰਣ

(ਲਿਖਿਤ ਲੱਗਭਗ 1535-37 ਈਸਵੀ)

## ਅਧਿਆਇ 1

### ਬਿਸਨਾਗ ਦੇ ਰਾਜਿਆਂ ਦੇ ਅਭਿਲੇਖ ਦੀ ਕਾਪੀ ਤੇ ਸੰਖੇਪ ਜਿਨ੍ਹਾਂ ਨੇ ਇਕ ਹਜ਼ਾਰ ਦੋ ਸੌ ਤੀਹ[1] ਸੰਮਤ ਤੋਂ ਰਾਜ ਕੀਤਾ, ਜੋ ਬਿਸਨਾਗ ਰਾਜ ਦੀ ਆਮ ਤਬਾਹੀ ਤੋਂ ਮਗਰੋਂ ਲਿਖਿਆ ਗਿਆ

1230[2] ਸਾਲ ਵਿਚ ਭਾਰਤ ਦੇ ਇਹ ਭਾਗ ਉਦੋਂ ਤਕ ਹੋ ਚੁਕੇ ਸਭ ਤੋਂ ਮਹਾਨ ਸਮਰਾਟਾਂ ਦੇ ਸ਼ਾਸਨ ਅਧੀਨ ਸਨ । ਇਹ ਦਿੱਲੀ ਦਾ ਰਾਜਾ ਸੀ, ਜਿਸ ਨੇ ਹਥਿਆਰਾਂ ਅਤੇ ਸਿਪਾਹੀਆਂ ਦੇ ਜ਼ੋਰ ਤੇ ਬਹੁਤ ਵਰ੍ਹਿਆਂ ਤਕ ਕੈਂਬਾਇਆ ਨਾਲ ਯੁੱਧ ਛੇੜੀ ਰਖਿਆ, ਅਤੇ ਉਸ ਸਮੇਂ ਦੌਰਾਨ ਕੈਂਬਾਇਆ ਦੇ ਅਧੀਨ ਪੈਣ ਵਾਲੀ ਗੁਜਰਾਤ ਦੀ ਇਸ ਧਰਤ ਤੇ ਕਬਜ਼ਾ ਕੀਤਾ, ਅਤੇ ਅੰਤ ਵਿਚ ਉਹ ਉਸ ਦਾ ਮਾਲਿਕ ਬਣ ਗਿਆ ।

ਇਸ ਉਤੇ ਕਬਜਾ ਕਰਨ ਪਿਛੋਂ ਪਹਿਲਾਂ ਪ੍ਰਾਪਤ ਕੀਤੀ ਜਿੱਤ ਉਤੇ ਸਬਰ ਨਾ

---

1. ਅਸੀਂ ਕਹਿ ਸਕਦੇ ਹਾਂ ਕਿ ਇਥੇ ਨੂਨੀਜ਼ ਦਾ ਮਤਲਬ ਸ਼ੱਕ ਸੰਮਤ 1230 ਹੈ ਜੋ 1308 ਈਸਵੀ ਨਾਲ ਮੇਲ ਖਾਂਦਾ ਹੈ । 1310-11 ਵਿਚ ਹੋਸਲਾ ਵੰਸ ਦੇ ਬੱਲਾਲ ਤੀਜੇ ਅਤੇ ਦਿੱਲੀ ਦੇ ਰਾਜੇ ਦਰਮਿਆਨ ਯੁੱਧ ਹੋਇਆ ਸੀ । ਜੇ ਅਸੀਂ ਇਸ ਨੂੰ ਸ਼ੱਕ ਸੰਮਤ 1230 ਜਾਂ 1308 ਈਸਵੀ ਵਾਚੀਏ ਤਾਂ ਇਹ ਗਲਤ ਨਹੀਂ ਹੋਵੇਗਾ ਕਿਉਂਕਿ ਨੂਨੀਜ਼ ਦੱਸਦਾ ਹੈ ਕਿ ਯੁੱਧ ਬਾਰਾਂ ਵਰ੍ਹੇ ਤਕ ਚਲਦਾ ਰਿਹਾ । ਜੇ ਅਸੀਂ ਆਰ. ਸੀਵੈੱਲ ਵਲੋਂ ਸੋਧਿਆ ਹੋਇਆ ਸਾਲ 1330 ਸਮਝ ਲਈਏ, ਤਾਂ ਉਹ ਤਾਰੀਖ ਸ਼ਿਲਾਲੇਖਾਂ ਵਿਚ ਦਿੱਤੀਆਂ ਘਟਨਾਵਾਂ ਨਾਲ ਮੇਲ ਨਹੀਂ ਖਾਂਦੀ ਨੂਨੀਜ਼ ਨੂੰ ਸੂਚਨਾ ਦੇਣ ਵਾਲੇ ਨੇ ਸ਼ੱਕ ਸੰਮਤ ਦੀ 1230 ਤਾਰੀਖ ਤਾਂ ਦਿੱਤੀ ਹੋਵੇਗੀ ਕਿ ਉਸ ਦਾ ਉਹ ਜਾਣੂ ਸੀ । ਸ਼ਾਇਦ ਨੂਨੀਜ਼ ਭਾਰਤੀ ਅਤੇ ਈਸਾਈ ਕਲੰਡਰਾਂ ਵਿਚਲੇ ਫ਼ਰਕ ਬਾਰੇ ਚੇਤੰਨ ਨਹੀਂ ਸੀ ਅਤੇ ਉਸ ਨੇ ਜਿਵੇਂ ਸੁਣੀ ਸੀ ਇਹ ਜਾਣਕਾਰੀ ਦਰਜ ਕਰ ਦਿੱਤੀ ।
2. ਇਥੇ ਉਹ ਤੁਗਲਕ ਬਾਦਸ਼ਾਹਾਂ ਵਲੋਂ ਕੀਤੇ ਹਮਲਿਆਂ ਅਤੇ ਦੱਖਣ ਦੇ ਕੁਝ ਸ਼ਹਿਰਾਂ ਦੀ ਕੀਤੀ ਤਬਾਹੀ ਦਾ ਉਲੇਖ ਕਰ ਰਿਹਾ ਹੈ ।

ਕਰਦਿਆਂ ਉਸ ਨੇ ਬਹੁਤ ਵੱਡੀ ਪਿਆਦਾ ਤੇ ਘੋੜ ਸਵਾਰ ਫ਼ੌਜ ਤਿਆਰ ਕੀਤੀ ਅਤੇ ਬਿਸਨਾਗ ਦੇ ਰਾਜੇ ਨਾਲ ਯੁੱਧ ਕਰਨ ਦਾ ਨਿਸ਼ਚਾ ਕੀਤਾ। ਆਪਣੇ ਬਹੁਤ ਸਾਰੇ ਦੁਸ਼ਮਣਾਂ ਤੋਂ ਰਾਖੀ ਕਰਨ ਲਈ ਉਸ ਨੇ ਇਹਨਾਂ ਇਲਾਕਿਆਂ ਅਤੇ ਕਿਲ੍ਹਿਆਂ ਵਿਚ ਆਪਣੇ ਕਪਤਾਨ ਛੱਡ ਦਿੱਤੇ ਕਿਉਂਕਿ ਉਸ ਵੇਲੇ ਇਹ ਰਾਜਾ ਬੇਮਗੱਲਾ ਅਤੇ ਸ਼ੇਖ ਇਸਮਾਇਲ ਦੇ ਮੁਲਕ ਦੀਆਂ ਸੀਮਾਵਾਂ ਅੰਦਰਲੇ ਤੁਰਕਮਾਨਾਂ ਨਾਲ ਯੁੱਧ ਰਚਾ ਰਿਹਾ ਸੀ। ਇਹ ਲੋਕ ਗੋਰੇ ਚਿੱਟੇ ਅਤੇ ਸਰੀਰਕ ਤੌਰ ਤੇ ਵੱਡੇ ਹਨ। ਉਹਨਾਂ ਦੇ ਇਲਾਕਿਆਂ ਵਿਚ ਬਹੁਤ ਸਾਰੇ ਘੋੜੇ ਹਨ ਜਿਨ੍ਹਾਂ ਨਾਲ ਦਿੱਲੀ ਦੇ ਇਸ ਰਾਜੇ ਨੇ ਕੈਂਬਾਇਆ ਉਤੇ ਜੰਗ ਕੀਤੀ ਅਤੇ ਇਸ ਨੂੰ ਤਬਾਹ ਕੀਤਾ, ਅਤੇ ਇਸ ਮੁਲਕ ਨੂੰ ਲੈ ਲੈਣ ਤੇ ਇਸ ਦਾ ਮਾਲਿਕ ਹੋਣ ਪਿਛੋਂ ਵੀ ਉਸ ਕੋਲ ਅੱਠ ਲੱਖ ਘੋੜ ਸਵਾਰ ਬਚ ਰਹੇ ਸਨ ਜਿਨ੍ਹਾਂ ਨੂੰ ਲੈ ਕੇ ਉਸ ਨੇ ਬਿਸਨਾਗ ਤੇ ਹੱਲਾ ਬੋਲ ਦਿੱਤਾ। ਪਿਆਦਾ ਸਿਪਾਹੀਆਂ ਬਾਰੇ ਇਥੇ ਕੁਝ ਨਹੀਂ ਕਿਹਾ ਜਾ ਸਕਦਾ ਕਿਉਂਕਿ ਕਿਸੇ ਨੇ ਉਹਨਾਂ ਦੀ ਗਿਣਤੀ ਨਹੀਂ ਕੀਤੀ।

ਅਤੇ ਬਿਸਨਾਗ ਦੇ ਰਾਜੇ ਉਤੇ ਹੱਲਾ ਬੋਲਣ ਅਤੇ ਉਸ ਨੂੰ ਆਪਣੇ ਅਧੀਨ ਬਣਾਉਣ ਦਾ ਨਿਸ਼ਚਾ ਕਰਕੇ ਉਹ ਉਹਨਾਂ ਇਲਾਕਿਆਂ, ਨਵੇਂ ਨਵੇਂ ਪ੍ਰਾਪਤ ਕੀਤੇ ਇਲਾਕਿਆਂ ਵਿਚੋਂ ਲੰਘ ਕੇ ਬਿਸਨਾਗ[3] ਦੇ ਰਾਜੇ ਦੇ ਇਲਾਕਿਆਂ ਵਿਚ ਦਾਖ਼ਲ ਹੋਇਆ। ਉਸ ਵੇਲੇ ਇਹ ਇਲਾਕੇ ਬਹੁਤ ਸਾਰੇ ਸਨ, ਅਤੇ ਕੈਂਬਾਇਆ ਰਾਜ ਨੂੰ ਛੱਡ ਕੇ ਉਸ ਨੇ ਬੱਲਾਗੇਟ ਦੇ ਇਲਾਕੇ ਉਤੇ ਜੋ ਹੁਣ ਇਦਾਲਕੋ (Idalcao)[4] ਦੇ ਹਨ, ਹੱਲਾ ਕੀਤਾ ਅਤੇ ਜੰਗ ਛੇੜ ਦਿੱਤੀ। ਉਸ ਨੇ ਅਨੇਕ ਕਸਬੇ ਅਤੇ ਥਾਵਾਂ ਤੇ ਇਸ ਤਰ੍ਹਾਂ ਕਬਜ਼ਾ ਕੀਤਾ ਤੇ ਉਹਨਾਂ ਨੂੰ ਤਬਾਹ ਕੀਤਾ ਕਿ ਇਸ ਪ੍ਰਦੇਸ਼ ਦੇ ਲੋਕਾਂ ਨੇ ਉਸ ਨੂੰ ਆਪਣੇ ਆਦਮੀ ਅਤੇ ਜਾਇਦਾਦ ਸੌਂਪ ਦਿੱਤੀ, ਭਾਵੇਂ ਉਸ ਨੇ ਉਹਨਾਂ ਦੇ ਹਥਿਆਰ ਉਹਨਾਂ ਕੋਲ ਰਹਿਣ ਦਿੱਤੇ ਜਿਨ੍ਹਾਂ ਨੂੰ ਧਾਰਨ ਕਰਨ ਤੋਂ ਉਹ ਉਹਨਾਂ ਨੂੰ ਰੋਕ ਨਹੀਂ ਸਕਦਾ ਸੀ।

ਬੱਲਾਗੇਟ ਦੇ ਸਮੁੱਚੇ ਪ੍ਰਦੇਸ਼ ਦਾ ਮਾਲਿਕ ਬਣਨ ਪਿਛੋਂ ਉਸ ਨੇ ਬੱਲਾਗੇਟ[5] ਅਤੇ ਬਿਸਨਾਗ ਰਾਜੇ ਦੇ ਇਲਾਕਿਆਂ ਦੇ ਸੀਮਾਵਰਤੀ ਦੱਰੀ ਦਰਿਆ ਨੂੰ ਪਾਰ ਕੀਤਾ।

---

3. ਇਥੇ ਨੂਨੀਜ਼ ਵਿਜੈ ਨਗਰ ਦੀ ਸਥਾਪਨਾ ਤੋਂ ਪਹਿਲਾਂ ਦੀਆਂ ਰਾਜਨੀਤਕ ਹਾਲਤਾਂ ਬਾਰੇ ਸੰਕੇਤ ਕਰ ਰਿਹਾ ਹੈ। ਹੋਸਲਾ ਵੰਸ ਦਾ ਬੱਲਾਲ III ਲਗਭਗ ਸਮੁੱਚੇ ਦੱਖਣੀ ਭਾਰਤ ਦਾ ਅਪਰ-ਸੁਆਮੀ ਸੀ। ਨੂਨੀਜ਼ ਜਿਸ ਨੂੰ ਬਿਸਨਾਗ ਕਹਿੰਦਾ ਹੈ ਉਹ ਹੋਸਲਾ ਸਾਮਰਾਜ ਦਾ ਪਰਿਆਇ ਹੈ।
4. ਆਦਿਲ ਸ਼ਾਹ ਜਾਂ ਆਦਿਲ ਖਾਂ।
5. ਕ੍ਰਿਸ਼ਣਾ ਤੋਂ ਲੈ ਕੇ ਕਰਨਾਟਕ ਦੀ ਦੱਖਣੀ ਧੁਰ ਸੀਮਾ ਤਕ ਪਸਰਿਆ, ਉਪਰਲੇ ਇਲਾਕਿਆਂ ਦਾ ਬਾਲਘਾਟ।

ਇਹ ਦਰਿਆ ਉਸ ਨੇ ਛਾਬਿਆਂ ਦੀਆਂ ਬਣੀਆਂ ਕਿਸ਼ਤੀਆਂ ਤੇ ਬਹਿ ਕੇ ਬਿਨਾਂ ਕਿਸੇ ਵਿਰੋਧ ਦੇ ਪਾਰ ਕੀਤਾ। ਉਸ ਵੇਲੇ ਤਕ ਸਮੁਚੇ ਬਿਸਨਾਗ ਰਾਜ ਵਿਚ ਨਾਗੁਮਡਿਮ ਸ਼ਹਿਰ ਨੂੰ ਛੱਡ ਕੇ ਕਿਸੇ ਵੀ ਥਾਂ ਤੇ ਵਸੋਂ ਨਹੀਂ ਸੀ। ਉਸ ਵੇਲੇ ਬਿਸਨਾਗ ਦਾ ਰਾਜਾ ਆਪਣੀ ਤਬਾਹੀ ਦਾ ਇੰਤਜ਼ਾਰ ਕਰਦਾ ਇਸੇ ਨਾਗੁਮਡਿਮ ਸ਼ਹਿਰ ਵਿਚ ਸੀ, ਕਿਉਂਕਿ ਇਹ ਮਜ਼ਬੂਤ ਸੀ ਅਤੇ ਇਸ ਤੋਂ ਛੁੱਟ ਉਸ ਕੋਲ ਕੋਈ ਹੋਰ ਕਿਲ੍ਹਾ ਨਹੀਂ ਸੀ, ਇਹ ਉਸ ਦਾ ਲਿਜ਼ਬਨ ਸੀ।

ਅਤੇ ਛਾਬਿਆਂ ਦੀਆਂ ਕਿਸ਼ਤੀਆਂ ਵਿਚ ਸਵਾਰ ਹੋ ਕੇ ਦਿੱਲੀ ਦੇ ਉਸ ਰਾਜੇ ਨੇ ਜਿਸ ਦਰਿਆ ਨੂੰ ਪਾਰ ਕੀਤਾ ਉਸ ਤੋਂ ਉਹ ਸ਼ਹਿਰ ਪੰਝੀ ਲੀਗ ਦੇ ਫਾਸਲੇ ਤੇ ਸੀ ਜੋ ਸਾਰੇ ਦਾ ਸਾਰਾ ਖੁਲ੍ਹਾ ਪ੍ਰਦੇਸ਼ (Campos) ਸੀ; ਅਤੇ ਉਹਨਾਂ ਅੰਦਰ ਆਪਣਾ ਖੇਮਾ ਲਾਉਣਾ ਉਸ ਨੂੰ ਚੰਗਾ ਲੱਗਾ ਤਾਂ ਜੋ ਦਰਿਆ ਦੇ ਨਾਲ ਨਾਲ ਜਾਂਦੇ ਇਸ ਮੈਦਾਨ ਵਿਚ ਉਸ ਦੇ ਆਦਮੀ ਪਾਣੀ ਪੀ ਸਕਣ। ਉਸ ਸਮੇਂ ਉਥੇ ਗਰਮੀ ਦੀ ਰੁੱਤ ਹੋਣ ਕਾਰਨ ਤਕੜਾ ਸੋਕਾ ਪਿਆ ਹੋਇਆ ਸੀ ਅਤੇ ਮੈਦਾਨ ਵਿਚ ਮਿਲਦੀਆਂ ਕੁਝ ਛੋਟੀਆਂ ਝੀਲਾਂ ਦਾ ਪਾਣੀ ਉਸ ਦੀ ਫੌਜ, ਘੋੜਿਆਂ ਤੇ ਹਾਥੀਆਂ ਲਈ ਦਸ ਦਿਨ ਲਈ ਵੀ ਕਾਫੀ ਨਹੀਂ ਸੀ। ਇਸੇ ਕਾਰਨ ਕੁਝ ਦਿਨਾਂ ਲਈ ਉਹ ਉਸੇ ਦਰਿਆ ਕੰਢੇ ਰੁਕਿਆ ਰਿਹਾ। ਉਦੋਂ ਤਕ ਜਦ ਤਕ ਉਸ ਨਾਲ ਲਿਆਂਦੀ ਗਈ ਏਡੀ ਵੱਡੀ ਫੌਜ ਲਈ ਖੇਤਾਂ ਅਤੇ ਝੀਲਾਂ ਵਿਚ ਬਰਸਾਤ ਨਾ ਹੋ ਜਾਵੇ।

ਅਤੇ ਜਦ ਵਕਤ ਆਇਆ ਤਾਂ ਉਸ ਨੇ ਆਪਣਾ ਕੈਂਪ ਚੁੱਕ ਲਿਆ ਅਤੇ ਆਪਣਾ ਮੋਰਚਾ ਨਾਗੁੰਡੀ ਸ਼ਹਿਰ ਦੀ ਨਜ਼ਰ ਦੀ ਵਿੱਥ ਤੇ ਲਾ ਲਿਆ।

ਅਤੇ ਬਿਸਨਾਗ ਦੇ ਰਾਜੇ ਨੇ ਉਸ ਦੀ ਏਡੀ ਵੱਡੀ ਤਾਕਤ ਅਤੇ ਉਸ ਦੇ ਨਾਲ ਲਿਆਂਦੀਆਂ ਏਨੀਆਂ ਫੌਜਾਂ ਨੂੰ ਦੇਖ ਕੇ ਸ਼ਹਿਰ ਨੂੰ ਛੱਡ ਜਾਣ ਦਾ ਨਿਸ਼ਚਾ ਕੀਤਾ, ਜਿਸ ਵਿਚ ਦਾਖਲ ਹੋਣਾ ਬਹੁਤ ਔਖਾ ਸੀ, ਜਿਸ ਦੇ ਨਾਲ ਪਹਿਲਾਂ ਵੀ ਨਾਗੁੰਡੀ ਨਾਂ ਦਾ ਦਰਿਆ ਸੀ ਤੇ ਹੁਣ ਵੀ ਹੈ, ਜਦ ਕਿ ਸ਼ਹਿਰ ਦਾ ਨਾਂ ਵੀ ਨਾਗੁੰਡੀ ਹੈ।[6] ਉਹ ਦੱਸਦੇ ਹਨ ਕਿ ਸ਼ਹਿਰ ਦਾ ਨਾਂ ਇਸੇ ਕਰਕੇ ਪਿਆ, ਅਤੇ ਉਸ ਨੇ ਭੱਜ ਕੇ ਕ੍ਰਿਨਮਤਾ[7]

6. ਨਾਗੁੰਡੀ ਜਾਂ ਅਨੇਗੋਂਡੀ ਕੁੱਮਤਾ ਦੇ ਰਾਜੇ ਦੇ ਹੱਥਾਂ ਵਿਚ ਸੀ। ਸਾਨੂੰ ਅਨੇਗੋਂਡੀ ਨਾਂ ਦੇ ਨਿਰੁਕਤ ਬਾਰੇ ਪਤਾ ਨਹੀਂ ਤਾਂ ਵੀ, ਸਾਨੂੰ ਪੂਰਨ ਵਿਸ਼ਵਾਸ ਹੈ ਕਿ ਅਨੇਗੋਂਡੀ ਨਾਂ ਦੇ ਨਿਰੁਕਤ ਦਾ ਦਰਿਆ ਨਾਲ ਕੋਈ ਸੰਬੰਧ ਨਹੀਂ ਸੀ, ਜਿਸ ਨੂੰ ਕਿ ਹੁਣ ਤੁੰਗਭੱਦਰਾ ਕਿਹਾ ਜਾਂਦਾ ਹੈ, ਅਤੇ ਰਾਮਾਇਣ ਵਿਚ ਜਿਸ ਨੂੰ ਪੰਪਾਸੁਰ ਕਿਹਾ ਗਿਆ ਹੈ।

7. ਜਦ ਦਿੱਲੀ ਦੇ ਸੁਲਤਾਨ ਨੇ ਅਨੇਗੋਂਡੀ ਉਤੇ ਹਮਲਾ ਕੀਤਾ, ਅਨੇਗੋਂਡੀ ਦਾ ਰਾਜਾ ਨੱਸ ਗਿਆ ਅਤੇ ਕੁੱਮਤਾ ਨਾਂ ਦੇ ਇਕ ਪਹਾੜੀ ਕਿਲ੍ਹੇ ਵਿਚ ਜਾ ਲੁਕਿਆ, ਜਿਸ ਨੂੰ ਨੂਨੀਜ਼ 'ਕ੍ਰਿਨਮਤਾ' ਕਰਕੇ ਲਿਖਦਾ ਹੈ।

ਨਾਮੀ ਕਿਲ੍ਹੇ ਵਿਚ ਸ਼ਰਨ ਲਈ ਜੋ ਦਰਿਆ ਕੰਢੇ ਸਥਿਤ ਸੀ ਅਤੇ ਜਿਸ ਅੰਦਰ ਖਾਸਾ ਸੀਧਾ ਪੱਤਾ ਅਤੇ ਪਾਣੀ ਜਮ੍ਹਾ ਸੀ। ਪਰ ਇਹ ਉਸ ਦੇ ਨਾਲ ਆਏ ਏਨੇ ਸਾਰੇ ਲੋਕਾਂ, ਅੰਦਾਜ਼ਨ ਪੰਜਾਹ ਹਜ਼ਾਰ ਲੋਕਾਂ ਦੇ ਨਿਰਬਾਹ ਲਈ ਕਾਫੀ ਨਹੀਂ ਸੀ। ਇਸ ਲਈ ਰਾਜੇ ਨੇ ਪੰਜ ਹਜ਼ਾਰ ਬੰਦੇ ਉਹਨਾਂ ਦੀ ਤੜੀ ਤੱਪੜੀ ਸਮੇਤ ਚੁਣ ਲਏ ਅਤੇ ਕਿਲ੍ਹੇ ਵਿਚ ਸ਼ਰਨ ਲੈ ਲਈ, ਅਤੇ ਬਾਕੀਆਂ ਨੂੰ ਉਸ ਨੇ ਰਾਜ ਦੇ ਦੂਜੇ ਹਿੱਸੇ ਦੇ ਹੋਰ ਕਿਲ੍ਹੇ ਵਿਚ ਸ਼ਰਨ ਲੈਣ ਲਈ ਵਿਦਾ ਕਰ ਦਿੱਤਾ।

ਅਤੇ ਕਿਲ੍ਹੇ ਵਿਚ ਸ਼ਰਨ ਲੈਣ ਅਤੇ ਆਪਣੇ ਮਾਲ ਮੱਤੇ ਬਾਰੇ ਉਸ ਦੇ ਪ੍ਰਬੰਧ ਕਰ ਚੁੱਕਣ ਮਗਰੋਂ ਦਿੱਲੀ ਦੇ ਰਾਜੇ ਦੇ ਸਿਪਾਹੀਆਂ ਨੇ ਉਸ ਨੂੰ ਚੁਪਾਸਿਉਂ ਘੇਰ ਲਿਆ, ਜੋ ਬਾਰਾਂ ਵਰ੍ਹੇ ਤੋਂ ਹੁਣ ਤਾਈਂ ਉਸ ਨਾਲ ਝਗੜਦੇ ਰਹੇ ਸਨ। ਇਸ ਘੇਰਾਉ ਜਾਂ ਮੁਹਾਸਰੇ ਤੇ ਬਹੁਤ ਘੱਟ ਸਮਾਂ ਲੱਗਾ, ਕਿਉਂਕਿ ਕਿਲ੍ਹੇ ਦੇ ਅੰਦਰ ਵਾਲੇ ਲੋਕ ਬਹੁਤ ਵੱਡੀ ਗਿਣਤੀ ਵਿਚ ਸਨ ਅਤੇ ਘਟ ਸਮੇਂ ਵਿਚ ਹੀ ਆਪਣਾ ਸਾਰਾ ਮੱਤਾ ਮੁਕਾ ਬੈਠੇ ਸਨ।

ਫੇਰ ਬਿਸਨਾਗ ਦੇ ਰਾਜੇ ਨੇ ਦਿੱਲੀ ਰਾਜ ਦੇ ਸਿਪਾਹੀਆਂ ਦਾ ਨਿਸ਼ਚਾ ਦੇਖ ਕੇ ਕਿ ਉਹ ਕਿਲ੍ਹੇ ਵਿਚ ਉਸ ਨਾਲ ਬੰਦ ਲੋਕਾਂ ਦਾ ਖਾਤਮਾ ਕੀਤੇ ਬਿਨਾਂ ਉਥੋਂ ਨਹੀਂ ਹਟਣਗੇ, ਉਹਨਾਂ ਸਾਰਿਆਂ ਨੂੰ ਇਕ ਭਾਸ਼ਣ ਦਿੱਤਾ ਅਤੇ ਦਿੱਲੀ ਦੀਆਂ ਫੌਜਾਂ ਦੇ ਰਾਜੇ ਵਲੋਂ ਉਸ ਦੇ ਆਪਣੇ ਰਾਜਾਂ ਵਿਚ ਕੀਤੀ ਤਬਾਹੀ ਦਾ ਹਾਲ ਸਾਮ੍ਹਣੇ ਰਖਿਆ, ਅਤੇ ਕਿਵੇਂ ਉਸ ਤੇ ਵੀ ਸਬਰ ਨਾ ਕਰਕੇ ਉਸ ਨੇ ਇਸ ਕਿਲ੍ਹੇ ਦੀ ਘੇਰਾਬੰਦੀ ਕਰ ਲਈ ਸੀ। ਇਸ ਲਈ ਹੁਣ ਉਹਨਾਂ ਸਾਮ੍ਹਣੇ ਮੌਤ ਤੋਂ ਛੁਟ ਹੋਰ ਕੋਈ ਰਸਤਾ ਨਹੀਂ, ਕਿਉਂਕਿ ਕਿਲ੍ਹੇ ਵਿਚ ਪਹਿਲਾਂ ਹੀ ਨਾ ਪਾਣੀ ਤੇ ਨਾ ਕੁਝ ਖਾਣ ਨੂੰ ਹੀ ਬਚਿਆ ਸੀ ਅਤੇ ਉਸ ਨੇ ਕਿਹਾ ਕਿ ਨਾਗੁੰਡੀ ਸ਼ਹਿਰ ਦੇ ਪੰਜਾਹ ਹਜ਼ਾਰ ਲੋਕਾਂ ਵਿਚ ਉਸ ਨੇ ਉਹਨਾਂ ਨੂੰ ਹੀ ਆਪਣੇ ਸਾਥੀ ਅਤੇ ਸੱਚੇ ਦੋਸਤ ਸਮਝ ਕੇ ਚੁਣਿਆ ਸੀ, ਅਤੇ ਉਸ ਨੇ ਉਹਨਾਂ ਤੋਂ ਮੰਗ ਕੀਤੀ ਕਿ ਉਹ ਵਫ਼ਾਦਾਰੀ ਨਿਭਾਉਣ ਵਿਚ ਜਾਨ ਦੇ ਦੇਣਗੇ ਜਿਵੇਂ ਕਿ ਉਹਨਾਂ ਨੇ ਜੀਵਨ ਭਰ ਨਿਭਾਈ ਸੀ। ਉਸ ਨੇ ਆਸ ਪ੍ਰਗਟ ਕੀਤੀ ਕਿ ਦਿੱਲੀ-ਰਾਜ ਨਾਲ ਲੜਾਈ ਵਾਲੇ ਇਸ ਦਿਹਾੜੇ ਉਹ ਆਪਣੀ ਆਨ ਨਿਭਾਉਣਗੇ। ਮੁੜ ਉਸ ਨੇ ਕਿਹਾ ਕਿ ਪਹਿਲਾਂ ਹੀ ਉਸ ਕਿਲ੍ਹੇ ਅਤੇ ਇਸ ਵਿਚ ਰਹਿਣ ਵਾਲੇ ਲੋਕਾਂ ਤੋਂ ਛੁੱਟ ਉਸ ਦੇ ਰਾਜ ਜਾਂ ਮਾਲਕੀ ਵਿਚੋਂ ਉਸ ਕੋਲ ਕੁਝ ਵੀ ਬਾਕੀ ਨਹੀਂ ਬਚਿਆ, ਅਤੇ ਇਸ ਲਈ ਉਸ ਨੇ ਉਹਨਾਂ ਨੂੰ ਹਥਿਆਰ ਚੁੱਕਣ ਅਤੇ ਉਸ ਦੇ ਨਾਲ ਜੰਗ ਵਿਚ ਸ਼ਹੀਦ ਹੋਣ ਲਈ, ਅਤੇ ਉਹਨਾਂ ਦੀਆਂ ਸਭ ਜ਼ਮੀਨਾਂ ਖੋਹ ਲੈਣ ਵਾਲੇ ਦੁਸ਼ਮਣ ਨੂੰ ਆਪਣੀਆਂ ਜਾਨਾਂ ਦੇਣ ਲਈ ਕਿਹਾ।

ਇਸ ਤੇ ਉਹ ਸਾਰੇ ਬਹੁਤ ਸੰਤੁਸ਼ਟ ਅਤੇ ਖੁਸ਼ ਹੋਏ, ਅਤੇ ਪਲ ਦੀ ਪਲ ਸਭ ਜਣਿਆਂ ਨੇ ਸ਼ਸਤਰ ਸਜਾ ਲਏ। ਅਤੇ ਉਹਨਾਂ ਦੇ ਇੰਜ ਕਰਨ ਤੇ ਰਾਜੇ ਨੇ ਉਹਨਾਂ ਨੂੰ

ਇਕ ਹੋਰ ਭਾਸ਼ਣ ਦਿੱਤਾ ਤੇ ਕਿਹਾ, "ਸਾਨੂੰ ਜੰਗ ਵਿਚ ਸ਼ਾਮਲ ਹੋਣ ਤੋਂ ਪਹਿਲਾਂ ਆਪਣੇ ਪੁੱਤਰਾਂ-ਧੀਆਂ ਅਤੇ ਪਤਨੀਆਂ ਨਾਲ ਇਕ ਹੋਰ ਯੁੱਧ ਛੇੜਣਾ ਪਵੇਗਾ, ਕਿਉਂਕਿ ਇਹ ਚੰਗਾ ਨਹੀਂ ਲੱਗੇਗਾ ਕਿ ਅਸੀਂ ਉਹਨਾਂ ਨੂੰ ਆਪਣੇ ਦੁਸ਼ਮਣ ਦੇ ਹੱਥ ਪੈ ਜਾਣ ਦੇਈਏ।" ਅਤੇ ਰਾਜੇ ਨੇ ਕਿਹਾ, "ਸਭ ਤੋਂ ਪਹਿਲਾਂ ਮੈਂ ਆਪਣੀ ਪਤਨੀ ਅਤੇ ਬੇਟਿਆਂ ਨਾਲ ਨਜਿੱਠਾਂਗਾ।" ਉਸ ਵੇਲੇ ਉਹ ਸਾਰੇ ਜਣੇ ਕਿਲ੍ਹੇ ਦੇ ਮੂਹਰੇ ਵੱਡੀ ਖੁਲ੍ਹੀ ਥਾਂ ਤੇ ਖਲੋਤੇ ਸਨ, ਅਤੇ ਉਥੇ ਰਾਜੇ ਦੇ ਹੱਥੋਂ ਉਸ ਦੀਆਂ ਪੰਜਾਹ ਪਤਨੀਆਂ ਅਤੇ ਕੁਝ ਪੁੱਤਰ ਤੇ ਨਿੱਕੀਆਂ ਧੀਆਂ ਕਤਲ ਕਰ ਦਿੱਤੇ ਗਏ, ਅਤੇ ਇਹੋ ਕੁਝ ਉਹਨਾਂ ਸਾਰਿਆਂ ਵਲੋਂ ਆਪਣੇ ਹੱਥੀਂ ਆਪਣੀਆਂ ਪਤਨੀਆਂ ਅਤੇ ਪੁੱਤਰਾਂ ਨਾਲ ਜੋ ਲੜ ਨਹੀਂ ਸਕਦੇ ਸਨ, ਕੀਤਾ ਗਿਆ।

ਅਤੇ ਸਭ ਤੋਂ ਘਿਰਣਿਤ ਇਸ ਵਿਆਹ ਭੋਜ ਕਰਨ ਪਿਛੋਂ ਉਹਨਾਂ ਨੇ ਕਿਲ੍ਹੇ ਦੇ ਦਰਵਾਜ਼ੇ ਖੋਲ੍ਹ ਦਿੱਤੇ ਅਤੇ ਉਹਨਾਂ ਦੇ ਦੁਸ਼ਮਣਾਂ ਨੇ ਅੰਦਰ ਦਾਖ਼ਲ ਹੋ ਕੇ ਭੱਜ ਕੇ ਘਰ ਵਿਚ ਵੜੇ ਛੇ ਬੁੱਢਿਆਂ ਨੂੰ ਛੱਡ ਕੇ ਬਾਕੀ ਸਾਰਿਆਂ ਨੂੰ ਵੱਢ ਟੁੱਕ ਛੱਡਿਆ। ਇਹਨਾਂ (ਛੇਵਾਂ) ਨੂੰ ਬੰਦੀ ਬਣਾ ਲਿਆ ਗਿਆ ਅਤੇ (ਦਿੱਲੀ ਦੇ) ਰਾਜੇ ਮੂਹਰੇ ਪੇਸ਼ ਕੀਤਾ ਗਿਆ। ਰਾਜੇ ਨੇ ਪੁਛਿਆ ਕਿ ਉਹ ਕੌਣ ਸਨ ਅਤੇ ਬਚ ਕਿਵੇਂ ਰਹੇ। ਉਹਨਾਂ ਨੇ ਦੱਸਿਆ ਕਿ ਉਹ ਕੌਣ ਸਨ, ਜਿਸ ਨੂੰ ਸੁਣ ਕੇ ਰਾਜਾ ਖੁਸ਼ ਹੋਇਆ, ਕਿਉਂਕਿ ਉਹਨਾਂ ਵਿਚੋਂ ਇਕ ਰਾਜ ਦਾ ਮੰਤਰੀ, ਦੂਜਾ ਖ਼ਜ਼ਾਨਚੀ ਅਤੇ ਬਾਕੀ ਇਸ ਦੇ ਪ੍ਰਮੁੱਖ ਅਫਸਰ ਸਨ। ਰਾਜੇ ਨੇ ਉਹਨਾਂ ਕੋਲੋਂ ਬਿਸਨਾਗ ਦੇ ਰਾਜੇ ਦੇ ਖ਼ਜ਼ਾਨਿਆਂ ਬਾਰੇ ਪੁੱਛਿਆ, ਅਤੇ ਉਹ ਸਾਰਾ ਮਾਲ ਖ਼ਜ਼ਾਨਾ ਜੋ ਕਿਲੇ ਦੀਆਂ ਮਹਿਰਾਬਾਂ ਵਿਚ ਦੱਬਿਆ ਹੋਇਆ ਸੀ ਉਹ ਉਸ ਦੇ ਹਵਾਲੇ ਕਰ ਦਿੱਤਾ। ਉਹਨਾਂ ਨੇ ਉਸ ਸਮੇਂ ਬਿਸਨਾਗ ਰਾਜ ਨੂੰ ਹੋਣ ਵਾਲੀਆਂ ਆਮਦਨੀਆਂ ਦਾ ਲੇਖਾ ਜੋਖਾ ਵੀ ਦਿੱਤਾ। ਰਾਜੇ ਵਲੋਂ ਇਹ ਸਭ ਕੁਝ ਪੁੱਛ ਲਏ ਜਾਣ ਮਗਰੋਂ ਉਸ ਨੇ ਉਹਨਾਂ ਸਾਰਿਆਂ ਨੂੰ ਇਕ ਕਪਤਾਨ ਦੇ ਹਵਾਲੇ ਕਰ ਦਿੱਤਾ ਅਤੇ ਰਾਜੇ ਦੀ ਮੁਰਦਾ ਦੇਹ ਨੂੰ ਇਕ ਹੋਰ ਕਪਤਾਨ ਦੇ ਹਵਾਲੇ ਕਰਨ ਦਾ ਹੁਕਮ ਦਿੱਤਾ। ਇਹ ਵੀ ਹੁਕਮ ਦਿੱਤਾ ਕਿ ਇਸ ਦੀ ਲਾਸ਼ ਦਾਗ਼ ਦਿੱਤੀ ਜਾਵੇ, ਅਤੇ ਇਹਨਾਂ ਛੇ ਬੰਦਿਆਂ ਦੀ ਬੇਨਤੀ ਤੇ ਰਾਜੇ ਦੀ ਦੇਹ ਪੂਰੇ ਸਨਮਾਨ ਸਹਿਤ ਨਾਗੁੰਡੀ ਘੱਲ ਦਿੱਤੀ ਗਈ। ਉਸ ਸਮੇਂ ਤੋਂ ਲੈ ਕੇ ਅੱਗੇ ਲਈ ਉਹ ਜਗ੍ਹਾ ਰਾਜਿਆਂ ਦੀ ਮਸਾਨ-ਭੂਮੀ ਬਣ ਗਈ। ਆਪਸ ਵਿਚ ਉਹ ਅਜੇ ਵੀ ਇਸ ਰਾਜੇ ਦੀ ਸੰਤ ਤੁੱਲ ਪੂਜਾ ਕਰਦੇ ਹਨ।

# ਅਧਿਆਇ 2

## ਦਿੱਲੀ ਦੇ ਰਾਜੇ ਨੇ ਬਿਸਨਾਗ ਦੇ ਰਾਜੇ ਨੂੰ ਕਤਲ ਕਰਨ ਅਤੇ ਉਸ ਨੂੰ ਪੂਰੀ ਤਰ੍ਹਾਂ ਉਲਟਾਉਣ, ਉਸ ਦੀ ਭੋਇੰ ਆਪਣੇ ਅਧੀਨ ਕਰਨ, ਇਨ੍ਹਾਂ ਦੀ ਰਾਖੀ ਕਰਨ ਲਈ ਕਿਸੇ ਨੂੰ ਵੀ ਨਾ ਛੱਡਣ ਪਿਛੋਂ ਕੀ ਕੀਤਾ, ਬਾਰੇ ਜਾਣਕਾਰੀ

ਇੰਜ ਆਪਣੀਆਂ ਸਾਰੀਆਂ ਇੱਛਾਵਾਂ ਪੂਰਨ ਕਰਨ ਤੋਂ ਤੁਰੰਤ ਪਿਛੋਂ ਉਸ ਨੇ ਆਪਣੇ ਕਪਤਾਨਾਂ ਨੂੰ ਉਹਨਾਂ ਕੁਝ ਪਿੰਡਾਂ ਅਤੇ ਸ਼ਹਿਰਾਂ ਨੂੰ, ਜਿਨ੍ਹਾਂ ਨੇ ਉਸ ਦੇ ਵਿਰੁੱਧ ਆਵਾਜ਼ ਉਠਾਈ ਸੀ, ਤਬਾਹ ਕਰਨ ਅਤੇ ਜਿਨ੍ਹਾਂ ਨੇ ਉਸ ਦਾ ਪੱਖ ਪੂਰਿਆ ਸੀ ਦੀ ਰਾਖੀ ਕਰਨ ਦਾ ਹੁਕਮ ਦਿੱਤਾ। (ਹਿੰਦੂ) ਰਾਜੇ ਦੀ ਮੌਤ ਮਗਰੋਂ ਉਹ ਰਾਜ ਨਾਲ ਬਾਰਾਂ ਵਰ੍ਹੇ ਜੰਗ ਵਿਚ ਰੁੱਝੇ ਰਹਿਣ ਤੋਂ ਇਲਾਵਾ ਦੋ ਵਰ੍ਹੇ ਹੋਰ ਉਸ ਕਿਲ੍ਹੇ ਵਿਚ ਟਿਕਿਆ ਰਿਹਾ। ਉਹ ਆਪਣੇ ਘਰ ਤੋਂ ਬਹੁਤ ਦੂਰ ਸੀ ਜੋ ਪੰਜ ਸੌ ਲੀਗ ਦੇ ਫਾਸਲੇ ਤੋਂ ਵੀ ਵਧੀਕ ਸੀ, ਅਤੇ ਉਸ ਦੀਆਂ ਸਾਰੀਆਂ ਫੌਜਾਂ ਖਿੰਡੀਆਂ ਪੁੰਡੀਆਂ ਹੋਣ ਸਦਕਾ ਉਸ ਨੂੰ ਖਬਰ ਮਿਲੀ ਕਿ ਉਹ ਸਾਰਾ ਇਲਾਕਾ ਜਿਸ ਤੇ ਪਹਿਲਾਂ ਉਸ ਨੇ ਕਬਜ਼ਾ ਕਰ ਲਿਆ ਸੀ, ਹੁਣ ਉਸ ਦੇ ਵਿਰੋਧ ਵਿਚ ਖੜ੍ਹਾ ਹੋ ਗਿਆ ਹੈ। ਜਿਵੇਂ ਹੀ ਰਾਜੇ ਨੂੰ ਇਸ ਗੱਲ ਦਾ ਪਤਾ ਲੱਗਾ ਉਸ ਨੇ ਆਪਣੇ ਲੋਕਾਂ (ਸੈਨਾ) ਨੂੰ ਇਕੱਤਰ ਕਰਨ ਲਈ ਸੁਨੇਹੇ ਭੇਜੇ। ਰਾਜ ਦੇ ਸਭ ਤੋਂ ਮਜ਼ਬੂਤ ਇਸ ਕਿਲ੍ਹੇ ਵਿਚ ਸਭ ਵਿਪਰੀਤ ਹਾਲਤਾਂ ਵਿਚ ਇਸ ਦੀ ਰਾਖੀ ਲਈ ਸੱਬਰਘੱਤਾ ਰਸਦ ਪਾਣੀ ਛੱਡ ਕੇ ਅਤੇ ਐਨੀਬਿਕਮੈਲੀ[1] ਨਾਮੀ ਇਕ ਹਬਸ਼ੀ ਜਾਂ ਮੁਸਲਮਾਨ ਨੂੰ ਇਥੋਂ ਦਾ ਕਪਤਾਨ ਅਤੇ ਗਵਰਨਰ ਥਾਪ ਕੇ ਅਤੇ ਉਸ ਦੀ ਸਹਾਇਤਾ ਲਈ ਬਹੁਤ ਸਾਰੀਆਂ ਫੌਜਾਂ

---

1. ਜਿਸ ਵੇਲੇ ਦਿੱਲੀ ਦਾ ਸੁਲਤਾਨ ਦੱਖਣ ਵਿਚ ਸੀ ਤਾਂ ਉੱਤਰੀ ਰਾਜਾਂ ਨੇ ਜਿਨ੍ਹਾਂ ਨੂੰ ਉਹ ਪਹਿਲਾਂ ਜਿੱਤ ਚੁੱਕਾ ਸੀ ਉਸ ਦੇ ਵਿਰੁੱਧ ਬਗ਼ਾਵਤ ਕਰ ਦਿੱਤੀ। ਇਸ ਲਈ ਉਸ ਲਈ ਰਾਜ ਨੂੰ ਛੱਡ ਜਾਣ ਅਤੇ ਉੱਤਰ ਵਲ ਜਾਣ ਦੀ ਕਾਹਲ ਕਰਨ ਤੋਂ ਛੁਟ ਹੋਰ ਕੋਈ ਚਾਰਾ ਨਹੀਂ ਸੀ। ਐਨੂਬਿਕਮੈਲੀ ਬਨਾਮ ਮਲਿਕ ਨਾਇਬ ਨੂੰ ਅਨੇਗੋਂਡੀ ਦਾ ਮੁਖ਼ਤਾਰ ਬਣਾ ਗਿਆ।

ਛੱਡ ਕੇ, ਹਰ ਕਿਸੇ ਉੱਤੇ ਅਲਗ ਅਲਗ ਤੌਰ ਤੇ ਉਹ ਭਰਪੂਰ ਮਿਹਰਬਾਨੀਆਂ ਕਰਦਾ, ਹਰ ਕਿਸੇ ਨੂੰ ਇਸ ਤਰ੍ਹਾਂ ਨਾਲ ਉਹਨਾਂ ਦੀ ਸੰਤੁਸ਼ਟੀ ਲਈ ਰੱਜਵੇਂ ਤੁਹਫੇ ਅਤੇ ਜ਼ਮੀਨਾਂ ਦਿੰਦਾ ਕਿ ਉਹ ਆਪਣੇ ਮੁਲਕ ਨੂੰ ਮੁੜਣ ਦੀਆਂ ਸਭ ਉਮੀਦਾਂ ਹੁਣ ਛੱਡ ਦੇਣ ਅਤੇ ਇਸ ਨੂੰ ਹੀ ਆਪਣੇ ਘਰ ਸਮਝਣ, ਆਦਿ ਸਾਰੇ ਪ੍ਰਬੰਧ ਕਰਕੇ ਚਲ ਪਿਆ ।

# ਅਧਿਆਇ 3

## ਦਿੱਲੀ ਦੇ ਰਾਜੇ ਨੇ ਆਪਣੇ ਫੌਜੀਆਂ ਸਣੇ ਕਿਵੇਂ ਕੂਚ ਕੀਤਾ ਅਤੇ ਕਿਲ੍ਹੇ ਵਿਚ ਬੰਦੀ ਬਣਾਏ ਛੇ ਕੈਦੀਆਂ ਨੂੰ ਆਪਣੇ ਰਾਜ ਵਿਚ ਕਿਵੇਂ ਲੈ ਗਿਆ, ਬਾਰੇ ਜਾਣਕਾਰੀ

ਰਾਜੇ ਤਕ ਪੁੱਜੀ ਖ਼ਬਰ ਅਨੁਸਾਰ, ਰਾਜਾ ਬਿਸਨਾਗ ਰਾਜ ਦੀ ਬਾਗਡੋਰ ਮੈਲਿਕੀ ਨਿਬੀ ਦੇ ਹੱਥਾਂ ਵਿਚ ਸੌਂਪ ਕੇ ਆਪਣੇ ਰਾਜ ਵਲ ਚਲਾ ਗਿਆ। ਜਿਵੇਂ ਹੀ ਇਹ ਖ਼ਬਰ ਇਸ ਪ੍ਰਦੇਸ਼ ਵਿਚ ਸਭ ਥਾਂ ਫੈਲ ਗਈ ਕਿ ਰਾਜਾ ਹੁਣ ਚਲਾ ਗਿਆ ਹੈ, ਤਾਂ ਉਹ ਲੋਕ ਜਿਹੜੇ ਹੋਰਾਂ ਨਾਲ ਭੱਜ ਕੇ ਪਹਾੜਾਂ ਵਲ ਚਲੇ ਗਏ ਸਨ ਅਤੇ ਜਿਨ੍ਹਾਂ ਨੇ ਆਪਣੀਆਂ ਇੱਛਾਵਾਂ ਦੇ ਉਲਟ ਅਤੇ ਡਰਦੇ ਮਾਰੇ ਆਪਣੇ ਸ਼ਹਿਰਾਂ ਅਤੇ ਪਿੰਡਾਂ ਲਈ ਵਫ਼ਾਦਾਰੀ ਦੀਆਂ ਕਸਮਾਂ ਖਾਧੀਆਂ ਸਨ, ਉਹ ਕਪਤਾਨ ਮੈਲਿਕੀ ਨਿਬੀ ਵਿਰੁੱਧ ਉਠ ਖੜੇ ਹੋਏ, ਅਤੇ ਕਿਲ੍ਹੇ ਵਿਚ ਉਸ ਦੇ ਘੇਰਾਉ ਲਈ ਆ ਡਟੇ। ਨਾ ਉਹ ਅੰਦਰ ਕੋਈ ਰਸਦ ਪਾਣੀ ਹੀ ਜਾਣ ਦਿੰਦੇ ਅਤੇ ਨਾ ਉਹਨਾਂ ਉਤੇ ਥੋਪੇ ਗਏ ਟੈਕਸ ਹੀ ਅਦਾ ਕਰਦੇ। ਮੈਲਿਕੀ ਨਿਬੀ ਨੇ ਇਸ ਦੇਸ਼ ਵਿਚ ਬਹੁਤੀ ਖੱਟੀ ਹੁੰਦੀ ਨਾ ਦੇਖ ਕੇ, ਬੁਰੀ ਤਰ੍ਹਾਂ ਨਾ-ਫੁਰਮਾਨੀ ਹੋਣ ਸਦਕਾ, ਅਤੇ ਆਪਣੇ ਰਾਜੇ ਮਾਲਿਕ ਵਲੋਂ ਏਡੀ ਦੂਰ ਰੋਜ਼ੀ ਰੋਟੀ ਮੁਹੱਈਆ ਕਰਨ ਕਰਕੇ, ਰਾਜੇ ਨੂੰ ਤੁਰੰਤ ਕਹਾ ਭੇਜਿਆ ਕਿ ਕਿਵੇਂ ਸਾਰਾ ਦੇਸ਼ ਉਸ ਦੇ ਵਿਰੁੱਧ ਬਗਾਵਤ ਵਿਚ ਖੜ੍ਹਾ ਹੋ ਗਿਆ ਹੈ, ਅਤੇ ਕਿਵੇਂ ਹਰ ਕੋਈ ਆਪਣੀ ਇੱਛਾ ਦਾ ਸੁਆਮੀ ਸੀ ਅਤੇ ਕੋਈ ਵੀ ਉਸ ਵੱਲ ਨਹੀਂ ਸੀ, ਅਤੇ ਇਹ ਵੀ ਕਿ ਹੁਣ ਵੱਡੀ ਸਰਕਾਰ ਹੀ ਫੈਸਲਾ ਕਰੇ ਕਿ ਹੁਣ ਇਹੋ ਜਿਹੀ ਸਥਿਤੀ ਵਿਚ ਕੀ ਕੀਤਾ ਜਾਵੇ। ਜਦ ਰਾਜੇ ਨੇ ਇਹ ਖ਼ਬਰ ਸੁਣੀ ਤਾਂ ਉਸ ਨੇ ਆਪਣੇ ਪਤਵੰਤੇ ਲੋਕਾਂ ਨਾਲ ਸਲਾਹ ਕੀਤੀ ਅਤੇ ਬਿਸਨਾਗ ਰਾਜ ਦੇ ਆਪਣੇ ਕਪਤਾਨ ਅਤੇ ਗਵਰਨਰ ਮੈਲਿਨਬਿਕੀ ਵਲੋਂ ਮਿਲੇ ਖ਼ਤ ਦਾ ਮਜ਼ਮੂਮ ਅਤੇ ਸੁਨੇਹਾ ਦੱਸਿਆ ਕਿ ਪ੍ਰਦੇਸ਼ ਦੇ ਰਾਜੇ ਕਿੰਜ ਉਸ ਦੀ ਨਾ-ਫੁਰਮਾਨੀ ਕਰ ਰਹੇ ਹਨ। ਇਥੋਂ ਤਕ ਕਿ ਹਰ ਕੋਈ ਰਾਜਾ ਬਣ ਬੈਠਾ ਹੈ ਅਤੇ ਰਤਾ ਜਿੰਨੀ ਤਾਕਤ ਹਥਿਆਉਂਦੇ ਹੀ ਹਰ ਕੋਈ ਆਪਣਾ ਸੁਆਮੀ ਖੁਦ ਬਣ ਗਿਆ ਹੈ। ਉਹਨਾਂ ਵਿਚ ਕੋਈ ਇਨਸਾਫ ਨਹੀਂ ਹੈ, ਅਤੇ ਨਾ ਹੀ ਕੋਈ ਅਜਿਹਾ ਹੈ ਜਿਸ ਦਾ ਉਹ ਹੁਕਮ ਮੰਨਣ। ਉਸ ਨੇ ਪੁੱਛਿਆ ਕਿ ਆਪ ਨੂੰ ਇਸ ਦਾ ਕੀ ਹੱਲ ਦਿਖਾਈ ਦੇਂਦਾ ਹੈ ਅਤੇ ਇਸ ਮਾਮਲੇ

ਵਿਚ ਕੀ ਕੀਤਾ ਜਾਣਾ ਚਾਹੀਦਾ ਹੈ ਤੇ ਉਹ ਕੀ ਕਰ ਸਕਦੇ ਹਨ ਤਾਂ ਜੋ ਉਸ ਨੂੰ ਏਨੀ ਸੋਹਣੀ ਧਰਤੀ ਅਤੇ ਏਨੀ ਅਮੀਰ ਰਿਆਸਤ ਤੋਂ ਹੱਥ ਨਾ ਧੋਣੇ ਪੈਣ ਜਿਸ ਤੇ ਕਬਜ਼ਾ ਕਰਨ ਲਈ ਉਸ ਨੂੰ ਏਨੀ ਮਿਹਨਤ, ਏਨਾ ਧਨ ਅਤੇ ਉਹਨਾਂ ਦੇ ਕਿੰਨੇ ਹੀ ਸਾਥੀਆਂ ਦੀਆਂ ਜਾਨਾਂ ਕੁਰਬਾਨ ਕਰਨੀਆਂ ਪਈਆਂ ਸਨ। ਸਾਰੇ ਸਲਾਹਕਾਰਾਂ ਨੇ ਫੈਸਲਾ ਦਿੱਤਾ ਕਿ ਰਾਜੇ ਨੂੰ ਬੰਦੀ ਬਣਾਏ ਛੇ ਲੋਕਾਂ ਦੀ ਗੱਲ ਸੁਣਨੀ ਚਾਹੀਦੀ ਹੈ, ਅਤੇ ਉਸ ਨੂੰ ਉਹਨਾਂ ਤੋਂ ਜਾਣਨਾ ਚਾਹੀਦਾ ਹੈ ਕਿ ਉਸ ਵੇਲੇ ਬਿਸਨਾਗ ਦੇ ਰਾਜਿਆਂ ਦੇ ਰਿਸ਼ਤੇਦਾਰ ਜਾਂ ਕਿਸੇ ਵੀ ਤਰ੍ਹਾਂ ਨਾਲ ਸੰਬੰਧਿਤ ਲੋਕ ਕਿਹੜੇ ਸਨ, ਅਤੇ ਇਹ ਪੁੱਛਗਿੱਛ ਕਰਨ ਤੇ ਪਤਾ ਚੱਲਿਆ ਕਿ ਅਜਿਹਾ ਕੋਈ ਵੀ ਵਿਅਕਤੀ ਨਹੀਂ ਹੈ ਜਿਸ ਨੂੰ ਹੱਕੀ ਤੌਰ ਤੇ ਰਾਜ ਦਾ ਵਾਰਿਸ ਮੰਨਿਆ ਜਾ ਸਕੇ, ਸਿਵਾਏ ਇਕ ਬੰਦੇ ਦੇ ਜੋ ਛਿਆਂ ਬੰਦੀਆਂ ਵਿਚ ਇਕ ਹੈ ਅਤੇ ਇਹ ਬੰਦਾ ਬਿਸਨਾਗ ਦੀ ਤਬਾਹੀ ਵੇਲੇ ਰਾਜ ਦਾ ਮੰਤਰੀ ਸੀ। ਉਸ ਦਾ ਰਾਜਿਆਂ ਨਾਲ ਖ਼ੂਨ ਦਾ ਰਿਸ਼ਤਾ ਨਹੀਂ ਸੀ ਸਗੋਂ ਉਹ ਕੇਵਲ ਪ੍ਰਮੁੱਖ ਜੱਜ ਸੀ, ਪਰੰਤੂ ਇਹ ਚੰਗਾ ਹੋਵੇਗਾ ਕਿ ਵੱਡੀ ਸਰਕਾਰ ਰਾਜ ਦੀ ਬਾਗਡੋਰ ਉਸੇ ਹੱਥ ਸੌਂਪ ਦੇਵੇ ਅਤੇ ਇਹ ਸਲਾਹ ਰਾਜੇ ਨੂੰ ਤੇ ਹੋਰ ਸਾਰਿਆਂ ਨੂੰ ਪਸੰਦ ਆਈ।

ਤੁਰੰਤ ਛੇ ਬੰਦੀਆਂ ਨੂੰ ਆਜ਼ਾਦ ਕਰ ਦਿੱਤਾ ਗਿਆ। ਉਹਨਾਂ ਉਤੇ ਬਹੁਤ ਮਿਹਰਬਾਨੀਆਂ ਕੀਤੀਆਂ ਅਤੇ ਸਨਮਾਨ ਦਿੱਤੇ ਗਏ। ਗਵਰਨਰ ਨੂੰ ਰਾਜਾ ਬਣਾ ਦਿੱਤਾ ਗਿਆ ਅਤੇ ਖ਼ਜ਼ਾਨਚੀ ਨੂੰ ਗਵਰਨਰ। ਉਸ ਨੇ ਉਹਨਾਂ ਤੋਂ ਸਾਮੰਤਾਂ ਦੇ ਤੌਰ ਤੇ ਸੁਆਮੀ ਭਗਤੀ ਦੀਆਂ ਕਸਮਾਂ ਤੇ ਵਾਅਦੇ ਲੈ ਲਏ, ਅਤੇ ਉਹਨਾਂ ਨੂੰ ਤੁਰੰਤ ਆਪਣੇ ਦੇਸ਼ ਰਵਾਨਾ ਕਰ ਦਿੱਤਾ ਗਿਆ। ਨਾਲ ਖਾਸੀ ਫੌਜ ਭੇਜ ਦਿੱਤੀ ਗਈ ਤਾਂ ਜੋ ਉਹਨਾਂ ਨੂੰ ਨੁਕਸਾਨ ਪੁਚਾਉਣ ਵਾਲੇ ਲੋਕਾਂ ਤੋਂ ਉਹ ਉਹਨਾਂ ਦੀ ਰਾਖੀ ਕਰ ਸਕੇ। ਜਦ ਇਹ ਛੇ ਜਣੇ ਰਸਤਾ ਤੈਅ ਕਰਕੇ ਨਾਗੁੰਡੀ ਸ਼ਹਿਰ ਪੁੱਜੇ, ਤਾਂ ਉਹਨਾਂ ਦੇ ਹੱਥ ਕੇਵਲ ਤਬਾਹਸ਼ੁਦਾ ਘਰਾਂ ਦੇ ਤਹਿਖ਼ਾਨੇ ਅਤੇ ਉਹ ਥਾਵਾਂ ਹੀ ਆਈਆਂ ਜਿਥੇ ਕੁਝ ਗਰੀਬੜੇ ਬੰਦੇ[1] ਰਹਿੰਦੇ ਸਨ।

---

1. ਦੱਖਣ ਵਿਚ, ਹੋਸਲਾ ਵੰਸ ਦਾ ਬੱਲਾਲ III ਰਾਜ ਕਰਦਾ ਸੀ। ਉਦੋਂ ਕਾਂਪਿਲੀ ਅਤੇ ਕੁੱਮਤਾ ਉਤੇ ਸੋਲ੍ਹਵੀਂ ਸਦੀ ਦੇ ਸਾਹਿਤ ਵਿਚ ਆਉਣ ਵਾਲੇ ਪ੍ਰਸਿੱਧ ਕੁਮਾਰ ਰਾਮਾ ਦੇ ਪਿਤਾ ਕਾਂਪਿਲਦੇਵ ਰਾਜ ਕਰਦੇ ਸਨ। ਦੰਦ ਕਥਾ ਹੈ ਕਿ ਹਰਿਹਰ ਅਤੇ ਬੱਕਾ ਦੋਵੇਂ ਭਾਈ ਵਾਰਾਂਗਲ ਦੇ ਰਾਜੇ ਦੀ ਸੇਵਾ ਵਿਚ ਸਨ ਅਤੇ ਜਦ ਵਾਰਾਂਗਲ ਨੂੰ ਮੁਸਲਮਾਨਾਂ ਨੇ ਤਬਾਹ ਕੀਤਾ, ਤਾਂ ਇਹ ਭਾਈ ਕੁੱਮਤਾ ਵਿਚ ਕਾਂਪਿਲਦੇਵ ਦੀ ਸੇਵਾ ਵਿਚ ਚਲੇ ਗਏ। ਜਦ ਕੁੱਮਤਾ ਵੀ ਜਿੱਤ ਲਿਆ ਗਿਆ ਤੇ ਰਾਜਾ ਮਰ ਗਿਆ ਤਾਂ ਦੋਵੇਂ ਭਾਈਆਂ ਨੂੰ ਬੰਦੀ ਬਣਾ ਕੇ ਦਿੱਲੀ

(ਸਫ਼ਾ 84 ਤੇ)

ਕੁਝ ਹੀ ਸਮੇਂ ਵਿਚ ਦਿਉਰਾਉ (ਉਸ ਨੂੰ ਇਵੇਂ ਹੀ ਸੱਦਦੇ ਸਨ) ਦੀ ਆਮਦ ਦਾ ਸਾਰੇ ਦੇਸ਼ ਨੂੰ ਪਤਾ ਚਲ ਗਿਆ, ਅਤੇ ਉਸ ਨੂੰ ਕਿਵੇਂ ਪਦ ਉੱਨਤੀ ਕਰਕੇ ਰਾਜਾ ਬਣਾਇਆ ਗਿਆ, ਇਸ ਨਾਲ ਸਾਰੇ ਲੋਕ ਬੜੇ ਸੰਤੁਸ਼ਟ ਸਨ। ਕਿਉਂਕਿ ਆਪਣੇ ਤੋਂ ਗੈਰ-ਮਜ਼ਹਬ ਦੇ ਰਾਜੇ ਦੀ ਪਰਜਾ ਬਣਨ ਨਾਲ ਉਹਨਾਂ ਨੂੰ ਦਿਲੀ ਰੰਜ ਹੋਇਆ ਸੀ, ਅਤੇ ਇਸੇ ਵਿਅਕਤੀ ਤੋਂ ਉਹ ਸਾਰੇ ਰਾਜੇ ਹਨ ਜੋ ਹੁਣ ਤਕ ਰਾਜ ਕਰਦੇ ਰਹੇ ਹਨ। ਉਹਨਾਂ ਨੇ ਉਸ ਨੂੰ ਵੱਡੇ ਵੱਡੇ ਭੋਜ ਦਿੱਤੇ ਅਤੇ ਪਹਿਲਾਂ ਵਾਲੇ ਰਾਜਿਆਂ ਵਲੋਂ ਪ੍ਰਾਪਤ ਅਤੇ ਉਹਨਾਂ ਤੋਂ ਖੋ ਚੁੱਕੀਆਂ ਜ਼ਮੀਨਾਂ ਉਸ ਨੂੰ ਪਰਤਾ ਦਿੱਤੀਆਂ, ਅਤੇ ਰਾਜੇ ਦੇ ਤੌਰ ਤੇ ਉਸ ਦੇ ਹੁਕਮ ਮੰਨੇ ਜਾਂਦੇ ਸਨ। ਅਤੇ ਜਦ ਕਪਤਾਨ ਮੈਲਿਕੀ ਨਿਬੀ[2] ਨੂੰ ਇਸ ਸਭ ਕੁਝ ਬਾਰੇ ਪਤਾ ਲੱਗਾ, ਉਸ ਨੂੰ ਬਹੁਤ ਖ਼ੁਸ਼ੀ ਅਤੇ ਸਬੂਰੀ ਮਿਲੀ ਅਤੇ ਆਪਣੇ ਸੁਆਮੀ ਰਾਜੇ ਦੇ ਹੁਕਮਾਂ ਮੁਤਾਬਿਕ ਕਿਲ੍ਹਾ ਅਤੇ ਰਾਜ ਉਸ ਦੇ ਹਵਾਲੇ ਕਰ ਦਿੱਤਾ, ਅਤੇ ਉਸ ਦੇ ਅਸਲ ਮਾਲਿਕ ਨੂੰ ਜ਼ਮੀਨ ਸੌਂਪ ਕੇ ਉਹ ਬੜੀ ਫੁਰਤੀ ਨਾਲ ਉਥੋਂ ਵਿਦਾ ਹੋਇਆ। ਉਸ ਦੇ ਚਲੇ ਜਾਣ ਮਗਰੋਂ ਰਾਜਾ ਦਿਉਰਾ[3] ਨੇ ਆਪਣੇ ਰਾਜ ਵਿਚ ਦਾਖ਼ਲ ਹੋ ਕੇ ਲੋਕਾਂ ਅਤੇ ਬਾਗੀਆਂ ਨੂੰ ਸ਼ਾਂਤ ਕਰਨ ਦਾ ਅਤੇ ਉਹਨਾਂ ਨੂੰ ਸੁਰੱਖਿਅਤ ਕਰਨ ਦਾ ਯਤਨ ਕੀਤਾ। ਉਸ ਨੇ ਉਹਨਾਂ ਦੀ ਖੁਸ਼ਨੂਦੀ ਹਾਸਲ ਕਰਨ

---

ਲਿਜਾਇਆ ਗਿਆ ਅਤੇ ਰਾਜੇ ਨੇ ਉਹਨਾਂ ਉਤੇ ਰਹਿਮ ਕਰਮ ਕੀਤਾ ਅਤੇ ਇਹ ਕਸਮ ਖਾਣ ਤੇ ਮਜਬੂਰ ਕਰਕੇ ਕਿ ਉਹ ਉਸ ਦੇ ਸਾਮੰਤ ਦੇ ਤੌਰ ਤੇ ਕੰਮ ਕਰਨਗੇ ਵਾਪਸ ਰਾਜ ਵਿਚ ਭੇਜ ਦਿੱਤਾ। ਦੋਵੇਂ ਭਰਾਵਾਂ ਨੇ ਦੱਖਣ ਪੁੱਜ ਕੇ ਨਵੇਂ ਸਾਮਰਾਜ ਦੀ ਸਥਾਪਨਾ ਲਈ ਵਾਤਾਵਰਨ ਅਨੁਕੂਲ ਪਾਇਆ। ਆਪਣੇ ਆਪ ਨੂੰ ਸੁਤੰਤਰ ਰਾਜੇ ਐਲਾਨ ਕਰ ਦਿੱਤਾ ਅਤੇ ਵਿਜੈ ਨਗਰ ਦੇ ਰਾਜੇ ਬਣ ਗਏ। ਐਨ ਇਸ ਵੇਲੇ ਹੋਸਲਾ ਵੰਸ਼ ਦੇ ਬੱਲਾਲ III ਨੇ ਇਹਨਾਂ ਭਰਾਵਾਂ ਵਿਰੁੱਧ ਵਾਰ ਵਾਰ ਹਮਲੇ ਕੀਤੇ ਅਤੇ ਅੰਤ ਵਿਚ ਹਾਰ ਖਾਧੀ। ਇੰਜ ਇਹ ਭਰਾ ਸੁਤੰਤਰ ਹੋ ਗਏ ਅਤੇ ਇਹ ਵਿਦਯਾਰਣਯ ਨਾਮੀ ਇਕ ਮਹਾਤਮਾ ਨੂੰ ਮਿਲੇ। ਜਾਣ ਪਛਾਣ ਵਿਚ ਇਸ ਗੱਲ ਦੀ ਵਿਆਖਿਆ ਕਰ ਦਿੱਤੀ ਗਈ ਹੈ ਕਿ ਇਤਿਹਾਸ ਵਿਚ ਅਸਲ ਵਿਚ ਜੋ ਕੁਝ ਵਾਪਰਿਆ ਇਸ ਨਾਲੋਂ ਇਹ ਲੋਕ ਕਥਾ ਕਿਵੇਂ ਭਿੰਨ ਹੈ।

2. ਐਨੂਬਿਕਮੈਲੀ, ਮੈਲਿਕੀ ਨਿਬੀ, ਮੈਲਿਨਬਿਕੀ ਸਾਰੇ ਨਾਂ ਮੱਲਿਕ ਨਾਇਬ ਲਈ ਹਨ।

3. ਆਮ ਤੌਰ ਤੇ, ਦੇਵਰੱਯਾ ਇਕ ਸਨਮਾਨਤ ਨਾਂ ਹੈ। ਇਕ ਵਿਦੇਸ਼ੀ ਹੋਣ ਦੇ ਨਾਤੇ ਨੂਨੀਜ਼ ਨੇ ਸੋਚਿਆ ਕਿ ਇਹ ਰਾਜੇ ਦਾ ਨਾਂ ਹੈ। ਵਾਸਤਵ ਵਿਚ ਇਥੇ ਉਹ ਹਰਿਹਰ I ਦੀ ਗੱਲ ਕਰ ਰਿਹਾ ਹੈ।

ਲਈ ਉਹਨਾਂ ਉਤੇ ਬੜੀਆਂ ਮਿਹਰਬਾਨੀਆਂ ਕੀਤੀਆਂ ਅਤੇ ਉਹਨਾਂ ਦੇ ਕਿਲ੍ਹਿਆਂ ਅਤੇ ਸ਼ਹਿਰਾਂ ਦੀ ਯਾਤਰਾ ਕੀਤੀ। ਉਸ ਨੇ ਹਾਰੇ ਹੋਏ ਇਲਾਕੇ ਛੱਡ ਦਿੱਤੇ ਕਿਉਂਕਿ ਉਸ ਨੂੰ ਪਤਾ ਸੀ ਕਿ ਉਹ ਉਹਨਾਂ ਨੂੰ ਦੋਬਾਰਾ ਹਾਸਲ ਨਹੀਂ ਕਰ ਸਕਦਾ। ਉਸ ਕੋਲ ਇਸ ਕੰਮ ਲਈ ਫੌਜ ਜਾਂ ਸੱਤਾ ਨਹੀਂ ਸੀ ਅਤੇ ਨਾ ਹੀ ਕੋਈ ਕਾਰਨ ਸੀ ਜਿਸ ਲਈ ਉਹ ਯੁੱਧ ਛੇੜਦਾ, ਅਤੇ ਇਸ ਲਈ ਵੀ ਕਿ ਹੁਣ ਉਹ ਬਹੁਤ ਬੁੱਢਾ ਹੋ ਚੁੱਕਾ ਸੀ।

## ਅਧਿਆਇ 4

### ਰਾਜਾ ਦੇਹੋਰਾਉ ਵਲੋਂ ਬਿਸਨਾਗ ਨਗਰ ਕਿਵੇਂ ਬਣਾਇਆ ਗਿਆ

ਰਾਜਾ ਆਪਣੇ ਨਿੱਤ ਕਰਮ ਅਨੁਸਾਰ ਇਕ ਦਿਨ ਨਾਗੁਮਡਿਮ ਦਰਿਆ ਦੇ ਦੂਜੇ ਵੰਨੇ ਪਹਾੜ ਉਤੇ ਸ਼ਿਕਾਰ ਲਈ ਜਾ ਰਿਹਾ ਸੀ, ਜਿਥੇ ਵਰਤਮਾਨ ਬਿਸਨਾਗ ਸ਼ਹਿਰ ਹੈ — ਜਿਹੜਾ ਉਸ ਵੇਲੇ ਇਕ ਮਰੂ ਭੂਮੀ[1] ਸੀ ਜਿਥੇ ਖਾਸਾ ਸ਼ਿਕਾਰ ਹੁੰਦਾ ਸੀ, ਅਤੇ ਜਿਸ ਨੂੰ ਰਾਜੇ ਨੇ ਆਪਣੇ ਜੀ-ਪਰਚਾਵੇ ਲਈ ਰਾਖਵਾਂ ਕਰ ਲਿਆ ਸੀ। ਆਪਣੇ ਕੁੱਤਿਆਂ ਅਤੇ ਸ਼ਿਕਾਰ ਦੇ ਹੋਰ ਸਾਥੀਆਂ ਸਮੇਤ ਉਹ ਇਥੇ ਦਾਖਲ ਹੋਇਆ। ਇਕ ਖਰਗੋਸ਼ ਉਸ ਅੱਗੇ ਖਲੋ ਗਿਆ, ਜੋ ਕੁੱਤਿਆਂ ਤੋਂ ਭੱਜਣ ਦੀ ਬਜਾਇ ਉਹਨਾਂ ਵੱਲ ਭੱਜਿਆ ਅਤੇ ਸਭਨਾਂ ਨੂੰ ਚੱਕ ਮਾਰੇ, ਇਥੋਂ ਤਕ ਕਿ ਉਹਨਾਂ ਨੂੰ ਪੁੱਜੇ ਨੁਕਸਾਨ ਨੂੰ ਵੇਖਦਿਆਂ ਕਿਸੇ ਵੀ ਕੁੱਤੇ ਦੀ ਹਿੰਮਤ ਨਾ ਹੋਈ ਕਿ ਉਹ ਉਸ ਦੇ ਨੇੜੇ ਫੜਕ ਸਕਣ ਅਤੇ ਰਾਜਾ ਇਸ ਨੂੰ ਦੇਖ ਕੇ ਬਹੁਤ ਹੈਰਾਨ ਹੋਇਆ ਕਿ ਏਨੀ ਲਿੱਸੀ ਜਿਹੀ ਚੀਜ਼ ਉਹਨਾਂ ਕੁੱਤਿਆਂ ਨੂੰ ਕੱਟ ਗਈ ਹੈ ਜਿਨ੍ਹਾਂ ਨੇ ਉਸ ਨੂੰ ਇਕ ਚੀਤਾ ਤੇ ਇਕ ਹਾਥੀ ਫੜ ਕੇ ਦਿੱਤਾ ਸੀ, ਉਸ ਨੇ ਅਨੁਮਾਨ ਲਾਇਆ ਕਿ ਅਸਲ ਵਿਚ ਇਹ ਕੋਈ ਖਰਗੋਸ਼ ਨਹੀਂ ਹੈ ਸਗੋਂ (ਬਹੁਤਾ ਸੰਭਵ ਹੈ) ਕੋਈ ਕੌਤਕ ਹੈ, ਅਤੇ ਉਹ ਤੁਰੰਤ ਨਾਗੁਮਡਿਮ ਸ਼ਹਿਰ ਵਲ ਪਰਤ ਗਿਆ।

ਦਰਿਆ ਤੇ ਪੁੱਜ ਕੇ ਉਹ ਇਕ ਮਹਾਤਮਾ[2] ਨੂੰ ਮਿਲਿਆ ਜੋ ਨਦੀ-ਕੰਢੇ ਤੁਰਿਆ ਜਾ ਰਿਹਾ ਸੀ, ਜਿਸ ਨੂੰ ਉਹ ਲੋਕ ਪਾਵਨ ਮੰਨਦੇ ਹਨ, ਜਿਸ ਨੂੰ ਉਸ ਨੇ ਖਰਗੋਸ਼ ਸੰਬੰਧੀ ਸਾਰੀ ਘਟਨਾ ਸੁਣਾਈ। ਮਹਾਤਮਾ ਨੂੰ ਇਸ ਗੱਲ ਤੇ ਬੜੀ ਹੈਰਾਨੀ ਹੋਈ। ਉਸ ਨੇ ਰਾਜੇ ਨੂੰ ਕਿਹਾ ਕਿ ਉਹ ਉਸ ਨਾਲ ਵਾਪਸ ਚੱਲੇ ਤੇ ਉਹ ਥਾਂ ਦਿਖਾਵੇ ਜਿਥੇ ਇਹੋ ਜਿਹੀ, ਸ਼ਾਨਦਾਰ ਘਟਨਾ ਵਾਪਰੀ ਸੀ। ਉਥੇ ਜਾ ਕੇ ਮਹਾਤਮਾ ਨੇ ਕਿਹਾ ਕਿ ਰਾਜੇ ਨੂੰ ਉਸ ਥਾਂ ਤੇ ਮਕਾਨ ਉਸਾਰਨੇ ਚਾਹੀਦੇ ਹਨ ਜਿਨ੍ਹਾਂ ਵਿਚ ਉਹ ਵੀ ਨਿਵਾਸ ਕਰ ਸਕੇ ਅਤੇ ਇਕ ਸ਼ਹਿਰ ਵਸਾਵੇ, ਕਿਉਂਕਿ ਕੌਤਕ ਦਾ ਅਰਥ ਹੈ ਕਿ ਸੰਸਾਰ ਭਰ ਵਿਚ ਇਹ ਸਭ ਨਾਲੋਂ ਮਜ਼ਬੂਤ ਨਗਰ ਹੋਵੇਗਾ, ਅਤੇ ਇਸ ਨੂੰ ਉਸ ਦੇ

---

1. ਇਹ ਠੀਕ ਨਹੀਂ, ਦੇਖੋ ਜਾਣ-ਪਛਾਣ

2. ਦੇਖੋ ਜਾਣ-ਪਛਾਣ

ਦੁਸ਼ਮਣ ਕਦੇ ਵੀ ਜਿੱਤ ਨਹੀਂ ਸਕਣਗੇ ਅਤੇ ਇਹ ਰਾਜ ਦਾ ਪ੍ਰਮੁੱਖ ਨਗਰ ਹੋਵੇਗਾ। ਰਾਜੇ ਨੇ ਇਵੇਂ ਕੀਤਾ, ਅਤੇ ਉਸੇ ਦਿਨ ਤੋਂ ਹੀ ਉਸ ਦੇ ਮਹਿਲਾਂ ਦਾ ਕੰਮ ਸ਼ੁਰੂ ਹੋ ਗਿਆ, ਅਤੇ ਉਸ ਨੇ ਸ਼ਹਿਰ ਨੂੰ ਚੁਪਾਸਿਉਂ ਵਲ ਲਿਆ। ਇਹ ਕੁਝ ਕਰਨ ਪਿਛੋਂ ਉਸ ਨੇ ਨਾਗੁਮਤਿਮ ਛੱਡ ਦਿੱਤਾ ਅਤੇ ਛੇਤੀ ਹੀ ਨਵੇਂ ਨਗਰ ਵਿਚ ਲੋਕਾਂ ਦੀ ਗਹਿਮਾ ਗਹਿਮੀ ਹੋ ਗਈ ਅਤੇ ਉਸ ਨੇ ਇਸ ਦਾ ਵਿਦਿਆਜੁਨਾ ਨਾਂ ਰਖਿਆ। ਕਿਉਂਕਿ ਇਸ ਨੂੰ ਉਸਾਰਨ ਦਾ ਆਦੇਸ਼ ਦੇਣ ਵਾਲਾ ਮਹਾਤਮਾ ਇਸੇ ਨਾਂ ਨਾਲ ਜਾਣਿਆ ਜਾਂਦਾ ਸੀ। ਪਰ ਸਮਾਂ ਵਿਹਾ ਕੇ ਇਹ ਨਾਂ ਵਿਗੜ ਗਿਆ ਹੈ, ਅਤੇ ਹੁਣ ਇਸ ਨੂੰ ਬਿਸਨਾਗ ਕਿਹਾ ਜਾਂਦਾ ਹੈ। ਉਸ ਪਿਛੋਂ ਮਹਾਤਮਾ ਸੁਰਗਵਾਸ ਹੋ ਗਿਆ ਤੇ ਰਾਜੇ ਨੇ ਉਸ ਦੇ ਸਨਮਾਨ ਵਜੋਂ ਇਕ ਸ਼ਾਨਦਾਰ ਮੰਦਰ[3] ਉਸਾਰਿਆ ਅਤੇ ਇਸ ਦੇ ਨਾਂ ਬਹੁਤ ਸਾਰੀ ਆਮਦਨੀ ਕਰ ਦਿੱਤੀ। ਅਤੇ ਉਦੋਂ ਤੋਂ ਲੈ ਕੇ ਉਸ ਦੀ ਯਾਦ ਵਿਚ ਬਿਸਨਾਗ ਦੇ ਰਾਜੇ ਆਪਣੇ ਰਾਜਾ ਬਣਾਏ ਜਾਣ ਵਾਲੇ ਦਿਨ, ਮਹਾਤਮਾ ਦੇ ਸਨਮਾਨ ਵਜੋਂ ਆਪਣੇ ਮਹੱਲ ਵਿਚ ਦਾਖਲ ਹੋਣ ਤੋਂ ਪਹਿਲਾਂ ਇਸ ਮੰਦਰ ਵਿਚ ਪ੍ਰਵੇਸ਼ ਕਰਦੇ ਹਨ, ਅਤੇ ਉਹ ਇਸ ਵਿਚ ਬਹੁਤ ਪ੍ਰਾਰਥਨਾਵਾਂ ਕਰਦੇ ਹਨ, ਅਤੇ ਹਰ ਵਰ੍ਹੇ ਉਥੇ ਅਨੇਕ ਭੋਜ ਮਨਾਉਂਦੇ ਹਨ।

ਇਹ ਰਾਜਾ ਦੇਹੋਰਾਉ[4] ਸੱਤ ਵਰ੍ਹੇ ਰਾਜ ਕਰਦਾ ਰਿਹਾ, ਅਤੇ ਉਥੇ ਇਸ ਨੇ

3. ਨੂਨੀਜ਼ ਇਹ ਨਹੀਂ ਦੱਸਦਾ ਮੰਦਰ ਕਿਥੇ ਉਸਾਰਿਆ ਗਿਆ। ਵਿਦਿਆਸ਼ੰਕਰ ਦੀ ਮ੍ਰਿਤੂ ਮਗਰੋਂ ਉਸ ਦੇ ਨਾਂ ਵਾਲਾ ਮੰਦਰ ਸ਼੍ਰਿੰਗੇਰੀ ਵਿਖੇ ਬਣਾਇਆ ਗਿਆ ਅਤੇ ਰਾਜਿਆਂ ਵਲੋਂ ਬਹੁਤ ਸਾਰਾ ਦਾਨ ਦਿੱਤਾ ਗਿਆ। ਹੰਪੀ ਦੇ ਵੀਰੂਪਕਸ਼ ਮੰਦਰ ਵਿਚ ਵਿਦਯਾਰਣਯ ਦੀ ਦੱਸੀ ਜਾਂਦੀ ਇਕ ਸਮਾਧ ਅਤੇ ਲਿਖਤ ਅਜੇ ਵੀ ਦਿਖਾਈਆਂ ਜਾਂਦੀਆਂ ਹਨ। ਸ਼੍ਰਿੰਗੇਰੀ ਵਿਖੇ ਵੀ ਇਕ ਸਮਾਧੀ-ਮੰਦਰ ਦਿਖਾਇਆ ਜਾਂਦਾ ਹੈ ਅਤੇ ਵਿਦਯਾਰਣਯ ਦਾ ਗੁੰਬਦ ਕਿਹਾ ਜਾਂਦਾ ਹੈ।
4. ਜੇ ਨੂਨੀਜ਼ ਦਾ ਮਤਲਬ ਹੈ ਕਿ ਦੇਹੋਰਾਉ ਹਰਿਹਰ ਸੀ ਤਾਂ ਇਸ ਬਿਆਨ ਦੀ ਤਸਦੀਕ ਕਿਵੇਂ ਹੋਵੇਗੀ ਕਿ ਹਰਿਹਰ 1 ਨੇ ਕੇਵਲ ਸੱਤ ਸਾਲ ਰਾਜ ਕੀਤਾ? ਹਰਿਹਰ ਬੱਲਾਲ ਚੌਥੇ ਦੀ 1345 ਵਿਚ ਮੌਤ ਪਿਛੋਂ 1346 ਵਿਚ ਇਕ ਸੁਤੰਤਰ ਰਾਜਾ ਬਣਿਆ, ਸ਼੍ਰਿੰਗੇਰੀ ਦੇ ਮਠ ਨੂੰ ਕੁਝ ਦਾਨ ਦੱਛਣਾ ਦਿੱਤੀ ਤਾਂ ਜੋ ਦੁਨੀਆ ਉਸ ਦੀਆਂ ਪ੍ਰਾਪਤੀਆਂ ਬਾਰੇ ਜਾਣ ਸਕੇ। ਉਸ ਦਾ ਭਾਈ ਬੱਕਾ I ਜਾਂ ਬੱਕਾਰਾਉ ਉਸ ਦਾ ਵਾਰਿਸ ਬਣਿਆ, ਜੋ 1351-52 ਵਿਚ ਹਰਿਹਰ I ਨਾਲ ਸ਼ਾਮਲ ਹੋ ਗਿਆ ਅਤੇ ਉਸ ਪਿਛੋਂ ਦੋਵਾਂ ਦਾ ਸਾਂਝਾ ਰਾਜ ਸ਼ੁਰੂ ਹੋਇਆ। ਹਰਿਹਰ I ਬਾਰੇ ਅੰਤਮ ਸ਼ਿਲਾਲੇਖ ਦੀ ਤਾਰੀਖ 1357 ਹੈ। ਨੂਨੀਜ਼ ਦਾ ਸ਼ਾਇਦ ਮਤਲਬ ਹੈ ਕਿ ਹਰਿਹਰ ਨੇ ਸੱਤ ਵਰ੍ਹੇ ਤਕ ਰਾਜ ਕੀਤਾ ਅਤੇ ਫੇਰ ਉਸ ਦਾ ਭਰਾ ਉਸ ਵਿਚ ਸ਼ਾਮਲ ਹੋਇਆ। ਬੱਕਾ ਪਹਿਲਾ ਨੇ 1377 ਤਕ ਰਾਜ ਕੀਤਾ। ਨੂਨੀਜ਼ ਦੀਆਂ ਤਾਰੀਖਾਂ ਇਥੇ ਗ਼ਲਤ ਹਨ।

ਰਾਜ ਨੂੰ ਸ਼ਾਂਤ ਕਰਨ ਤੋਂ ਛੁੱਟ ਕੁਝ ਨਹੀਂ ਕੀਤਾ, ਜਿਸ ਨੂੰ ਉਸ ਨੇ ਪੂਰਨ ਸ਼ਾਂਤੀ ਪ੍ਰਦਾਨ ਕੀਤੀ।

ਉਸ ਦੀ ਮੌਤ ਮਗਰੋਂ ਬੱਕਾਰਾਉ ਰਾਜ ਦਾ ਵਾਰਿਸ ਬਣਿਆ, ਉਸ ਨੇ ਉਹ ਬਹੁਤ ਸਾਰੇ ਇਲਾਕੇ ਜਿੱਤ ਲਏ ਜਿਹੜੇ ਰਾਜ ਦੀ ਤਬਾਹੀ ਵੇਲੇ ਬਾਗ਼ੀ ਬਣੇ ਹੋਏ ਸਨ। ਉਸ ਵਲੋਂ ਉਹਨਾਂ ਨੂੰ ਬੰਦੀ ਬਣਾਇਆ ਗਿਆ ਅਤੇ ਆਪਣੀ ਤਾਕਤ ਤੇ ਮਾਲਿਕੀ ਮਨਵਾਈ ਗਈ, ਅਤੇ ਉਸ ਨੇ ਉੜੀਸਾ[5] ਦਾ ਰਾਜ ਵੀ ਪ੍ਰਾਪਤ ਕਰ ਲਿਆ ਜੋ ਬਹੁਤ ਵੱਡਾ ਹੈ, ਇਹ ਬੇਮਗੱਲਾ ਨੂੰ ਜਾ ਛੂਹਦਾ ਹੈ। ਉਸ ਨੇ ਸੈਂਤੀ ਵਰ੍ਹੇ ਰਾਜ ਕੀਤਾ। ਇੱਜ਼ਤ ਨਾਲੋਂ ਉਸ ਦਾ ਡਰ ਵਧੇਰੇ ਸੀ, ਉਸ ਦੇ ਰਾਜ ਵਿਚ ਉਸ ਦਾ ਹੁਕਮ ਸਭ ਮੰਨਦੇ ਸਨ।

ਰਾਜਾ ਬੱਕਾਰਾਉ ਦੀ ਮੌਤ ਪਿਛੋਂ ਉਸ ਦੇ ਤਖ਼ਤ ਉਤੇ ਉਸ ਦਾ ਪੁੱਤਰ ਪਰਿਓਰੇ ਦਿਉਰਾਉ[6] ਬੈਠਾ, ਕਨੜ ਵਿਚ ਜਿਸ ਦਾ ਅਰਥ 'ਸ਼ਕਤੀਸ਼ਾਲੀ ਸੁਆਮੀ' ਹੁੰਦਾ ਹੈ, ਅਤੇ ਉਸ ਨੇ ਪਰਦਾਉ ਨਾਂ ਦਾ ਸਿੱਕਾ ਚਲਾਇਆ ਜਿਸ ਨੂੰ ਉਹ ਅੱਜ ਕੱਲ੍ਹ ਵੀ 'ਪਰਿਓਰੇ ਦਿਉਰਾਉ' ਕਰਕੇ ਸੱਦਦੇ ਹਨ, ਤੇ ਉਸ ਸਮੇਂ ਤੋਂ ਲੈ ਕੇ ਉਹਨਾਂ ਨੂੰ ਬਣਾਉਣ ਵਾਲੇ ਰਾਜਿਆਂ ਦੇ ਨਾਂ ਉਤੇ ਸਿੱਕਿਆਂ ਦੇ ਨਾਂ ਰੱਖਣ ਦਾ ਰਿਵਾਜ ਤੁਰਿਆ ਆਉਂਦਾ ਹੈ। ਇਹੋ ਕਾਰਨ ਹੈ ਕਿ ਬਿਸਨਾਗ ਨਗਰ ਵਿਚ ਪਰਦਾਉ[7] ਦੇ ਏਨੇ ਵੱਖ ਵੱਖ ਨਾਂ ਹਨ। ਅਤੇ ਇਸ ਰਾਜੇ ਨੇ ਇਸ ਤੋਂ ਵਧ ਹੋਰ ਕੁਝ ਨਹੀਂ ਕੀਤਾ ਕਿ ਆਪਣੀ ਮੌਤ ਵੇਲੇ ਉੱਨਾ ਹੀ ਜਿੱਤਿਆ ਹੋਇਆ ਇਲਾਕਾ ਛੱਡ ਕੇ ਮਰਿਆ ਜਿੰਨਾ ਉਸ ਦੇ ਬਾਪ ਨੇ ਬਣਾਇਆ ਸੀ।

ਉਸ ਰਾਜੇ ਦੀ ਮੌਤ ਪਿਛੋਂ ਉਸ ਦੇ ਅਜਾਰਾਉ[8] ਨਾਮੀ ਪੁੱਤਰ ਨੇ ਰਾਜ ਦੀ

---

5. ਉਦੇਗਿਰੀ ਬੱਕਾ ਦੇ ਰਾਜ ਵਿਚ ਸੀ, ਉੜੀਸਾ ਦੇ ਰਾਜ ਵਿਚ ਨਹੀਂ।
6. ਪਰਿਓਰੇ ਦਿਉਰਾਉ ਹਰਿਹਰ ਦੇਵਰੱਯਾ ਸੀ ਜੋ ਇਕ ਸ਼ਕਤੀਸ਼ਾਲੀ ਰਾਜਾ ਸੀ। ਹਰਿਹਰ II ਦੇ ਰਾਜ-ਕਾਲ ਵਿਚ ਵਿਜੈ ਨਗਰ ਦੀਆਂ ਹੱਦਾਂ ਸਮੁੰਦਰੋਂ ਪਾਰ ਸ੍ਰੀਲੰਕਾ ਤਕ ਪਸਰੀਆਂ ਹੋਈਆਂ ਸਨ। ਉਸ ਨੂੰ ਹਰਿਹਰਰੱਯਾ ਦੇਵਰੱਯਾ ਕਰਕੇ ਸੱਦਿਆ ਜਾਂਦਾ ਸੀ। ਇਥੇ ਉਲਿਖਤ ਕੁਝ ਘਟਨਾਵਾਂ ਨੂਨੀਜ਼ ਵਲੋਂ ਆਪਣੇ ਵਿਵਰਣ ਲਿਖਣ ਤੋਂ 200 ਵਰ੍ਹੇ ਪਹਿਲਾਂ ਵਾਪਰੀਆਂ ਸਨ। ਉਸ ਦੀ ਜਾਣਕਾਰੀ ਪੂਰੀ ਨਹੀਂ ਇਸੇ ਲਈ ਖਾਸੀ ਗੜਬੜ ਹੈ। ਇਸ ਰਾਜੇ ਹਰਿਹਰ II ਨੇ 1405 ਤਕ ਰਾਜ ਕੀਤਾ।
7. ਇਹ 'ਪ੍ਰਤਾਪ ਗਡਯਾਨਾ' ਦਾ ਪੁਰਤਗੇਜ਼ੀ ਪਰਿਆਇ ਹੋ ਸਕਦਾ ਹੈ।
8. ਅਜਾਰਾਉ ਨੂੰ ਹਰਿਹਰ II ਦੇ ਬੇਟੇ ਵਿਜਯਾ ਬੱਕਰੱਯਾ ਨਾਲ ਮੇਲ ਕੇ ਦੇਖਿਆ ਜਾ ਸਕਦਾ ਹੈ। ਉਸ ਨੇ ਕੇਵਲ ਦੋ ਸਾਲ ਦੇ ਅਰਸੇ ਲਈ ਵਿਜੈ ਨਗਰ ਉਤੇ ਰਾਜ ਕੀਤਾ ਅਤੇ ਉਸ ਪਿਛੋਂ ਉਸ ਦਾ ਭਾਈ ਦੇਵਰੱਯਾ I ਤਖ਼ਤ ਤੇ

(ਸਫ਼ਾ 89 ਤੇ)

ਵਾਗਡੋਰ ਸਾਂਭੀ, ਉਸ 43 ਵਰ੍ਹੇ ਰਾਜ ਕੀਤਾ, ਇਸ ਦੌਰਾਨ ਉਹ ਹਮੇਸ਼ਾਂ ਮੂਰਾਂ ਨਾਲ ਯੁੱਧ ਕਰਦਾ ਰਿਹਾ। ਉਸ ਨੇ ਗੋਆ, ਚਾਉਲ ਅਤੇ ਡਾਬੁੱਲ ਅਤੇ ਸੀਲਾਓ (ਸ੍ਰੀਲੰਕਾ) ਅਤੇ ਚਰਮਾਮਡੇਲ ਦਾ ਸਾਰਾ ਇਲਾਕਾ, ਅਤੇ ਇਸ ਰਾਜ ਦੀ ਪਹਿਲੀ ਤਬਾਹੀ ਵੇਲੇ ਬਾਗ਼ੀ ਹੋਇਆ ਸਾਰਾ ਇਲਾਕਾ ਫਤਹਿ ਕੀਤਾ, ਅਤੇ ਉਸ ਨੇ ਹੋਰ ਬਹੁਤ ਕੁਝ ਕੀਤਾ ਜਿਸ ਦਾ ਰਿਕਾਰਡ ਇਥੇ ਨਹੀਂ ਮਿਲਦਾ।

ਇਸ ਰਾਜੇ ਨੇ ਬਿਸਨਾਗ ਸ਼ਹਿਰ ਵਿਚ ਬਹੁਤ ਸਾਰੀਆਂ ਦੀਵਾਰਾਂ ਅਤੇ ਮੀਨਾਰ ਬਣਾਏ ਅਤੇ ਇਸ ਨੂੰ ਨਵੇਂ ਸਿਰਿਉਂ ਵਲਿਆ। ਇਹ ਨਗਰ ਉਸ ਵੇਲੇ ਬਹੁਤਾ ਕੰਮ ਦਾ ਵੀ ਨਹੀਂ ਸੀ। ਨਾਗੁਮਡਿਮ ਦੀ ਪਾਣੀ ਦੀ ਝਾਲ ਤੋਂ ਛੁੱਟ ਉਥੇ ਹੋਰ ਪਾਣੀ ਨਹੀਂ ਸੀ, ਜਿਸ ਨਾਲ ਬਾਗ਼ ਤੇ ਬਗ਼ੀਚੇ ਬਣਾਏ ਜਾ ਸਕਦੇ। ਇਹ ਦਰਿਆ ਵੀ ਬਹੁਤ ਪਰ੍ਹੇ ਸੀ, ਕਿਉਂਕਿ ਜੋ ਵੀ ਪਾਣੀ ਇਸ ਪ੍ਰਦੇਸ਼ ਵਿਚ ਸੀ ਉਹ ਸਭ ਖਾਰਾ ਸੀ ਅਤੇ ਕੁਝ ਵੀ ਉੱਗਣ ਨਹੀਂ ਦਿੰਦਾ ਸੀ, ਅਤੇ ਰਾਜੇ ਨੇ ਇਸ ਨਗਰ ਨੂੰ ਵਧਾਉਣ ਅਤੇ ਰਾਜ ਵਿਚੋਂ ਸਭ ਤੋਂ ਵਧੀਆ ਬਣਾਉਣ ਦੀ ਇੱਛਾ ਨਾਲ ਇਥੇ ਇਕ ਬਹੁਤ ਵਿਸ਼ਾਲ ਦਰਿਆ ਲਿਆਉਣ ਦਾ ਨਿਸ਼ਚਾ ਕੀਤਾ ਜੋ ਉਥੋਂ ਪੰਜ ਲੀਗ ਦੇ ਫਾਸਲੇ ਤੇ ਸੀ : ਉਸ ਦਾ ਵਿਸ਼ਵਾਸ ਸੀ ਕਿ ਜੇ ਇਸ ਦਰਿਆ ਨੂੰ ਸ਼ਹਿਰ ਅੰਦਰ ਲਿਆਂਦਾ ਜਾਵੇ ਤਾਂ ਇਹ ਬਹੁਤ ਲਾਭਕਾਰੀ ਰਹੇਗਾ। ਅਤੇ ਉਸ ਨੇ ਦਰਿਆ ਨੂੰ ਵੱਡੇ ਵੱਡੇ ਸ਼ਿਲਾ ਖੰਡਾਂ (boulders) ਨਾਲ ਬੰਨ੍ਹ ਮਾਰ ਕੇ ਇੰਜ ਕਰ ਵੀ ਲਿਆ ਅਤੇ ਕਥਾ ਪ੍ਰਚਲਿਤ ਹੈ ਕਿ ਉਸ ਨੇ ਇਕ ਐਡਾ ਪੱਥਰ ਇਸ ਵਿਚ ਸੁੱਟ ਦਿੱਤਾ ਜਿਸ ਨਾਲ ਇਹ ਦਰਿਆ ਰਾਜੇ ਦੀ ਇੱਛਾ ਅਨੁਸਾਰ ਵਗਣ ਲੱਗਾ। ਉਥੋਂ ਉਹ ਬੇਗਿਣਤ ਹਾਥੀਆਂ ਨਾਲ ਖਿੱਚ ਲਿਆ ਗਿਆ, ਹਾਥੀਆਂ ਦੀ ਰਾਜ ਵਿਚ ਕਮੀ ਨਹੀਂ ਹੈ, ਅਤੇ ਇੰਜ ਲਿਆਂਦਾ ਹੋਇਆ ਪਾਣੀ ਉਹ ਸਹਿਰ ਦੇ ਉਹਨਾਂ ਭਾਗਾਂ ਵਿਚ ਲੈ ਵੜਿਆ ਜਿਥੇ ਉਹ ਚਾਹੁੰਦਾ ਸੀ। ਇਹ ਪਾਣੀ ਸ਼ਹਿਰ ਲਈ ਏਨਾ ਲਾਭਦਾਇਕ ਸਿੱਧ ਹੋਇਆ ਕਿ ਇਸ ਨਾਲ ਉਸ ਦੀ ਆਮਦਨੀ ਵਿਚ ਸਾਢੇ ਤਿੰਨ ਲੱਖ ਪਰਦਾਉ ਨਾਲੋਂ ਵਧੇਰੇ ਵਾਧਾ ਹੋ ਗਿਆ। ਇਸ ਪਾਣੀ ਸਦਕਾ ਉਹਨਾਂ ਨੇ ਸ਼ਹਿਰ ਦੀ ਫਿਰਨੀ ਵਿਚ ਅਣਗਿਣਤ ਬਾਗ਼ ਬਗ਼ੀਚੇ, ਰੁੱਖਾਂ ਦੇ ਝੁੰਡ ਤੇ ਅੰਗੂਰਾਂ ਦੇ ਬਾਗ਼ ਉਗਾ ਲਏ। ਇਹ ਸਭ ਕੁਝ ਇਸ ਦੇਸ਼ ਵਿਚ ਬਹੁਤਾਤ ਨਾਲ ਮਿਲਦਾ ਹੈ। ਇਸ ਤੋਂ ਛੁਟ ਨਿੰਬੂਆਂ ਅਤੇ ਸੰਤਰਿਆਂ ਤੇ ਗੁਲਾਬਾਂ ਦੇ ਬਹੁਤ ਸਾਰੇ ਬਾਗਾਨ ਅਤੇ ਹੋਰ ਰੁੱਖ ਵੀ ਉਗਾ ਲਏ

---

ਬੈਠਾ ਜਦ ਕਿ ਬੱਕਾ II ਦੱਖਣੀ ਰਾਜ ਦਾ ਗਵਰਨਰ ਬਣ ਕੇ ਰਿਹਾ। ਦੇਵਰੱਯਾ I ਨੇ ਵਿਜੈ ਨਗਰ ਉਤੇ ਲਗਭਗ ਵੀਹ ਸਾਲ ਰਾਜ ਕੀਤਾ ਅਤੇ ਰਾਜਧਾਨੀ ਨੂੰ ਸੁੰਦਰ ਬਣਾਉਣ ਅਤੇ ਆਪਣੇ ਰਾਜ ਅੰਦਰ ਸਿੰਚਾਈ ਦੇ ਸੁਧਾਰ ਅਤੇ ਨਹਿਰਾਂ ਕੱਢਣ ਲਈ ਬਹੁਤ ਕੁਝ ਕੀਤਾ। ਨੂਨੀਜ਼ ਵਲੋਂ ਦਿੱਤਾ ਵਿਵਰਣ ਬੱਕਾ II ਨਾਲੋਂ ਦੇਵਰੱਯਾ I ਨਾਲ ਵਧੇਰੇ ਮੇਲ ਖਾਂਦਾ ਹੈ।

ਜਿਨ੍ਹਾਂ ਦੇ ਫਲ ਇਸ ਦੇਸ਼ ਵਿਚ ਬਹੁਤ ਸੁੰਦਰ ਗਿਣੇ ਜਾਂਦੇ ਹਨ। ਪਰ ਉਹ ਦੱਸਦੇ ਹਨ ਕਿ ਦਰਿਆ ਦੇ ਇਸ ਮੋੜ ਉਤੇ ਰਾਜੇ ਨੇ ਉਹ ਸਾਰਾ ਖ਼ਜ਼ਾਨਾ ਖਰਚ ਕਰ ਦਿੱਤਾ ਜੋ ਉਸ ਨੂੰ ਆਪਣੇ ਪਿਤਾ ਦੇ ਰਾਜ ਕੋਲੋਂ ਮਿਲਿਆ ਸੀ, ਤੇ ਇਹ ਇਕ ਬਹੁਤ ਵੱਡੀ ਰਕਮ ਸੀ।

ਇਹ ਰਾਜਾ ਵੀਸਾਰਾਉ[9] ਨਾਮੀ ਇਕ ਪੁੱਤਰ ਪਿੱਛੇ ਛੱਡ ਕੇ ਮਰਿਆ ਜੋ ਮਗਰੋਂ ਉਸ ਦੇ ਤਖਤ ਤੇ ਬੈਠਾ। ਉਹ ਛੇ ਵਰ੍ਹੇ ਜਿੰਦਾ ਰਿਹਾ, ਅਤੇ ਇਸ ਸਮੇਂ ਵਿਚ ਕੁਝ ਵੀ ਵਰਣਨ ਯੋਗ ਨਹੀਂ ਕਰ ਸਕਿਆ।

ਉਹ ਆਪਣੇ ਪਿਛੇ ਦਿਉਰਾਉ[10] ਨਾਮੀ ਇਕ ਪੁੱਤਰ ਛੱਡ ਕੇ ਮਰਿਆ ਜਿਸ ਨੇ ਪੰਝੀ ਵਰ੍ਹੇ ਰਾਜ ਕੀਤਾ। ਉਸ ਨੇ ਬਹੁਤ ਵੱਡੇ ਖ਼ਜ਼ਾਨੇ ਇਕੱਤਰ ਕਰਨ ਦਾ ਨਿਸ਼ਚਾ ਕੀਤਾ ਪਰ ਲਗਾਤਾਰ ਯੁੱਧਾਂ ਕਾਰਨ ਉਹ ਪੱਚਾਸੀ ਲੱਖ ਸੋਨੇ ਤੋਂ ਵੱਧ ਹਾਸਿਲ ਨਾ ਕਰ ਸਕਿਆ। ਕੀਮਤੀ ਪੱਥਰ ਇਸ ਵਿਚ ਸ਼ਾਮਲ ਨਹੀਂ ਹਨ। ਇਹ ਕੋਈ ਬਹੁਤ ਰਕਮ ਨਹੀਂ ਸੀ ਇਹ ਦੇਖਦੇ ਹੋਏ ਕਿ ਉਸ ਦੇ ਰਾਜ ਕਾਲ ਵਿਚ ਕੋਲਾਓ (Quilon), ਸਿਲਾਓ, ਪਾਲੀਕਟ (ਮਦਰਾਸ ਨੇੜੇ) ਅਤੇ ਪੇਗੂ (Pegu) ਤੇ ਤਨਾਕਰੀ (Tenacary) (Tenasserim) ਅਤੇ ਕਈ ਹੋਰ ਦੇਸ਼ਾਂ ਦੇ ਰਾਜੇ ਉਸ ਨੂੰ ਖਰਾਜ ਭਰਦੇ ਸਨ।

ਰਾਜੇ ਦੀ ਮੌਤ ਪਿਛੋਂ ਉਸ ਦਾ ਪਿਨਾਰਾਉ ਨਾਮੀ ਪੁੱਤਰ ਤਾਜ ਤਖਤ ਦਾ ਵਾਲੀ ਬਣਿਆ। ਉਸ ਨੇ ਬਾਰ੍ਹਾਂ ਵਰ੍ਹੇ ਰਾਜ ਕੀਤਾ ਅਤੇ ਉਹ ਇਕ ਮਹਾਨ ਜੋਤਸ਼ੀ ਸੀ। ਉਹ ਇਕ ਵੱਡਾ ਸਾਹਿੱਤਕਾਰ ਸੀ। ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਅਤੇ ਆਪਣੇ ਦੇਸ਼ ਤੇ ਰਾਜ ਵਿਚ ਅਧਿਆਦੇਸ਼ (ordinances) ਜਾਰੀ ਕੀਤੇ ਜਦ ਤਕ ਉਸ ਨੇ ਰਾਜ ਕੀਤਾ। ਉਸ ਕੋਲ ਵੀਹ ਮੰਤਰੀ ਸਨ। ਇਹ ਇਕ ਅਜਿਹਾ ਪਦ ਹੈ ਜਿਸ ਨੂੰ ਇਥੇ (ਆਮ ਤੌਰ ਤੇ) ਇਕੋ ਬੰਦਾ ਧਾਰਨ ਕਰਦਾ ਹੈ। ਇਹ ਰਾਜਾ ਬਹੁਤ ਅਕਲਮੰਦ ਸੀ। ਉਹ ਆਪਣੇ ਸਾਰੇ ਫਰਜ਼ਾਂ ਤੋਂ ਚੰਗੀ ਤਰ੍ਹਾਂ ਜਾਣੂ ਸੀ, ਅਤੇ ਇਹੋ ਜਿਹੀ ਵਧੀਆ ਪ੍ਰਤਿਭਾ ਤੇ ਗੁਣਾਂ ਦਾ ਮਾਲਿਕ ਸੀ ਕਿ ਉਹ ਉਸ ਨੂੰ ਪਨਾਰਾਉ ਕਰਕੇ ਸੱਦਦੇ ਸਨ, ਜਿਹੜਾ ਉਹਨਾਂ ਦੀ ਆਪਣੀ ਕੰਨੜ ਭਾਸ਼ਾ ਵਿਚ ਇਕ ਬਹੁਤ ਅਕਲਮੰਦ ਬੰਦੇ ਦੇ ਅਰਥ

9. ਵੀਸਾਰਾਉ ਹੀ ਵਿਜਯਾਰੱਯਾ।

10. ਦਿਉਰਾਉ ਦੇਵਰੱਯਾ ਦਾ ਨਾਂ ਹੈ। ਪਰ ਨੂਨੀਜ਼ ਨੇ ਇਥੇ ਨਾਮਾਂ ਵਿਚ ਘਾਲਾ ਮਾਲਾ ਕਰ ਦਿੱਤਾ ਹੈ, ਵਿਜੈਰੱਯਾ ਅਤੇ ਪਿਨਾਰੱਯਾ ਜਾਂ ਪਰਾਉਰਹਾ ਦੇਵਰੱਯਾ ਵਿਚਾਲੇ ਕੋਈ ਦੇਵਰੱਯਾ ਨਹੀਂ ਹੋਇਆ। ਨੂਨੀਜ਼ ਜਿਨ੍ਹਾਂ ਘਟਨਾਵਾਂ ਨੂੰ ਦੇਵਰੱਯਾ ਅਤੇ ਪਿਨਾਰੱਯਾ ਦੇ ਰਾਜ ਕਾਲ ਵਿਚ ਵਾਪਰੀਆਂ ਸਮਝਦਾ ਹੈ। ਉਹ ਉਸੇ ਇਕੋ ਰਾਜੇ ਪਰਾਉਰਹਾਦੇਵਰੱਯਾ ਜਾਂ ਦੇਵਰੱਯਾ II ਦੇ ਕਾਲ ਨਾਲ ਸੰਬੰਧਿਤ ਹਨ।

ਰਖਦਾ ਹੈ । ਇਹ ਰਾਜਾ ਆਪਣੇ ਇਕ ਭਤੀਜੇ ਹਥੋਂ ਧੋਖੇ ਨਾਲ ਕਤਲ ਕਰ ਦਿੱਤਾ ਗਿਆ, ਜਿਸ ਨੂੰ ਕਿ ਉਸ ਨੇ ਆਪਣੇ ਮਹਿਲਾਂ ਵਿਚ ਪੁੱਤਰ ਵਾਂਗ ਪਾਲਿਆ ਪੋਸਿਆ ਸੀ, ਜਿਸ ਨੇ ਇਸ ਤਰ੍ਹਾਂ ਰਾਜੇ ਨੂੰ ਮੌਤ ਦਿੱਤੀ। ਭਤੀਜੇ ਨੇ ਵਿਆਹ ਕਰਨ ਦਾ ਨਿਸ਼ਚਾ ਕੀਤਾ, ਅਤੇ ਉਸ ਨੇ ਆਪਣੇ ਵਿਆਹ ਦੀਆਂ ਫੀਸਟਾਂ ਕਰਨ ਲਈ ਆਪਣੇ ਚਾਚੇ, ਰਾਜੇ ਨੂੰ ਬੇਨਤੀ ਕੀਤੀ ਕਿ ਉਹ ਹੁਕਮ ਦੇਵੇ ਕਿ ਉਸ ਦੀ ਸ਼ਾਦੀ ਤੇ ਉਸ ਰਾਜੇ ਦੇ ਆਪਣੇ ਪੁੱਤਰ ਵਲੋਂ ਉਸ ਦੀ ਦੇਖ ਭਾਲ ਕੀਤੀ ਜਾਵੇ ਅਤੇ ਉਸ ਨੂੰ ਸਨਮਾਨਤ ਕੀਤਾ ਜਾਵੇ । ਰਾਜੇ ਨੇ ਉਸ ਦੇ ਪਿਆਰ ਸਦਕਾ ਅਤੇ ਉਸ ਨੂੰ ਸਨਮਾਨਤ ਕਰਨ ਦੀ ਖੁਸ਼ੀ ਪ੍ਰਾਪਤ ਕਰਨ ਹਿਤ, ਆਪਣੇ ਪੁੱਤਰ ਨੂੰ ਉਸ ਦੇ ਪੈਰੋਕਾਰਾਂ ਸਣੇ ਤਿਆਰੀ ਕਰਨ ਦਾ ਹੁਕਮ ਦਿੱਤਾ ਉਸ ਨੂੰ ਆਪਣੇ ਦਰਬਾਰ ਦੇ ਮੰਤਰੀਆਂ ਤੇ ਕਪਤਾਨਾਂ ਸਣੇ ਆਪਣੇ ਭਤੀਜੇ ਦੀ ਸ਼ਾਦੀ ਦੀ ਦੇਖਭਾਲ ਕਰਨ ਤੇ ਸਨਮਾਨਤ ਕਰਨ ਲਈ ਭੇਜ ਦਿੱਤਾ ਅਤੇ ਉਸ ਨੇ, ਸਭ ਨੂੰ ਤਿਆਰ-ਬਰ-ਤਿਆਰ ਕਰਕੇ, ਜਿਵੇਂ ਹੀ ਉਹ ਉਸ ਦੇ ਮਹਿਲ ਅੰਦਰ ਦਾਖ਼ਲ ਹੋਏ ਅਤੇ ਮੇਜ਼ ਤਕ ਪੁੱਜੇ, ਇਸ ਦੁਸ਼ਕਰਮ ਲਈ ਉਸ ਨੇ ਪਹਿਲਾਂ ਹੀ ਤਿਆਰ ਰਖੇ ਆਪਣੇ ਲੋਕਾਂ ਹੱਥੋਂ ਛੁਰਿਆਂ-ਖੰਜਰਾਂ ਨਾਲ ਸਭ ਨੂੰ ਵਢ-ਟੁੱਕ ਦਿੱਤਾ । ਇਹ ਸਭ ਕੁਝ ਬਿਨਾਂ ਕਿਸੇ ਨੂੰ ਸ਼ੱਕ ਹੋਇਆਂ ਕਰ ਦਿੱਤਾ ਗਿਆ, ਕਿਉਂਕਿ ਉਥੇ ਰਿਵਾਜ਼ ਹੈ ਕਿ ਖਾਣ ਤੇ ਪੀਣ ਵਾਲੀ ਸਾਰੀ ਸਾਮੱਗਰੀ ਮੇਜ਼ ਉਤੇ ਰੱਖ ਦਿੱਤੀ ਜਾਂਦੀ ਹੈ । ਉਥੇ ਬੈਠਿਆਂ ਦੀ ਸੇਵਾ ਕਰਨ ਲਈ ਕੋਈ ਦੂਜਾ ਹਾਜ਼ਰ ਨਹੀਂ ਹੁੰਦਾ, ਨਾ ਹੀ ਬਾਹਰ ਖੜ੍ਹਾ ਕੀਤਾ ਜਾਂਦਾ ਹੈ, ਕੇਵਲ ਉਹੋ ਲੋਕ ਹੁੰਦੇ ਹਨ ਜੋ ਖਾਣ ਲਈ ਆਉਂਦੇ ਹਨ । ਇਸ ਤਰ੍ਹਾਂ ਮੇਜ਼ ਉਤੇ ਉਹਨਾਂ ਦੇ ਇਕੱਲੇ ਹੋਣ ਸਦਕਾ ਉਥੇ ਵਾਪਰੀ ਕੋਈ ਵੀ ਗੱਲ ਉਹਨਾਂ ਨਾਲ ਆਏ ਲੋਕਾਂ ਨੂੰ ਪਤਾ ਨਹੀਂ ਚਲ ਸਕੀ ਅਤੇ ਰਾਜੇ ਦੇ ਪੁੱਤਰ ਨੂੰ ਉਸ ਦੇ ਸਾਰੇ ਕਪਤਾਨਾਂ ਸਮੇਤ ਮਾਰਨ ਮਗਰੋਂ, ਉਹ ਮੰਤਰੀ ਬਾਹਰ ਜਾ ਕੇ ਘੋੜੇ ਤੇ ਸਵਾਰ ਹੋ ਗਿਆ ਜਿਵੇਂ ਕਿ ਉਹ ਰਾਜੇ ਨੂੰ ਕੋਈ ਤੋਹਫ਼ਾ ਭੇਂਟ ਕਰਨ ਲਈ ਜਾ ਰਿਹਾ ਹੋਵੇ । ਜਿਵੇਂ ਹੀ ਉਹ ਮਹਿਲਾਂ ਦੇ ਦਰਾਂ ਤੇ ਪੁੱਜਾ ਉਸ ਨੇ ਰਾਜੇ ਨੂੰ ਇਕ ਸੁਨੇਹਾ ਭੇਜਿਆ ਕਿ ਉਹ ਹਾਜ਼ਰ ਹੋਇਆ ਹੈ ਅਤੇ ਰਿਵਾਜ ਅਨੁਸਾਰ ਉਸ ਲਈ ਤੋਹਫ਼ਾ ਲਿਆਇਆ ਹੈ । ਰਾਜਾ ਉਸ ਵੇਲੇ ਆਰਾਮ ਕਰ ਰਿਹਾ ਸੀ ਅਤੇ ਆਪਣੀਆਂ ਰਾਣੀਆਂ ਨਾਲ ਹਾਸੀ ਮਖੌਲ ਵਿਚ ਰੁੱਝਾ ਸੀ । ਉਸ ਨੇ ਉਸ ਨੂੰ ਅੰਦਰ ਆਉਣ ਲਈ ਕਹਿ ਦਿੱਤਾ । ਜਿਵੇਂ ਹੀ ਉਹ ਉਥੇ ਦਾਖ਼ਲ ਹੋਇਆ ਜਿਥੇ ਰਾਜਾ ਖਲੋਤਾ ਸੀ ਉਸ ਨੇ ਰਾਜੇ ਨੂੰ ਇਕ ਸੋਨ-ਤਸ਼ਤਰੀ ਪੇਸ਼ ਕੀਤੀ, ਜਿਸ ਅੰਦਰ ਉਸ ਨੇ ਵਿਹੁ ਭਿੱਜਾ ਇਕ ਖੰਜਰ ਰਖਿਆ ਹੋਇਆ ਸੀ, ਜਿਸ ਨਾਲ ਉਸ ਨੇ ਉਸ ਨੂੰ ਕਈ ਥਾਵਾਂ ਤੋਂ ਜ਼ਖ਼ਮੀ ਕਰ ਦਿੱਤਾ । ਪਰ ਰਾਜਾ ਇਕ ਐਸਾ ਇਨਸਾਨ ਸੀ ਜੋ ਰਾਜ ਦੇ ਕਿਸੇ ਵੀ ਹੋਰ ਬੰਦੇ ਨਾਲੋਂ ਵਧੇਰੇ ਚੰਗੀ ਤਰ੍ਹਾਂ ਤਲਵਾਰ ਤੇ ਖੰਜਰ ਦੋਵਾਂ ਦੀ ਵਰਤੋਂ ਕਰਨਾ ਜਾਣਦਾ ਸੀ, ਨੇ ਆਪਣੇ

ਉਤੇ ਕੀਤੇ ਵਾਰਾਂ ਨੂੰ ਮੁੱਠਾਂ ਨਾਲ ਅਤੇ ਸਰੀਰ ਦੇ ਮਰੋੜੇ ਨਾਲ ਬਚਾ ਲਿਆ। ਉਸ ਤੋਂ ਆਜ਼ਾਦ ਹੋ ਗਿਆ ਅਤੇ ਆਪਣੇ ਨਾਲ ਰੱਖੀ ਇਕ ਛੁਰੀ ਨਾਲ ਉਸ ਦਾ ਸਿਰ ਵੱਢ ਦਿੱਤਾ। ਇਹ ਕਰਨ ਮਗਰੋਂ ਉਸ ਨੇ ਇਕ ਘੋੜੇ ਤੇ ਕਾਠੀ ਪਾਉਣ ਦਾ ਹੁਕਮ ਦਿੱਤਾ ਤੇ ਉਸ ਤੇ ਸਵਾਰ ਹੋ ਗਿਆ। ਸਵਾਰ ਹੋ ਕੇ ਆਪਣੇ ਭਤੀਜੇ ਦਾ ਸਿਰ ਆਪਣੇ ਹੱਥ ਵਿਚ ਫੜ ਕੇ ਉਸ ਨੇ ਭਤੀਜੇ ਦੇ ਘਰ ਵਲ ਦਾ ਰਸਤਾ ਫੜਿਆ। ਉਸ ਨੂੰ ਆਪਣੇ ਨਾਲ ਹੋਏ ਧੋਖੇ ਦਾ ਸ਼ੱਕ ਸੀ ਤੇ ਡਰ ਸੀ ਕਿ ਉਸ ਦੇ ਪੁੱਤਰ ਨੂੰ ਕਤਲ ਕਰ ਦਿੱਤਾ ਗਿਆ ਹੋਵੇਗਾ। ਜਿਵੇਂ ਹੀ ਉਹ ਉਥੇ ਪੁੱਜਾ ਉਸ ਨੂੰ ਉਸ ਦੇ ਇਕ ਇਕ ਕਰਮ ਵਿਚ ਧੋਖਾ ਧੜੀ ਨਜ਼ਰ ਆਈ, ਅਤੇ ਉਸ ਦੇ ਭਤੀਜੇ ਨੇ ਕਿੰਨਾ ਖੋਟਾ ਕਰਮ ਕੀਤਾ ਸੀ। ਉਸ ਨੇ ਦੇਖਿਆ ਕਿ ਉਸ ਦਾ ਪੁੱਤਰ ਅਤੇ ਪ੍ਰਮੁੱਖ ਕਪਤਾਨ ਮਰੇ ਪਏ ਹਨ। ਜੇ ਉਸ ਕੋਲ ਤਾਕਤ ਹੁੰਦੀ ਤਾਂ ਇਹ ਧੋਖੇਬਾਜ਼ ਉਸ ਉਤੇ ਵੀ ਫਤਹਿ ਪਾ ਜਾਂਦਾ। ਅਤਿਅੰਤ ਗੁੱਸੇ ਅੰਦਰ ਰਾਜੇ ਨੇ ਆਪਣੇ ਲੋਕਾਂ ਨੂੰ ਹੁਕਮ ਦਿੱਤਾ ਕਿ ਇਸ ਚਾਲ ਦੇ ਸਭ ਦੋਸ਼ੀਆਂ ਨੂੰ ਖੌਫਨਾਕ ਸਜ਼ਾਵਾਂ ਦਿੱਤੀਆਂ ਜਾਣ, ਅਤੇ ਅਸਲ ਵਿਚ ਦਾਣੇ ਨਾਲ ਘੁਣ ਵੀ ਪਿਸ ਗਿਆ। ਉਹ ਖ਼ੁਦ ਜ਼ਹਿਰੀਲੇ ਜ਼ਖ਼ਮਾਂ ਨਾਲ ਬੁਰੀ ਤਰ੍ਹਾਂ ਜ਼ਖ਼ਮੀ ਰਿਹਾ ਅਤੇ ਉਹ ਕੇਵਲ ਛੇ ਮਹੀਨੇ ਲਈ ਜ਼ਿੰਦਾ ਰਿਹਾ। ਛੇ ਮਹੀਨੇ ਬੀਤਣ ਮਗਰੋਂ ਉਹ ਖੰਜਰ ਦੀ ਜ਼ਹਿਰ ਨਾਲ ਚਲ ਵਸਿਆ।

ਉਸ ਦੀ ਮੌਤ ਪਿਛੋਂ ਉਸ ਦਾ ਇਕ ਪੁੱਤਰ[11] ਬਾਕੀ ਬਚਿਆ ਜੋ ਉਸ ਦੇ ਤਖਤ ਤੇ ਬੈਠਾ। ਇਸ ਰਾਜੇ ਨੇ ਜਿਵੇਂ ਹੀ ਰਾਜ ਦੀ ਵਾਗਡੋਰ ਸਾਂਭੀ, ਆਪਣੇ ਖ਼ਜ਼ਾਨਚੀਆਂ ਅਤੇ ਮੰਤਰੀ ਅਤੇ ਘਰੇਲੂ ਮੁਨਸ਼ੀਆਂ ਨੂੰ ਬੁਲਾ ਭੇਜਿਆ ਅਤੇ ਉਹਨਾਂ ਤੋਂ ਆਪਣੇ ਰਾਜ ਦੀ ਆਮਦਨੀ ਬਾਰੇ ਪਤਾ ਕੀਤਾ। ਇਹ ਜਾਣਿਆ ਕਿ ਸਾਲ ਭਰ ਵਿਚ ਕਿੰਨੀ ਆਮਦਨੀ ਹੁੰਦੀ ਹੈ, ਅਤੇ ਵੱਡੀ ਸਰਕਾਰ ਨੂੰ ਹਰ ਵਰ੍ਹੇ ਇਕ ਕਰੋੜ ਤੀਹ ਲੱਖ ਰੁਪਏ ਦਾ ਸੋਨਾ ਆਉਂਦਾ ਸੀ। ਇਸ ਰਾਜੇ ਨੇ ਆਪਣੇ ਰਾਜ ਦਾ ਪੰਜਵਾਂ ਹਿੱਸਾ ਪਗੋਡਿਆਂ ਨੂੰ ਅਨੁਦਾਨ ਦੇ ਰੂਪ ਵਿਚ ਦੇ ਦਿੱਤਾ। ਜਿਥੇ ਇਹ ਪਗੋਡੇ ਹੁੰਦੇ ਹਨ ਉਥੇ ਬ੍ਰਾਹਮਣਾਂ ਦੇ ਕਾਨੂੰਨ ਜਾਂ ਦੂਜੇ ਸ਼ਬਦਾਂ ਵਿਚ ਪੁਜਾਰੀਆਂ ਦੇ ਕਾਨੂੰਨ ਨੂੰ ਛੱਡ ਕੇ ਹੋਰ ਕਾਨੂੰਨ ਸੰਭਵ ਨਹੀਂ, ਅਤੇ ਇੰਜ ਲੋਕੀਂ ਨੁਕਸਾਨ ਵਿਚ ਰਹਿੰਦੇ ਹਨ।

ਇਸ ਰਾਜੇ ਦੀ ਮੌਤ ਤੇ ਉਸ ਦਾ ਪੁੱਤਰ ਵੀਰੂਪਕਰਾਉ (ਵੀਰੂਪਕਸ਼ਰੱਯਾ) ਤਖ਼ਤ ਦਾ ਵਾਲੀ ਬਣਿਆ। ਜਦ ਤਕ ਉਸ ਨੇ ਰਾਜ ਕੀਤਾ ਉਹ ਭੈੜੀ ਸੰਗਤ ਵਿਚ ਫਸਿਆ ਰਿਹਾ। ਔਰਤਾਂ ਤੋਂ ਸਿਵਾ ਕਿਸੇ ਦੀ ਫ਼ਿਕਰ ਨਹੀਂ ਸੀ, ਅਤੇ ਹਮੇਸ਼ਾਂ ਸ਼ਰਾਬ ਵਿਚ ਗੁਟ ਰਹਿਣਾ ਤੇ ਮਸਤ ਰਹਿਣਾ ਅਤੇ ਕਦੇ ਵੀ ਆਪਣੇ ਕਪਤਾਨਾਂ ਨੂੰ ਜਾਂ ਆਪਣੀ ਪਰਜਾ ਨੂੰ ਨਹੀਂ ਮਿਲਣਾ। ਇਥੋਂ ਤਕ ਕਿ ਥੋੜ੍ਹੇ ਜਿਹੇ ਸਮੇਂ ਵਿਚ ਹੀ ਉਸ ਨੇ ਉਹ

---

11. ਇਹ ਮੱਲਿਕਾਰਜੁਨਰੱਯਾ ਬਨਾਮ ਇੱਮਾਦੀ ਪਰਾਉਰਹਾਦੇਵਰੱਯਾ ਹੋਵੇਗਾ।

ਸਭ ਕੁਝ ਨਾਲੀਆ ਵਿਚ ਵਹਾ ਸੁੱਟਿਆ ਜੋ ਕੁਝ ਉਸ ਦੇ ਪੁਰਖ ਉਸ ਲਈ ਛੱਡ ਗਏ ਸਨ ਅਤੇ ਰਾਜ ਦੇ ਪਤਵੰਤਿਆ ਨੇ ਇਸ ਰਾਜੇ ਦੀਆਂ ਆਦਤਾਂ ਅਤੇ ਜੀਵਨ ਨੂੰ ਦੇਖਦਿਆਂ ਬਗਾਵਤ ਕਰ ਦਿੱਤੀ। ਉਹਨਾਂ ਵਿਚੋਂ ਹਰ ਕੋਈ ਖੁਦਮੁਖਤਾਰ ਬਣ ਬੈਠਾ। ਇਥੋਂ ਤਕ ਕਿ ਉਸ ਦੇ ਰਾਜ ਕਾਲ ਵਿਚ ਰਾਜੇ ਨੇ ਗੋਆ, ਅਤੇ ਚਾਉੱਲ ਅਤੇ ਡਾਬੁੱਲ ਤੇ ਦੇਸ਼ ਦੇ ਹੋਰ ਇਲਾਕੇ ਗੁਆ ਲਏ। ਰਾਜੇ ਨੇ ਮਾਤਰ ਨਸ਼ਾਖੋਰੀ ਵਿਚ ਆਪਣੇ ਬਹੁਤ ਸਾਰੇ ਕਪਤਾਨ ਕਤਲ ਕਰ ਦਿੱਤੇ। ਕਿਉਂਕਿ ਇਕ ਰਾਤੀਂ ਉਸ ਨੂੰ ਸੁਪਨਾ ਆਇਆ ਕਿ ਕਪਤਾਨ ਉਸ ਨੂੰ ਮਾਰਨ ਲਈ ਉਸ ਦੇ ਭਵਨ ਵਿਚ ਦਾਖਲ ਹੋਇਆ ਸੀ, ਅਤੇ ਕੇਵਲ ਇਸੇ ਬਹਾਨੇ ਉਸ ਨੂੰ ਮਰਵਾ ਛੱਡਿਆ। ਇਸ ਰਾਜੇ ਦੇ ਦੋ ਪੁੱਤਰ ਪਹਿਲਾਂ ਹੀ ਜਵਾਨ ਹੋ ਚੁੱਕੇ ਸਨ ਜਿਨ੍ਹਾਂ ਨੇ ਆਪਣੇ ਬਾਪ ਦੀ ਕਮੀਨਗੀ ਨੂੰ ਦੇਖਦੇ ਹੋਏ ਅਤੇ ਕਿਵੇਂ ਉਸ ਨੇ ਆਪਣਾ ਰਾਜ ਗੁਆ ਲਿਆ ਹੈ, ਉਸ ਨੂੰ ਮਾਰਨ ਦਾ ਨਿਸ਼ਚਾ ਕੀਤਾ। ਜੋ ਕਿ ਵਾਸਤਵ ਵਿਚ ਉਹਨਾ ਵਿਚੋਂ ਇਕ, ਜੋ ਵੱਡਾ ਸੀ, ਨੇ ਕੀਤਾ ਜੋ ਉਸ ਦਾ ਵਾਰਿਸ ਸੀ। ਉਸ ਨੂੰ ਮਾਰਨ ਮਗਰੋਂ ਜਦ ਉਹ ਉਸ (ਪੁੱਤਰ) ਨੂੰ ਉਥੋਂ ਦਾ ਰਾਜਾ ਬਣਾਉਣ ਲੱਗਿਆ ਤਾਂ ਉਸ ਨੇ ਕਿਹਾ, "ਭਾਵੇਂ ਇਹ ਰਾਜ ਹੱਕੀ ਤੌਰ ਤੇ ਮੇਰਾ ਹੈ, ਮੈਂ ਇਹ ਨਹੀਂ ਚਾਹੁੰਦਾ ਕਿਉਂਕਿ ਮੈਂ ਆਪਣੇ ਪਿਤਾ ਦਾ ਕਤਲ ਕੀਤਾ ਹੈ ਅਤੇ ਉਹ ਦੁਸ਼ਕਰਮ ਕੀਤਾ ਹੈ ਜੋ ਮੈਨੂੰ ਨਹੀਂ ਕਰਨਾ ਚਾਹੀਦਾ ਸੀ ਅਤੇ ਇਕ ਫਾਨੀ ਗੁਨਾਹ ਕੀਤਾ ਹੈ। ਇਸ ਕਾਰਨ ਕਰਕੇ ਇਹ ਠੀਕ ਨਹੀਂ ਹੈ ਕਿ ਇਹੋ ਜਿਹਾ ਅਯੋਗ ਪੁੱਤਰ ਰਾਜ ਦਾ ਵਾਰਿਸ ਬਣੇ। ਮੇਰੇ ਭਰਾ ਨੂੰ ਲੈ ਜਾਉ ਅਤੇ ਉਸ ਨੂੰ ਇਥੇ ਰਾਜ ਕਰਨ ਦਿਉ ਕਿਉਂਕਿ ਉਸ ਦੇ ਹੱਥ ਆਪਣੇ ਬਾਪ ਦੇ ਖੂਨ ਨਾਲ ਰੰਗੇ ਹੋਏ ਨਹੀਂ ਹਨ।" ਇਸ ਤੇ ਅਮਲ ਕੀਤਾ ਗਿਆ ਤੇ ਉਸ ਦੇ ਛੋਟੇ ਭਾਈ ਨੂੰ ਤਖ਼ਤ ਤੇ ਬਿਠਾ ਦਿੱਤਾ ਗਿਆ ਅਤੇ ਜਦ ਉਹਨਾਂ ਨੇ ਰਾਜ ਨੂੰ ਉਸ ਦੇ ਹਵਾਲੇ ਕਰ ਦਿੱਤਾ ਤਾਂ ਉਸ ਦੇ ਮੰਤਰੀ ਤੇ ਕਪਤਾਨਾਂ ਨੇ ਉਸ ਨੂੰ ਸਲਾਹ ਦਿੱਤੀ ਕਿ ਉਸ ਨੂੰ ਆਪਣੇ ਭਰਾ ਨੂੰ ਵੱਢ ਸੁੱਟਣਾ ਚਾਹੀਦਾ ਹੈ, ਕਿਉਂਕਿ ਜਿਵੇਂ ਉਸ ਨੇ ਆਪਣੇ ਬਾਪ ਦਾ ਕਤਲ ਕਰ ਦਿੱਤਾ ਸੀ, ਉਸੇ ਤਰ੍ਹਾਂ ਜਦ ਉਹ ਚਾਹੇਗਾ ਤਾਂ ਉਸ ਨੂੰ ਵੀ ਮਾਰ ਦੇਵੇਗਾ, ਅਤੇ ਜਦ ਰਾਜੇ ਨੂੰ ਇਹ ਗੱਲ ਹੋ ਸਕਣੀ ਸਹੀ ਭਾਸੀ ਤਾਂ ਉਸ ਨੇ ਉਸ ਨੂੰ ਮਾਰ ਸੁੱਟਣ ਦਾ ਨਿਸ਼ਚਾ ਧਾਰ ਲਿਆ। ਇਸ ਤੇ ਬੜੀ ਛੇਤੀ ਅਮਲ ਕੀਤਾ ਗਿਆ ਅਤੇ ਉਸ ਨੇ ਉਸ ਨੂੰ ਆਪਣੇ ਹੱਥੀਂ ਕਤਲ ਕਰ ਦਿੱਤਾ। ਇਉਂ ਇਸ ਬੰਦੇ ਦਾ ਉਹੋ ਹਸ਼ਰ ਹੋਇਆ ਜੋ ਇਹੋ ਜਿਹੇ ਕਾਲੇ ਕਾਰਨਾਮੇ ਕਰਨ ਵਾਲੇ ਨਾਲ ਹੁੰਦਾ ਹੈ। ਇਸ ਰਾਜੇ ਨੂੰ ਪਦੀਆਰਾਉ[12] (Padearao) ਸੱਦਦੇ ਸਨ ਅਤੇ ਇੰਜ ਕਰਨ ਪਿਛੋਂ ਉਹ ਆਪਣੇ ਬਾਪ ਵਾਲੀਆਂ ਆਦਤਾਂ ਵਿਚ ਫਸ ਗਿਆ, ਅਤੇ

---

12. ਇਸ ਦੇ ਅਰਥ ਕੱਢਣੇ ਔਖੇ ਹਨ।

ਆਪਣੀਆਂ ਰਾਣੀਆਂ ਨੂੰ ਛੱਡ ਦਿੱਤਾ, ਅਤੇ ਇਹ ਜਾਣਨ ਦਾ ਯਤਨ ਨਹੀਂ ਕੀਤਾ ਕਿ ਉਸ ਨੂੰ ਆਪਣੇ ਰਾਜ ਲਈ ਕੀ ਕਰਨਾ ਚਾਹੀਦਾ ਹੈ। ਉਸ ਨੂੰ ਸਿਰਫ ਐਬਾਂ ਵਿਚ ਹੀ ਖੁਸ਼ੀ ਲੱਭਦੀ ਸੀ, ਉਹ ਸਾਰਾ ਸਮਾਂ ਨਗਰ ਵਿਚ ਹੀ ਰਿਹਾ।

ਉਸ ਦੇ ਇਕ ਕਪਤਾਨ ਨਰਸਿੰਗੂਆ[13] ਜੋ ਕੁਝ ਹੱਦ ਤਕ ਉਸ ਨਾਲ ਮਿਲਦਾ ਜੁਲਦਾ ਸੀ, ਨੇ ਉਸ ਦੇ ਜੀਵਨ ਚਾਲੇ ਦੇਖ ਕੇ, ਅਤੇ ਇਹ ਜਾਣ ਕੇ ਕਿ ਉਸ ਦੇ ਰਾਜ ਲਈ ਇਹ ਕਿੰਨੀ ਭੈੜੀ ਗੱਲ ਹੈ ਕਿ ਉਹ ਜ਼ਿੰਦਾ ਰਹੇ ਤੇ ਰਾਜਾ ਰਹੇ, ਭਾਵੇਂ ਅਜੇ ਸਭ ਕੁਝ ਨਹੀਂ ਵੱਟਿਆ ਸੀ, ਨੇ ਉਸ ਉੱਤੇ ਹਮਲਾ ਕਰਨ ਅਤੇ ਉਸ ਦੇ ਇਲਾਕੇ ਖੋਹ ਲੈਣ ਦਾ ਨਿਸ਼ਚਾ ਕੀਤਾ, ਜਿਸ ਯੋਜਨਾ ਨੂੰ ਉਸ ਨੇ ਇਕਦਮ ਤੋੜ ਚਾੜ੍ਹ ਮਾਰਿਆ।

ਇਸ ਲਈ, ਉਸ ਨੇ ਰਾਜ ਦੇ ਕਪਤਾਨਾਂ ਤੇ ਪ੍ਰਮੁਖਾਂ ਨੂੰ ਸੰਬੋਧਨ ਕਰਕੇ ਇਕ ਪੱਤਰ ਲਿਖਿਆ ਕਿ ਕਿੰਨੀ ਭੈੜੀ ਗੱਲ ਹੈ ਕਿ ਉਹਨਾਂ ਦੇ ਸਿਰ ਤੇ ਕੋਈ ਰਾਜਾ ਨਹੀਂ ਹੈ ਜੋ ਢੰਗ ਨਾਲ ਹਕੂਮਤ ਕਰ ਸਕੇ, ਅਤੇ ਜੇ ਰਾਜੇ ਨੇ ਆਪਣੇ ਭੈੜੇ ਪ੍ਰਸ਼ਾਸਨ ਰਾਹੀਂ ਆਪਣੇ ਬਾਪ ਤੋਂ ਵੀ ਵਧੇਰੇ ਜ਼ਾਇਆ ਕਰ ਛੱਡਿਆ ਤਾਂ ਰਾਜੇ ਦੇ ਜੀਵਨ ਨੂੰ ਦੇਖਦੇ ਹੋਏ ਇਹ ਕਿਵੇਂ ਸੰਭਵ ਹੋਵੇਗਾ, ਇਹ ਵੀ ਹੈਰਾਨੀ ਵਾਲੀ ਗੱਲ ਹੈ।

ਉਸ ਨੇ ਉਹਨਾਂ ਦੀ ਖੁਸ਼ਨੂਦੀ ਹਾਸਲ ਕਰਨ ਲਈ ਉਹਨਾਂ ਸਭਨਾਂ ਨੂੰ ਭਾਰੀ ਤੋਹਫ਼ੇ ਦਿੱਤੇ, ਅਤੇ ਇੰਜ ਬਹੁਤ ਸਾਰੇ ਲੋਕਾਂ ਨੂੰ ਆਪਣੇ ਨਾਲ ਮਿਲਾਉਣ ਪਿਛੋਂ ਉਸ ਨੇ ਬਿਸਨਾਗ ਤੇ ਜਿਥੇ ਰਾਜਾ ਰਹਿੰਦਾ ਸੀ, ਹੱਲਾ ਬੋਲਣ ਦੀ ਤਿਆਰੀ ਕਰ ਲਈ। ਜਦ ਰਾਜੇ ਨੂੰ ਇਸ ਕਪਤਾਨ ਨਰਸਿੰਗੂਆ ਦੀ ਬਗ਼ਾਵਤ ਬਾਰੇ ਦੱਸਿਆ ਗਿਆ ਕਿ ਉਹ ਕਿਵੇਂ ਲੋਕਾਂ ਨੂੰ ਮਿਲ ਰਿਹਾ ਹੈ ਤੇ ਜ਼ਮੀਨਾਂ ਹੜੱਪ ਕਰ ਰਿਹਾ ਹੈ ਅਤੇ ਕਿਵੇਂ ਬਹੁਤ ਸਾਰੇ ਲੋਕ ਉਸ ਨਾਲ ਮਿਲ ਰਹੇ ਹਨ, ਤਾਂ ਹੋਏ ਨੁਕਸਾਨ ਬਾਰੇ ਉਸ ਦੇ ਕੰਨਾਂ ਤੇ ਜੂੰ ਤਕ ਨਹੀਂ ਸਰਕੀ। ਉਸ ਨੇ ਇਧਰ ਕੋਈ ਧਿਆਨ ਨਹੀਂ ਦਿੱਤਾ ਅਤੇ ਨਾ ਹੀ ਕੋਈ ਤਿਆਰੀ ਕੀਤੀ, ਸਗੋਂ, ਉਲਟਾ ਉਸ ਨੇ ਇਹ ਖਬਰ ਲਿਆਉਣ ਵਾਲੇ ਨਾਲ ਮੰਦਾ ਵਰਤਾਉ ਕੀਤਾ। ਜਦ ਇਸ ਨਰਸਿੰਗੂਆ ਦੀ ਫੌਜ ਦਾ ਇਕ ਕਪਤਾਨ ਬਿਸਨਾਗ ਦੇ ਦਰਾਂ ਤੇ ਆ ਖਲੋਤਾ ਤਾਂ ਇਸ ਥਾਂ ਦੀ ਰਖਿਆ ਕਰਨ ਲਈ ਇਕ ਵੀ ਵਿਅਕਤੀ ਉਥੇ ਨਹੀਂ ਸੀ, ਅਤੇ ਜਦ ਰਾਜੇ ਨੂੰ ਉਸ ਦੀ ਆਮਦ ਬਾਰੇ ਦੱਸਿਆ ਗਿਆ ਤਾਂ ਉਸ ਨੇ ਸਿਰਫ਼ ਇਹੋ ਕਿਹਾ ਕਿ ਇਹ ਨਹੀਂ ਹੋ ਸਕਦਾ। ਫੇਰ ਕਪਤਾਨ ਸ਼ਹਿਰ ਵਿਚ ਦਾਖਲ ਹੋ ਗਿਆ, ਅਤੇ ਰਾਜੇ ਨੇ ਕਿਹਾ ਕਿ ਇਹ ਨਹੀਂ ਹੋ ਸਕਦਾ। ਫੇਰ ਉਹ ਉਸ ਦੇ ਮਹਿਲ ਅੰਦਰ ਵੀ ਦਾਖ਼ਲ ਹੋ ਗਿਆ ਅਤੇ ਕੁਝ ਰਾਣੀਆਂ ਨੂੰ ਕਤਲ ਕਰਦਾ ਉਸ ਦੇ ਦਰਾਂ ਤੇ ਆ ਪੁੱਜਾ। ਅੰਤ ਵਿਚ ਰਾਜੇ ਨੇ

13. ਨਰਸਿੰਗੂਆ ਸਾਲੁਵ ਨਰਸਿਮ੍ਹਾ ਹੈ।

ਯਕੀਨ ਕੀਤਾ ਅਤੇ ਦੇਖਦੇ ਹੋਏ ਕਿ ਹੁਣ ਕਿੰਨਾ ਖ਼ਤਰਾ ਹੈ, ਉਸ ਨੇ ਦੂਜੇ ਪਾਸੇ ਦੇ ਦਰਾਂ ਰਾਹੀਂ ਭੱਜਣ ਦਾ ਨਿਸ਼ਚਾ ਕੀਤਾ, ਅਤੇ ਉਹ ਸ਼ਹਿਰ ਤੇ ਮਹਿਲਾਂ ਨੂੰ ਛੱਡ ਕੇ ਭੱਜ ਨਿਕਲਿਆ।

ਜਦ ਕਪਤਾਨ ਨੂੰ ਪਤਾ ਲੱਗਾ ਕਿ ਰਾਜਾ ਭੱਜ ਗਿਆ ਹੈ ਤਾਂ ਉਸ ਨੇ ਉਸ ਦਾ ਪਿੱਛਾ ਕਰਨ ਦਾ ਕਸ਼ਟ ਨਹੀਂ ਕੀਤਾ ਸਗੋਂ ਸ਼ਹਿਰ ਅਤੇ ਖ਼ਜ਼ਾਨਿਆਂ ਦੀ ਵਾਗਡੋਰ ਸਾਂਭ ਲਈ, ਜੋ ਉਸ ਨੂੰ ਉਥੇ ਹੀ ਮਿਲ ਗਏ ਅਤੇ ਉਸ ਨੇ ਆਪਣੇ ਸੁਆਮੀ ਨਰਸਿੰਗੁਆ ਨੂੰ ਸਾਰੀ ਜਾਣਕਾਰੀ ਦੇ ਦਿੱਤੀ, ਅਤੇ ਉਸ ਦੀ ਅਪਾਰ ਸ਼ਕਤੀ ਹੋਣ ਸਦਕਾ ਅਤੇ ਲੋਕਾਂ ਵਿਚ ਲੋਕਪ੍ਰਿਯਤਾ ਹੋਣ ਸਦਕਾ, ਉਸ ਪਿਛੋਂ ਬਿਸਨਾਗ ਰਾਜ ਨਰਸਿੰਗੁਆ ਦਾ ਰਾਜ[14] ਸੱਦਿਆ ਜਾਣ ਲੱਗਾ।

ਜਦ ਉਸ ਨੂੰ ਰਾਜਾ ਬਣਾ ਦਿੱਤਾ ਗਿਆ ਅਤੇ ਉਸ ਦਾ ਹੁਕਮ ਚੱਲਣ ਲੱਗਾ ਤਾਂ ਉਹ ਬਿਸਨਾਗ ਆ ਗਿਆ ਜਿਥੇ ਉਸ ਨੇ ਨਿਆਂ ਦੇ ਬਹੁਤ ਸਾਰੇ ਕੰਮ ਕੀਤੇ, ਉਸ ਨੇ ਉਹਨਾਂ ਸਭਨਾਂ ਤੋਂ ਜ਼ਮੀਨਾਂ ਵਾਪਸ ਹਥਿਆ ਲਈਆਂ ਜਿਨ੍ਹਾਂ ਨੇ ਆਪਣੇ ਹੱਕਾਂ ਤੋਂ ਵਾਂਝਿਆਂ ਰਾਜੇ ਕੋਲੋਂ ਹਥਿਆ ਲਈਆਂ ਹੋਈਆਂ ਸਨ। ਇਸ ਰਾਜੇ[15] ਨੇ ਬਿਆਲੀ ਵਰ੍ਹੇ ਰਾਜ ਕੀਤਾ, ਅਤੇ ਉਸ ਦੀ ਮੌਤ ਵੇਲੇ ਇਸ ਰਾਜ ਵਿਚ ਸ਼ਾਂਤੀ ਦਾ ਵਾਤਾਵਰਨ ਸੀ। ਉਸ ਨੇ ਆਪਣੇ ਪੂਰਵਵਰਤੀ ਰਾਜਿਆਂ ਵਲੋਂ ਖੋ ਚੁੱਕੇ ਇਲਾਕੇ ਮੁੜ ਜਿੱਤ ਲਏ ਸਨ। ਉਸ ਨੇ ਓਰੋਮਜ਼ (**Ormuz, Persia**) ਅਤੇ ਅਦੀਮ (ਅਦਨ) ਤੋਂ ਆਪਣੇ ਰਾਜ ਵਿਚ ਘੋੜੇ ਮੰਗਵਾਏ, ਇੰਜ ਉਸ ਨੇ ਘੋੜਿਆਂ ਲਈ ਮੂੰਹ ਮੰਗੀਆਂ ਕੀਮਤਾਂ ਅਦਾ ਕਰਕੇ ਵਪਾਰੀਆਂ ਨੂੰ ਬਹੁਤ ਲਾਭ ਪੁਚਾਇਆ। ਉਸ ਨੇ ਇਕ ਹਜ਼ਾਰ ਪਰਦਾਉ ਵਿਚ ਜ਼ਿੰਦਾ ਜਾਂ ਮੋਏ ਤਿੰਨ ਘੋੜੇ ਲਿੱਤੇ, ਅਤੇ ਜਿਹੜੇ ਘੋੜੇ ਸਮੁੰਦਰ ਵਿਚ ਮਰ ਜਾਂਦੇ ਸਨ ਉਹਨਾਂ ਦੀ ਵਪਾਰੀ ਕੇਵਲ ਪੂਛ ਹੀ ਲਿਆ ਦਿੰਦੇ ਸਨ ਅਤੇ ਉਹ ਇਹਨਾਂ ਲਈ ਉਹੋ ਕੀਮਤ ਅਦਾ ਕਰ ਦਿੰਦਾ ਸੀ ਜੋ ਜੀਵਤ ਘੋੜਿਆਂ ਲਈ ਦਿੰਦਾ ਸੀ।

ਉਸ ਰਾਜੇ ਦੀ ਮ੍ਰਿਤੂ ਵੇਲੇ ਕੇਵਲ ਤਿੰਨ ਕਿਲ੍ਹੇ ਹੀ ਬਾਕੀ ਬਚੇ ਜਿਨ੍ਹਾਂ ਨੇ ਉਸ ਦੇ

14. ਵਿਜੈ ਨਗਰ ਉਤੇ 1486 ਤੋਂ 1505 ਤਕ ਸਾਲੁਵ ਨਰਸਿਮ੍ਹਾ ਤੇ ਉਸ ਦੇ ਵਾਰਿਸਾਂ ਨੇ ਰਾਜ ਕੀਤਾ। ਤਾਲੁਵਾ ਨਰਸਿਮ੍ਹਾ ਬਨਾਮ ਨਰਸਨਨਾਇਕ ਤਖਤ ਦਾ ਵਾਲੀ ਬਣਿਆ। ਸਾਲੁਵ ਨਰਸਿਮ੍ਹਾ ਦੇ ਰਾਜ-ਕਾਲ ਵੇਲੇ ਪੁਰਤਗੇਜ਼ ਵਿਜੈ ਨਗਰ ਰਾਜ ਨੂੰ ਨਰਸਿੰਗੁਆ ਜਾਂ ਬਿਸਨਾਗ ਦਾ ਰਾਜ ਕਹਿੰਦੇ ਸਨ।
15. ਸਮੁੱਚੇ ਸਾਲੁਵ ਵੰਸ ਨੇ ਵਿਜੈਨਗਰ ਉਤੇ ਵੀਹ ਜਾਂ ਪੰਝੀ ਵਰ੍ਹਿਆਂ ਤੋਂ ਵਧੀਕ ਰਾਜ ਨਹੀਂ ਕੀਤਾ। ਸਾਲੁਵ ਨਰਸਿਮ੍ਹਾ ਵਲੋਂ ਤਾਕਤ ਹਥਿਆਉਣ ਅਤੇ ਅਚਯੁਤਰੱਯਾ ਦੇ ਤਖ਼ਤ ਨਸ਼ੀਨ ਹੋਣ ਵਿਚਕਾਰ ਚੁਤਾਲੀ ਵਰ੍ਹਿਆਂ ਦਾ ਫ਼ਰਕ ਹੈ। ਇਥੇ ਨੂਨੀਜ਼ ਸਹੀ ਨਹੀਂ ਹੈ।

ਰਾਜ ਦੇ ਵਿਰੁੱਧ ਬਗ਼ਾਵਤ ਕੀਤੀ, ਅਤੇ ਜਿਨ੍ਹਾਂ ਨੂੰ ਉਹ ਕਦੇ ਵੀ ਲੈ ਨਹੀਂ ਸਕਿਆ। ਇਹ ਕਿਹੜੇ ਸਨ ਰਚੋਲ (Rachol), ਉਦੇਗਰੀ (Odegary) ਅਤੇ ਕੋਨਾਡੋਲਗੀ (Conadolgi) (ਰਚੋਲ ਰਾਏਚੂਰ ਹੈ, ਉਦੇਗਰੀ ਉਦੈਗਿਰੀ ਹੈ, ਅਤੇ ਕੋਨਾਡੋਲਗੀ ਸ਼ਾਇਦ ਕੋਂਡਾਵਿਡ ਹੈ। ਡੋਲਗੀ ਦਾ ਅਰਥ ਦੁਰਗ ਜਾਂ ਪਹਾੜੀ ਕਿਲ੍ਹਾ ਹੈ। ਇਹਨਾਂ ਦੇ ਇਲਾਕੇ ਵਿਸ਼ਾਲ ਤੇ ਅਮੀਰ ਹਨ ਅਤੇ ਰਾਜ ਦੇ ਪ੍ਰਮੁਖ ਕਿਲ੍ਹੇ ਹਨ। ਉਸ ਦੀ ਮੌਤ ਵੇਲੇ ਉਸ ਦੇ ਦੋ ਪੁੱਤਰ ਬਾਕੀ ਬਚੇ ਸਨ ਅਤੇ ਰਾਜ ਦਾ ਗਵਰਨਰ ਨਰਸੇਨਾਇਕ ਸੀ ਜੋ ਮਗਰੋਂ ਬਿਸਨਾਗ ਦੇ ਬਣਨ ਵਾਲੇ ਰਾਜੇ ਦਾ ਪਿਤਾ ਸੀ, ਅਤੇ ਇਸ ਰਾਜੇ (ਨਰਸਿੰਗੂਆ) ਨੇ ਮਰਨ ਤੋਂ ਪਹਿਲਾਂ ਆਪਣੇ ਮੰਤਰੀ ਨਰਸੇਨਾਇਕ[16] ਨੂੰ ਸਲਾਹ ਲਈ ਸੱਦਿਆ ਤੇ ਦੱਸਿਆ ਕਿ ਉਹ ਵਸੀਅਤ ਲਿਖ ਜਾਵੇਗਾ। ਜਦ ਤਕ ਉਸ ਦੇ ਪੁੱਤਰ ਰਾਜ ਕਰਨ ਯੋਗ ਉਮਰ ਦੇ ਨਹੀਂ ਹੁੰਦੇ ਤਦ ਤਕ ਉਹ ਰਾਜ ਕਰੇਗਾ। ਉਸ ਨੇ ਇਹ ਵੀ ਕਿਹਾ ਕਿ ਸਾਰੇ ਸ਼ਾਹੀ ਖ਼ਜ਼ਾਨੇ ਸਿਰਫ਼ ਉਸ ਦੇ ਹਨ। ਉਸ ਨੂੰ ਯਾਦ ਦੁਆਇਆ ਕਿ ਉਸ ਨੇ ਨਰਸਿੰਗੂਆ ਦਾ ਇਹ ਰਾਜ ਤਲਵਾਰ ਦੀ ਧਾਰ ਤੇ ਜਿੱਤਿਆ ਸੀ, ਤੇ ਇਹ ਕਿਹਾ ਕਿ ਹੁਣ ਕੇਵਲ ਤਿੰਨ ਕਿਲ੍ਹੇ ਲੈਣ ਵਾਲੇ ਬਚਦੇ ਹਨ। ਪਰ ਉਸ ਵਲੋਂ ਉਹਨਾਂ ਨੂੰ ਜਿੱਤ ਸਕਣ ਦਾ ਵੇਲਾ ਵਿਹਾ ਚੁੱਕਾ ਹੈ, ਅਤੇ ਰਾਜੇ ਨੇ ਬੇਨਤੀ ਕੀਤੀ ਕਿ ਉਹ ਰਾਜ ਉਤੇ ਪੂਰੀ ਚੌਕਸੀ ਰਖੇ ਅਤੇ ਰਾਜਕੁਮਾਰਾਂ ਦੇ ਹੱਥ, ਉਹਨਾਂ ਵਿਚੋਂ ਜਿਹੜਾ ਵੀ ਇਸ ਬਾਰੇ ਸਭ ਤੋਂ ਵਧੇਰੇ ਯੋਗ ਸਿੱਧ ਹੋਵੇ, ਸੌਂਪ ਦੇਵੇ। ਰਾਜੇ ਦੀ ਮ੍ਰਿਤੂ ਮਗਰੋਂ ਇਹ ਨਰਸੇਨਾਇਕ ਗਵਰਨਰ ਬਣਿਆ ਰਿਹਾ, ਅਤੇ ਛੇਤੀ ਹੀ ਉਸ ਨੇ ਰਾਜਕੁਮਾਰ ਨੂੰ ਰਾਜਾ ਬਣਾ ਦਿੱਤਾ। ਪਰ ਦੇਸ਼ ਦੇ ਖ਼ਜ਼ਾਨੇ ਅਤੇ ਆਮਦਨੀ ਅਤੇ ਹਕੂਮਤ ਆਪਣੇ ਹੱਥ ਵਿਚ ਹੀ ਰੱਖੀ।

ਉਸ ਵੇਲੇ ਇਕ ਕਪਤਾਨ ਜੋ ਉਸ ਦਾ ਬੁਰਾ ਚਿਤਵਦਾ ਸੀ, ਨੇ ਰਾਜਕੁਮਾਰ ਦੀ ਹੱਤਿਆ ਕਰਨ ਦਾ ਨਿਸ਼ਚਾ ਕੀਤਾ। ਇਸ ਆਸ ਨਾਲ ਕਿ ਉਹ ਮਗਰੋਂ ਕਹੇਗਾ ਕਿ ਨਰਸੇਨਾਇਕ ਨੇ ਉਸ ਨੂੰ ਇਹ ਹੱਤਿਆ ਕਰਨ ਲਈ ਕਿਹਾ ਸੀ, ਕਿਉਂਕਿ ਉਹ ਮੰਤਰੀ ਸੀ ਕਿ ਜਿਸ ਕੋਲ ਰਾਜ ਦਾ ਸ਼ਾਸਨ ਸੌਂਪਿਆ ਗਿਆ ਸੀ, ਅਤੇ ਉਸ ਨੇ ਸੋਚਿਆ ਕਿ ਵਿਸ਼ਵਾਸਘਾਤ ਦੇ ਇਸ ਕਰਮ ਲਈ ਨਰਸੇਨਾਇਕ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ। ਛੇਤੀ ਹੀ ਉਸ ਨੇ ਇੰਜ ਵਿਵਸਥਾ ਕੀਤੀ ਕਿ ਇਕ ਰਾਤ

---

16. ਜਦ ਸਾਲੁਵ ਨਰਸਿਮ੍ਹਾ ਮੌਤ ਦੇ ਮੰਜੇ ਤੇ ਪਿਆ ਸੀ ਤਾਂ ਉਸ ਨੇ ਆਪਣੇ ਮੰਤਰੀ ਤਾਲੁਵਾ ਨਰਸੇਨਾਇਕ ਜਾਂ ਜਿਵੇਂ ਕਿ ਨੂਨੀਜ਼ ਕਹਿੰਦਾ ਹੈ ਨਰਸੇਨਾਇਕ ਨੂੰ ਸੱਦਿਆ ਅਤੇ ਰਾਏਚੂਰ ਤੇ ਉਦੈਗਿਰੀ ਨੂੰ ਫਤਹਿ ਕਰਨ ਦੀ ਬੇਨਤੀ ਕੀਤੀ। ਤਾਲੁਵਾ ਨਰਸੇਨਾਇਕ ਵਿਜੈ ਨਗਰ ਦੇ ਮਹਾਨ ਰਾਜੇ ਕ੍ਰਿਸ਼ਣਦੇਵਰੱਯਾ ਦਾ ਪਿਤਾ ਸੀ।

ਉਸ ਦੇ ਦਾਸਾਂ ਵਿਚੋਂ ਇਕ ਨੇ ਜਿਸ ਨੂੰ ਕਿ ਇਸ ਆਸ਼ੇ ਲਈ ਰਿਸ਼ਵਤ ਦਿੱਤੀ ਗਈ ਸੀ, ਰਾਜਕੁਮਾਰ ਦੀ ਹੱਤਿਆ ਤਲਵਾਰ ਨਾਲ ਕਰ ਦਿੱਤੀ। ਜਿਵੇਂ ਹੀ ਨਰਸੇਨਾਇਕ ਨੇ ਸੁਣਿਆ ਕਿ ਉਹ ਮਰ ਗਿਆ ਹੈ, ਅਤੇ ਪਤਾ ਲੱਗਾ ਕਿ ਉਸ ਨੇ ਖੁਦ ਹੀ ਉਸ ਨੂੰ ਮਾਰਨ ਲਈ ਭੇਜਿਆ ਹੋਵੇਗਾ, ਤਾਂ ਉਸ ਨੇ ਸੁਰਗਵਾਸੀ ਰਾਜੇ ਦੇ ਦੂਜੇ ਪੁੱਤਰ ਨੂੰ ਰਾਜਾ ਬਣਾ ਦਿੱਤਾ, ਪਰ ਕਪਤਾਨ ਨੂੰ ਹੋਰ ਸਜ਼ਾ ਨਾ ਦੇ ਸਕਿਆ ਕਿਉਂਕਿ ਉਸ ਦੇ ਬਹੁਤ ਵਧੇਰੇ ਸੰਬੰਧੀ ਸਨ। ਜਿਸ ਛੋਟੇ ਭਰਾ ਨੂੰ ਰਾਜਾ ਬਣਾਇਆ ਉਸ ਦਾ ਨਾਂ ਤਾਮਾਰਾਉ[17] ਸੀ। ਉਹ (ਨਰਸੇਨਾਇਕ) ਇਕ ਦਿਨ ਬਿਸਨਾਗ ਸ਼ਹਿਰ ਛੱਡ ਕੇ ਨਾਗੁਮਡਿਮ ਵਲ ਚਲਾ ਗਿਆ। ਉਸ ਨੇ ਇਹ ਕਿਹਾ ਕਿ ਉਹ ਸ਼ਿਕਾਰ ਲਈ ਜਾ ਰਿਹਾ ਹੈ। ਉਹ ਆਪਣੀ ਸਾਰੀ ਘਰ-ਗ੍ਰਿਹਸਥੀ ਸ਼ਹਿਰ ਵਿਚ ਛੱਡ ਗਿਆ ਅਤੇ ਨਾਗੁਮਡਿਮ ਸ਼ਹਿਰ ਪੁੱਜਣ ਤੇ ਉਹ ਇਕ ਹੋਰ ਥਾਂ ਪੇਨਾਗਮਡਿਮ (ਪੇਨੁਕੋਂਡਾ) ਚਲਾ ਗਿਆ ਜੋ ਉਥੋਂ ਚੌਵੀ ਲੀਗ ਦੇ ਫਾਸਲੇ ਤੇ ਹੈ। ਉਥੇ ਉਸ ਨੇ ਤੁਰੰਤ ਬਹੁਤ ਵੱਡੀਆਂ ਫੌਜਾਂ, ਅਨੇਕ ਘੋੜੇ ਅਤੇ ਹਾਥੀ ਖੜੇ ਕਰ ਲਏ, ਅਤੇ ਫੇਰ ਰਾਜਾ ਤਿਮਾਰਾਉ ਨੂੰ ਆਪਣੇ ਜਾਣ ਦਾ ਕਾਰਨ ਕਹਿਲਾ ਭੇਜਿਆ। ਉਸ ਨੂੰ ਸਾਰੀ ਕਥਾ ਸੁਣਾਈ ਕਿ ਕਿਵੇਂ ਵਿਸ਼ਵਾਸਘਾਤ ਕਰਕੇ ਤਿੰਮਰਸਾ ਨਾਮੀ ਕਪਤਾਨ ਨੇ ਉਸ ਦੇ ਰਾਜੇ ਭਰਾ ਨੂੰ ਮਰਵਾ ਦਿੱਤਾ ਸੀ ਅਤੇ ਜਿਸ ਦੀ ਮੌਤ ਪਿਛੋਂ ਉਸ ਨੂੰ (ਰਾਜਕੁਮਾਰ ਨੂੰ) ਤਖਤ ਨਸੀਬ ਹੋਇਆ। ਉਸ ਨੇ ਉਸ ਨੂੰ ਦੱਸਿਆ ਕਿ ਕਿਵੇਂ ਉਸ ਦੇ ਪਿਤਾ ਨੇ ਰਾਜ ਦਾ ਕਾਰਜ-ਭਾਰ, ਨਾਲ ਹੀ ਉਸ ਦੀ ਤੇ ਉਸ ਦੇ ਭਰਾ ਦੀ ਰਖਿਆ ਦਾ ਕੰਮ ਉਸ ਨੂੰ ਸੌਂਪਿਆ ਸੀ। ਕਿਉਂਕਿ ਇਸ ਬੰਦੇ ਨੇ ਉਸ ਦੇ ਭਰਾ ਨੂੰ ਮਰਵਾਇਆ ਸੀ, ਇਸ ਲਈ ਉਹ ਉਸ ਨਾਲ ਵੀ ਉਵੇਂ ਕਰੇਗਾ ਕਿਉਂਕਿ ਉਹ ਇਕ ਗੱਦਾਰ ਹੈ, ਅਤੇ ਉਸ ਨੇ ਬੇਨਤੀ ਕੀਤੀ ਕਿ ਇਸ ਕਾਰਨ ਉਸ ਨੂੰ ਸਜ਼ਾ ਦੇਣੀ ਜ਼ਰੂਰੀ ਹੋ ਜਾਂਦੀ ਹੈ। ਪਰ ਰਾਜਾ ਉਸ ਵੇਲੇ ਉਸ ਕਪਤਾਨ ਦਾ ਬਹੁਤ ਦਿਲਦਾਦਾ ਸੀ ਕਿਉਂਕਿ ਉਸੇ ਦੀ ਜੁਗਤ ਨਾਲ ਉਹ ਰਾਜਾ ਬਣਿਆ ਸੀ। ਉਸ ਨੇ ਉਸ ਨੂੰ ਸਜ਼ਾ ਦੇਣ ਦੀ ਥਾਂ ਉਸ ਉਤੇ ਮਿਹਰਾਂ ਨਿਛਾਵਰ ਕੀਤੀਆਂ ਤੇ ਉਸ ਨੂੰ ਮੰਤਰੀ ਦੀ ਥਾਂ ਤੇ ਲੈ ਲਿਆ। ਇਹ ਵੇਖ ਕੇ, ਨਰਸੇਨਾਇਕ ਨੇ ਭਾਰੀ ਫੌਜਾਂ ਲੈ ਕੇ ਉਸ ਤੇ ਧਾਵਾ ਬੋਲ ਦਿੱਤਾ ਤੇ ਘੇਰਾ ਘੱਤ ਲਿਆ। ਤਿੰਨ ਜਾਂ ਚਾਰ ਦਿਨ ਲਈ ਉਸ ਨੂੰ ਧਮਕਾਉਂਦਾ ਰਿਹਾ। ਅੰਤ ਰਾਜੇ ਨੇ ਉਸ ਦਾ ਨਿਸ਼ਚਾ ਭਾਂਪ ਕੇ ਤਿੰਮਰਸਾ ਨੂੰ ਮਾਰ ਦੇਣ ਦਾ ਹੁਕਮ ਦਿੱਤਾ। ਇਸ ਪਿਛੋਂ ਉਸ ਨੇ (ਰਾਜੇ) ਉਸ (ਗੱਦਾਰ) ਦਾ ਸਿਰ ਮੰਤਰੀ ਨੂੰ ਦਿਖਾਉਣ ਲਈ ਘੱਲ ਦਿੱਤਾ, ਜਿਸ ਨੇ ਬਹੁਤ ਖੁਸ਼ੀਆਂ ਮਨਾਈਆਂ। ਨਰਸੇਨਾਇਕ ਨੇ ਸਭ ਫੌਜਾਂ ਪਰਤਾ ਦਿੱਤੀਆਂ ਅਤੇ ਸ਼ਹਿਰ ਵਿਚ ਪ੍ਰਵੇਸ਼ ਕੀਤਾ ਜਿਥੇ ਸਭ ਲੋਕਾਂ ਨੇ ਉਸ ਦਾ ਪੁੱਜ ਕੇ ਸੁਆਗਤ

17. ਤਿੱਮਰੱਯਾ

ਕੀਤਾ, ਜਿਨ੍ਹਾਂ ਵਲੋਂ ਉਸ ਨੂੰ ਇਕ ਨਿਆਇ-ਪ੍ਰਿਯ ਵਿਅਕਤੀ ਹੋਣ ਸਦਕਾ ਬਹੁਤ ਪਿਆਰ ਮਿਲਿਆ ।

ਅਤੇ ਕੁਝ ਦਿਨਾਂ ਤੇ ਸਾਲਾਂ ਪਿਛੋਂ, ਨਰਸੇਨਾਇਕ ਨੇ ਰਾਜੇ ਦੀ ਏਨੀ ਛੋਟੀ ਉਮਰ ਦੇਖ ਕੇ ਉਸ ਨੂੰ ਪੇਨਾਗੁਮਡੀ ਸ਼ਹਿਰ ਵਿਚ ਰੱਖਣ ਦਾ ਨਿਸ਼ਚਾ ਕੀਤਾ । ਉਸ ਦੀ ਰਾਖੀ ਲਈ ਬਹੁਤ ਵੱਡੀ ਗਾਰਦ ਲਾ ਦਿੱਤੀ, ਉਸ ਦੀ ਖ਼ੁਰਾਕ ਅਤੇ ਖਰਚੇ ਲਈ ਸੋਨੇ ਦੇ ਵੀਹ ਹਜ਼ਾਰ ਕਰੁਜ਼ੇਡੋ ਸਾਲਾਨਾ ਲਾ ਦਿੱਤੇ ਅਤੇ ਖੁਦ ਰਾਜ ਦਾ ਸ਼ਾਸਨ ਸਾਂਭ ਲਿਆ — ਕਿਉਂਕਿ ਇਹ ਉਸ ਨੂੰ ਉਸ ਦੇ ਮਾਲਿਕ ਰਾਜੇ ਨੇ ਇੰਜ ਕਰਨ ਲਈ ਹੀ ਸੌਂਪਿਆ ਸੀ । ਇਹ ਸਭ ਕੁਝ ਕਰ ਚੁੱਕਣ ਮਗਰੋਂ ਉਸ ਨੇ ਰਾਜੇ ਨੂੰ ਦੱਸਿਆ ਕਿ ਉਹ ਕੁਝ ਕੰਮ ਕਰਨ ਲਈ ਬਿਸਨਾਗ ਜਾਣਾ ਚਾਹੁੰਦਾ ਹੈ, ਜਿਨ੍ਹਾਂ ਕੰਮਾਂ ਨਾਲ ਰਾਜ ਨੂੰ ਤੇ ਰਾਜੇ ਨੂੰ ਲਾਭ ਪੁੱਜਣ ਦੀ ਆਸ ਹੈ, ਰਾਜੇ ਨੇ ਇਸ ਤੇ ਖੁਸ਼ ਹੋ ਕੇ ਉਸ ਨੂੰ ਕਿਹਾ ਕਿ ਇੰਜ ਹੋਣਾ ਹੀ ਚਾਹੀਦਾ ਹੈ । ਉਸ ਨੇ ਸੋਚਿਆ ਕਿ ਹੁਣ ਉਹ ਆਪਣੇ ਹਾਲ ਦਾ ਮਾਲਕ ਖ਼ੁਦ ਹੋਵੇਗਾ ਅਤੇ ਜਾਂਚ-ਪੜਤਾਲ ਦੇ ਅਧੀਨ ਨਹੀਂ ਰਹੇਗਾ । ਉਸ ਦੇ ਬਿਸਨਾਗ ਚਲੇ ਜਾਣ ਪਿਛੋਂ ਉਥੇ ਪੁੱਜ ਕੇ ਨਰਸੇਨਾਇਕ ਨੇ ਵਿਵਸਥਾ ਅਨੁਸਾਰ ਰਾਜੇ ਨੂੰ ਉਸ ਦੀ ਰਾਖੀ ਕਰਨ ਲਈ ਵੀਹ ਹਜ਼ਾਰ ਸਿਪਾਹੀ ਭੇਜ ਦਿੱਤੇ, ਉਹਨਾਂ ਦਾ ਕਪਤਾਨ, ਉਸ ਦਾ ਇਕ ਤਕੜਾ ਵਿਸ਼ਵਾਸ-ਪਾਤਰ ਤਿੰਮਾਪਾਨਾਰਕ[18] ਸੀ । ਹੁਕਮ ਸੀ ਕਿ ਉਹ ਰਾਜੇ ਨੂੰ ਸ਼ਹਿਰ ਤੋਂ ਬਾਹਰ ਨਾ ਜਾਣ ਦੇਵੇ, ਅਤੇ ਉਹ ਕਿਸੇ ਵਿਸਾਹ-ਘਾਤ ਵਿਰੁਧ ਉਸ ਦੀ ਚੰਗੀ ਤਰ੍ਹਾਂ ਰਾਖੀ ਕਰੇ ।

ਇੰਜ ਕਰ ਚੁੱਕਣ ਮਗਰੋਂ, ਨਰਸੇਨਾਇਕ ਨੇ ਕਈ ਸਥਾਨਾਂ ਨਾਲ ਜੰਗ ਛੇੜ ਦਿੱਤੀ । ਉਹਨਾਂ ਨੂੰ ਜਿੱਤਣਾ ਅਤੇ ਮਿੱਟੀ ਵਿਚ ਮਿਲਾਉਣਾ, ਕਿਉਂਕਿ ਉਹਨਾਂ ਨੇ ਬਗ਼ਾਵਤ ਕੀਤੀ ਸੀ । ਉਸ ਵੇਲੇ ਕੁਝ ਕਪਤਾਨਾਂ ਨੇ ਸੁਝਾਉ ਦਿੱਤਾ ਕਿ ਰਾਜੇ ਨੂੰ ਮਾਰ ਦੇਣਾ ਚਾਹੀਦਾ ਹੈ ਕਿਉਂਕਿ ਉਹ ਰਾਜ ਕਰਨ ਦੇ ਯੋਗ ਨਹੀਂ ਸੀ, ਪਰ ਨਰਸੇਨਾਇਕ ਇਸ ਦਾ ਕੋਈ ਜਵਾਬ ਨਹੀਂ ਦਿੰਦਾ ਸੀ । ਤਾਂ ਵੀ ਕੁਝ ਦਿਨ ਲੰਘਣ ਮਗਰੋਂ, ਨਰਸੇਨਾਇਕ ਨੇ ਉਹਨਾਂ ਵਲੋਂ ਦੱਸੇ ਵਿਸ਼ਵਾਸਘਾਤ ਬਾਰੇ ਸੋਚਣ ਮਗਰੋਂ ਕਿ ਇਸ ਨਾਲ ਉਸ ਦੀ ਮਹਾਨਤਾ ਵਿਚ ਕਿੰਨਾ ਵਾਧਾ ਹੋ ਜਾਵੇਗਾ ਅਤੇ ਉਹ ਜਿਸ ਰਾਜ ਦਾ (ਕੇਵਲ) ਇਕ ਮੰਤਰੀ ਹੈ ਉਸ ਦਾ ਏਨੀ ਆਸਾਨੀ ਨਾਲ ਮਾਲਕ ਬਣ ਜਾਵੇਗਾ, ਇਕ ਦਿਨ ਅਕਸਰ ਇਹੋ ਜਿਹਾ ਸੁਝਾਉ ਦੇਣ ਵਾਲੇ ਕਪਤਾਨਾਂ ਨੂੰ ਸੱਦ ਭੇਜਿਆ ਅਤੇ ਪੁੱਛਿਆ ਕਿ ਉਹ ਕਿਹੜੇ ਸਾਧਨ ਹਨ ਜਿਨ੍ਹਾਂ ਨਾਲ ਰਾਜਾ ਮਾਰਿਆ ਵੀ ਜਾਵੇ ਤੇ ਪਤਾ ਵੀ ਨਾ ਲੱਗੇ ਕਿ ਇਸ ਵਿਚ ਉਸ ਦਾ ਹੱਥ ਸੀ । ਫੇਰ ਇਕ ਆਦਮੀ (ਮਗਰੋਂ ਸਾਨੂੰ ਪਤਾ ਲੱਗਾ ਕਿ ਇਸ ਦਾ ਨਾਂ ਕੋਡਮਰੇਡ (Codemerade) ਸੀ ਨੇ

---

18. ਤਿਮੱਪਾਨਾਇਕ

ਉਸ ਨੂੰ ਦੱਸਿਆ ਕਿ ਬਹੁਤ ਵਧੀਆ ਰਸਤਾ ਇਹ ਹੋਵੇਗਾ ਕਿ ਉਹ (ਮੰਤਰੀ) ਉਸ ਨਾਲ ਔਖਾ ਔਖਾ ਜਾਪੇ ਅਤੇ ਉਸ ਦੀ ਹਾਜ਼ਰੀ ਦਾ ਹੁਕਮ ਦੇਵੇ, ਜਿਸ ਹੁਕਮ ਨੂੰ ਉਹ ਕਦੇ ਵੀ ਨਹੀਂ ਮੰਨੇਗਾ ਅਤੇ ਅਪਮਾਨਸੂਚਕ ਇਸ ਕੰਮ ਲਈ ਉਹ (ਮੰਤਰੀ) ਵਿਵਸਥਾ ਦੇਵੇ ਕਿ ਉਸ ਨੂੰ ਇਸ ਦੀ ਸਜ਼ਾ ਦਿੱਤੀ ਜਾਵੇ। ਇਸ ਜ਼ਿਆਦਤੀ ਨੂੰ ਦੇਖਦਿਆਂ ਉਹ ਸ਼ਹਿਰ ਤੋਂ ਨੱਸ ਕੇ ਰਾਜੇ ਕੋਲ ਪੈਨਾਗੁੰਡੀ ਜਾਵੇਗਾ ਅਤੇ ਉਸ ਨੂੰ ਮੰਤਰੀ ਵਿਰੁਧ ਭੜਕਾਵੇਗਾ। ਉਸ ਨੇ ਕਿਹਾ ਕਿ ਰਾਜੇ ਦੀ ਖੁਸ਼ਨੂਦੀ ਹਾਸਲ ਕਰਨ ਪਿਛੋਂ ਉਹ ਉਸ ਵਿਰੁਧ ਇੰਜ ਪੁਲਾਉ ਪਕਾਵੇਗਾ ਕਿ ਉਹ ਇਸ ਨੂੰ ਨਾ-ਫਰਮਾਬਰਦਾਰ ਕਰਾਰ ਦੇ ਦੇਵੇਗਾ, ਅਤੇ ਰਾਜੇ ਨੂੰ ਵਧੇਰੇ ਉਤਸਾਹ ਦੇਣ ਲਈ ਉਹ ਕਪਤਾਨਾਂ ਵਲੋਂ ਨਕਲੀ ਪੱਤਰ ਲਿਖੇਗਾ ਜਿਨ੍ਹਾਂ ਵਿਚ ਉਹੋ ਸਲਾਹ ਹੋਵੇਗੀ ਅਰਥਾਤ, ਕਿ ਉਸ ਨੂੰ ਉਹ ਸ਼ਹਿਰ ਛੱਡ ਜਾਣਾ ਚਾਹੀਦਾ ਹੈ ਜਿਥੇ ਉਹ ਸੁਤੰਤਰ ਨਾਲੋਂ ਵਧੇਰੇ ਇਕ ਕੈਦੀ ਹੈ। ਉਹ ਉਸ ਨੂੰ ਜਤਲਾਵੇਗਾ ਕਿ ਉਹ ਤੇ ਸਿਰਫ ਉਹੋ ਰਾਜਾ ਜਾਂ ਮਾਲਕ ਹੈ, ਪਰ ਤਾਂ ਵੀ ਉਸ ਦਾ ਇਲਾਕਾ ਉਸ ਦੇ ਸਾਮੰਤ ਨਰਸੇਨਾਇਕ ਅਧੀਨ ਹੈ ਜਿਸ ਨੇ ਆਪਣੇ ਆਪ ਨੂੰ ਰਾਜ ਵਿਚ ਬਹੁਤ ਮਜ਼ਬੂਤ ਅਤੇ ਸ਼ਕਤੀਸ਼ਾਲੀ ਅਤੇ ਉਸ ਨੂੰ (ਰਾਜੇ) ਕੈਦੀ ਬਣਾ ਰਖਿਆ ਹੈ; ਅਤੇ ਬਗਾਵਤ ਕਰ ਦਿੱਤੀ ਹੈ। ਉਹ ਰਾਜੇ ਨੂੰ ਪ੍ਰੇਰਨਾ ਦੇਵੇਗਾ ਕਿ ਉਹ ਗੁਪਤ ਤੌਰ ਤੇ ਸ਼ਹਿਰ ਛੱਡ ਜਾਣ ਅਤੇ ਉਸ ਨੂੰ ਪੱਤਰ ਲਿਖਣ ਵਾਲੇ ਕਪਤਾਨ ਦੇ ਕਿਲ੍ਹੇ ਵਿਚ ਚਲਾ ਜਾਵੇ, ਅਤੇ ਉਥੋਂ ਆਪਣੇ ਲਈ ਬਹੁਤ ਵੱਡੀ ਫੌਜ ਤਿਆਰ ਕਰਨ ਦੀਆਂ ਤਿਆਰੀਆਂ ਕਰੇ ਅਤੇ ਉਹ ਉਸ ਨੂੰ ਦੱਸੇਗਾ ਕਿ ਜਦ ਪਤਵੰਤੇ ਤੇ ਕਪਤਾਨ ਉਸ ਦੀ ਇੱਛਾ ਅਤੇ ਨਿਸ਼ਚੇ ਨੂੰ ਜਾਣ ਜਾਵੇਗਾ ਤਾਂ ਉਹ ਉਸੇ ਅਨੁਸਾਰ ਕੰਮ ਕਰਨਗੇ, ਅਤੇ ਉਸ ਦੀ ਮਦਦ ਕਰਨਗੇ, ਅਤੇ ਨਰਸੇਨਾਇਕ ਤੇ ਟੁੱਟ ਪੈਣ ਲਈ ਉਸ ਨਾਲ ਆ ਮਿਲਣਗੇ ਅਤੇ ਉਸ ਨੂੰ (ਨਰਸੇਨਾਇਕ) ਉਹੋ ਕਾਲ ਕੋਠਰੀ ਦੇਣਗੇ ਜਿਸ ਅੰਦਰ ਉਸ ਨੇ ਉਸ ਨੂੰ (ਰਾਜੇ ਨੂੰ) ਹੁਣ ਰਖਿਆ ਹੋਇਆ ਹੈ। ਇੰਜ ਉਹ ਰਾਜਾ ਬਣ ਜਾਵੇਗਾ। ਕਪਤਾਨ ਨੇ ਹੋਰ ਵੀ ਕਿਹਾ ਕਿ ਰਾਜੇ ਨੂੰ ਇੰਜ ਕਰਨ ਦੀ ਪ੍ਰੇਰਨਾ ਦੇਣ ਪਿਛੋਂ ਉਹ ਉਸ ਨੂੰ ਸ਼ਹਿਰ ਛੱਡ ਜਾਣ ਲਈ ਕਹੇਗਾ, ਅਤੇ ਬਾਹਰ ਜਾਂਦੇ ਹੋਏ ਉਹ ਉਸ ਨੂੰ ਮਾਰ ਸੁੱਟੇਗਾ, ਅਤੇ ਇਸ ਢੰਗ ਨਾਲ ਨਰਸੇਨਾਇਕ ਰਾਜਾ ਬਣ ਜਾਣਾ ਚਾਹੀਦਾ ਹੈ।

ਨਰਸੇਨਾਇਕ ਇਸ ਵਿਸਾਹ-ਘਾਤ ਅਤੇ ਕਪਤਾਨ ਦੀ ਯੋਜਨਾ ਦੇ ਮੰਦੇ ਕਰਮ ਦੀ ਗੱਲ ਸੁਣ ਕੇ ਬਹੁਤ ਖੁਸ਼ ਹੋਇਆ, ਅਤੇ ਉਸ ਨੇ ਉਸ ਉਤੇ ਕਈ ਮਿਹਰਬਾਨੀਆਂ ਕੀਤੀਆਂ। ਕਪਤਾਨ ਨਰਸੇਨਾਇਕ ਕੋਲੋਂ ਕੁਝ ਦਿਨਾਂ ਮਗਰੋਂ ਭੱਜਣ ਦਾ ਸੁਆਂਗ ਕਰਦਾ ਹੋਇਆ ਲਾਪਤਾ ਹੋ ਗਿਆ, ਅਤੇ ਉਹ ਪੈਨਾਗੁੰਡੀ ਆ ਗਿਆ ਜਿਥੇ ਕੁਝ ਦਿਨਾਂ ਵਿਚ ਹੀ ਉਸ ਦੀ ਆਮਦ ਬਾਰੇ ਪਤਾ ਚੱਲ ਗਿਆ। ਉਹ ਆਪਣੇ ਮੰਤਵ ਦੀ ਪੂਰਤੀ ਲਈ ਨਿਕਲਿਆ ਅਤੇ ਜਿਵੇਂ ਵਿਵਸਥਾ ਕੀਤੀ ਗਈ ਸੀ, ਸਾਰੀਆਂ ਚੀਜ਼

ਆਪਣੇ ਹੱਥ ਵਿਚ ਲੈ ਲਈਆਂ । ਹਰ ਰੋਜ਼ ਉਹ ਰਾਜੇ ਨੂੰ ਕੋਈ ਪੱਤਰ ਦਿਖਾਉਂਦਾ । ਇਕ ਦਿਨ ਇਕ ਕਿਲ੍ਹੇ ਦੇ ਕਪਤਾਨ ਵਲੋਂ, ਦੂਜੇ ਦਿਨ ਦੂਜੇ ਕਿਸੇ ਕਪਤਾਨ ਵਲੋਂ, ਅਤੇ ਰਾਜੇ ਨੇ ਇਸ ਤਰ੍ਹਾਂ ਦਿਖਾਏ ਪੱਤਰਾਂ ਦੇ ਮਜ਼ਮੂਨਾਂ ਨੂੰ ਸਮਝ ਕੇ ਜਵਾਬ ਦਿੱਤਾ ਕਿ ਸਲਾਹ ਤੇ ਮਸ਼ਵਰਾ ਤਾਂ ਚੰਗਾ ਜਾਪਦੈ ਪਰ ਉਹ ਨਰਸੇਨਾਇਕ ਦੀ ਤਾਕਤ ਨੂੰ ਟਲ੍ਹ ਕਿਵੇਂ ਪਾਵੇ, ਜੋ ਉਸ ਦੇ ਰਾਜ ਦਾ ਮੰਤਰੀ ਹੋਣ ਤੋਂ ਛੁੱਟ, ਸਾਰੇ ਘੋੜਿਆਂ, ਹਾਥੀਆਂ ਅਤੇ ਮਾਲ ਖਜ਼ਾਨੇ ਦਾ ਵੀ ਮਾਲਿਕ ਹੈ, ਜਿਸ ਨਾਲ ਉਹ ਇਕਦਮ ਉਸ ਵਿਰੁਧ ਜੰਗ ਛੇੜ ਦੇਵੇਗਾ ? ਜਨਾਬ, ਜੋ ਤੁਸੀਂ ਫਰਮਾ ਰਹੇ ਹੋ ਉਹ ਸਹੀ ਹੈ, ਗ਼ੱਦਾਰ ਨੇ ਜਵਾਬ ਦਿੱਤਾ, "ਪਰ ਤਾਂ ਵੀ ਸਾਰੇ ਕਪਤਾਨ ਜਿਨ੍ਹਾਂ ਨੇ ਆਪ ਨੂੰ ਰਾਜ-ਗੱਦੀ ਤੇ ਬਿਠਾਇਆ ਉਹ ਸਾਰੇ ਉਸ ਨੂੰ ਪਸੰਦ ਨਹੀਂ ਕਰਦੇ ਅਤੇ ਜਿਵੇਂ ਹੀ ਉਹ ਆਪ ਨੂੰ ਚੋਂਦਾਗਰੀ (ਚੰਦ੍ਰਗਿਰਿ, ਇਸ ਰਾਜ ਦੇ ਪਤਨ ਕਾਲ ਵੇਲੇ ਇਸ ਰਾਜ ਦੀ ਰਾਜਧਾਨੀ ਸੀ ਜੋ ਇਕ ਕਿਲ੍ਹਾ ਸੀ ਜਿਸ ਵਿਚ ਉਸ ਨੇ ਭੱਜ ਕੇ ਜਾਂ ਸਰਨ ਲੈਣ ਦੀ ਸਲਾਹ ਦਿੱਤੀ ਸੀ । ਇਹ ਇਕ ਅਜਿਹਾ ਕਿਲ੍ਹਾ ਸੀ ਜੋ ਉਸ ਵੇਲੇ ਤਾਈਂ ਸੁਤੰਤਰ ਸੀ) ਵਿਚ ਦੇਖਣਗੇ, ਆਪ ਦੀ ਸਹਾਇਤਾ ਲਈ ਆ ਜੁੜਨਗੇ ਕਿਉਂਕਿ ਉਹ ਇਸ ਨੂੰ ਇਕ ਨਿਆਇ ਸੰਗਤ ਕਾਰਜ ਸਮਝਦੇ ਹਨ ।"

ਰਾਜੇ ਨੇ ਕਿਹਾ — "ਜੇ ਇੰਜ ਹੀ ਹੈ ਤਾਂ ਤੇਰੀ ਕੀ ਰਾਇ ਹੈ ਕਿ ਇਹ ਜਗ੍ਹਾ ਕਿਵੇਂ ਛੱਡੀ ਜਾਵੇ, ਤਾਂ ਜੋ ਮੇਰੇ ਜਾਣ ਦੀ ਗੱਲ ਦਾ ਪਤਾ ਮੇਰੇ ਪਹਿਰੇਦਾਰਾਂ ਨੂੰ ਅਤੇ ਇਸ ਸ਼ਹਿਰ ਦਾ ਘੇਰਾ ਘੱਤੀ ਖੜੇ ਵੀਹ ਹਜ਼ਾਰ ਸਿਪਾਹੀਆਂ ਨੂੰ ਨਾ ਲੱਗੇ ?" ਉਸ ਨੇ ਜਵਾਬ ਦਿੱਤਾ, "ਜਨਾਬ ! ਮੈਂ ਆਪ ਨੂੰ ਇਕ ਬਹੁਤ ਵਧੀਆ ਯੋਜਨਾ ਦੱਸਾਂਗਾ । ਆਪ ਅਤੇ ਮੈਂ ਆਪ ਦੇ ਇਸ ਬਾਗ਼ ਥਾਣੀ ਜਾਵਾਂਗੇ ਅਤੇ ਉਥੋਂ ਸ਼ਹਿਰ (ਦੀ ਕੰਧ) ਦੇ ਪਿਛਵਾੜੇ ਦੀ ਕੰਧ ਰਾਹੀਂ ਜਿਸ ਬਾਰੇ ਮੈਂ ਬਹੁਤ ਚੰਗੀ ਤਰ੍ਹਾਂ ਜਾਣਦਾ ਹਾਂ, ਅਤੇ ਪਹਿਰੇਦਾਰ ਆਪ ਨੂੰ ਇਕੱਲਾ ਦੇਖ ਕੇ ਇਹ ਨਹੀਂ ਜਾਣ ਸਕਣਗੇ ਕਿ ਇਹ ਤੁਸੀਂ ਯਾਨੀ ਰਾਜਾ ਹੋ, ਅਤੇ ਇੰਜ ਅਸੀਂ ਸ਼ਹਿਰ ਤੋਂ ਬਾਹਰ ਹੋ ਜਾਵਾਂਗੇ । ਜਿਥੇ ਮੇਰੇ ਘੋੜੇ ਤਿਆਰ ਹੋਣਗੇ ਜੋ ਸਾਨੂੰ ਜਿਥੇ ਤੁਸਾਂ ਚਾਹੋਗੇ ਲੈ ਜਾਣਗੇ ।" ਇਹ ਸਭ ਕੁਝ ਰਾਜੇ ਨੂੰ ਬਹੁਤ ਪਸੰਦ ਆਇਆ, ਅਤੇ ਉਸ ਨੇ ਸਭ ਕੁਝ ਉਹਨਾਂ ਦੇ ਹੱਥਾਂ ਵਿਚ ਛੱਡ ਦਿੱਤਾ ਅਤੇ ਉਸ ਦੀ ਸਾਰੀ ਮਨਸ਼ਾ ਪੂਰੀ ਹੁੰਦੀ ਦੇਖ ਕੇ ਕਪਤਾਨ ਨੇ ਬਾਗ਼ ਦੇ ਉਸ ਪਾਸੇ ਦੇ ਸਿਪਾਹੀਆਂ ਨਾਲ ਗੱਲ ਕੀਤੀ, ਜਿਧਰੋਂ ਉਹ ਚਾਹੁੰਦਾ ਸੀ ਕਿ ਰਾਜਾ ਭੱਜੇ, ਅਤੇ ਜੋ ਰਾਜੇ ਦੇ ਮਹਿਲ ਤੋਂ ਨੇੜੇ ਸੀ । ਇਸ ਬਾਗ਼ ਵਿਚ ਰਾਜਾ ਆਪਣੀਆਂ ਰਾਣੀਆਂ ਨਾਲ ਚੁਹਲਬਾਜ਼ੀ ਕਰਨ ਅਕਸਰ ਜਾਇਆ ਕਰਦਾ ਸੀ । ਇਸ ਬਾਗ਼ ਦੇ ਇਸ ਵੰਨੇ 300 ਹਥਿਆਰਬੰਦ ਸਿਪਾਹੀ ਪਹਿਰਾ ਦਿੰਦੇ ਸਨ, ਉਹਨਾਂ ਨੂੰ ਉਸ ਨੇ ਇੰਜ ਕਿਹਾ, "ਜੇ ਤੁਸੀਂ ਫਲਾਣੀ ਰਾਤ ਫਲਾਣੇ ਸਮੇਂ ਮੇਰੇ ਨਾਲ ਕਿਸੇ ਬੰਦੇ ਨੂੰ ਆਉਂਦੇ ਦੇਖੋ ਤਾਂ ਉਸ ਨੂੰ ਟੁੱਕ ਸੁਟੋ । ਉਹ ਇਸੇ ਦੇ ਯੋਗ ਹੈ ਤੇ ਮੈਂ ਤੁਹਾਨੂੰ

ਇਨਾਮ ਦਿਆਂਗਾ'', ਅਤੇ ਉਹਨਾਂ ਸਭਨਾਂ ਨੇ ਕਿਹਾ ਕਿ ਇਹ ਤਾਂ ਆਪ ਲਈ ਕੀਤੀ ਗਈ ਬਹੁਤ ਛੋਟੀ ਜਿਹੀ ਸੇਵਾ ਮਾਤਰ ਹੋਵੇਗੀ। ਜਦ ਉਹ ਦਿਨ ਆਇਆ ਤਾਂ ਉਹ ਗ਼ੱਦਾਰ ਰਾਜੇ ਕੋਲ ਗਿਆ ਤੇ ਉਸ ਨੂੰ ਕਿਹਾ, ''ਜਨਾਬ, ਅੱਜ ਦਾ ਕੰਮ ਕੱਲ੍ਹ ਉਤੇ ਕਦੇ ਨਾ ਸੁਟੋ, ਕਿਉਂਕਿ ਮੈਂ ਆਪ ਦੇ ਬਚ ਕੇ ਨਿਕਲਣ ਲਈ ਘੋੜੇ ਤਿਆਰ ਕਰ ਰਖੇ ਹਨ ਅਤੇ ਆਪ ਨੂੰ ਇਸ ਤਰ੍ਹਾਂ ਕੱਢ ਕੇ ਲੈ ਜਾਣ ਦੀ ਯੋਜਨਾ ਬਣਾਈ ਹੈ ਕਿ ਆਪ ਦੀਆਂ ਰਾਣੀਆਂ ਤਕ ਵੀ, ਜਾਂ ਕੋਈ ਹੋਰ ਬੰਦਾ ਆਪ ਦੇ ਨਿਕਾਸ ਬਾਰੇ ਨਹੀਂ ਜਾਣ ਸਕੇਗਾ। ਜਨਾਬ, ਆਪ ਬਾਗ਼ ਵਿਚ ਤਸ਼ਰੀਫ਼ ਲਿਆਉ ਜਿਥੇ ਮੈਂ ਆਪ ਦਾ ਇੰਤਜ਼ਾਰ ਕਰਾਂਗਾ।'' ਰਾਜੇ ਨੇ ਕਿਹਾ ਕਿ ਉਸ ਦੇ ਬਚਨ ਭਲੇ ਹਨ। ਉਹ ਇਵੇਂ ਹੀ ਕਰੇਗਾ, ਅਤੇ ਜਿਵੇਂ ਹੀ ਰਾਤ ਪਈ ਤਾਂ ਨਿਸ਼ਚਿਤ ਸਮੇਂ ਰਾਜਾ ਬੜੀ ਹੁਸ਼ਿਆਰੀ ਨਾਲ ਬਾਹਰ ਚਲਾ ਗਿਆ, ਅਤੇ ਇਸ ਨਾਲੋਂ ਵੀ ਵਧ ਸਾਵਧਾਨ ਉਹ ਬੰਦਾ ਸੀ ਜੋ ਕੁਝ ਸਮੇਂ ਤੋਂ ਉਸ ਦਾ ਇੰਤਜ਼ਾਰ ਕਰਦਾ ਰਿਹਾ ਸੀ। ਉਸ ਨੇ ਹਥਿਆਰਬੰਦ ਲੋਕਾਂ ਨੂੰ ਸੰਕੇਤ ਕੀਤਾ, ਅਤੇ ਜਦ ਉਹ ਬਾਗ਼ ਵਿਚ ਪੁੱਜਾ ਉਹ ਦੋ ਗਾਰਡਾਂ ਵਿਚਾਲਿਉਂ ਦੀ ਲੰਘਿਆ, ਅਤੇ ਉਹ ਰਾਜੇ ਉਤੇ ਡਿੱਗ ਪਏ ਅਤੇ ਉਸ ਨੂੰ ਕਤਲ ਕਰ ਦਿੱਤਾ, ਅਤੇ ਨਾਲ ਹੀ ਉਸ ਨੂੰ ਉਸੇ ਬਾਗ਼ ਵਿਚ ਇਕ ਰੁੱਖ ਹੇਠਾਂ ਦਫ਼ਨਾ ਦਿੱਤਾ। ਉਹਨਾਂ ਦੇ ਬਿਨਾਂ ਜਾਣੇ ਕਿ ਉਹਨਾਂ ਨੇ ਕਿਸ ਨੂੰ ਵੱਢਿਆ ਹੈ, ਇਹ ਕੰਮ ਪੂਰਾ ਕਰਕੇ ਗ਼ੱਦਾਰ ਨੇ ਉਹਨਾਂ ਦਾ ਧੰਨਵਾਦ ਕੀਤਾ, ਅਤੇ ਸ਼ਹਿਰ ਛੱਡਣ ਦੀ ਤਿਆਰੀ ਕਰ ਲਈ ਅਤੇ ਕਿਸੇ ਨੂੰ ਉਥੇ ਗੱਲ ਕਰਨ ਦਾ ਮੌਕਾ ਦਿੱਤੇ ਬਿਨਾਂ ਉਹ ਆਪਣੀ ਸਰਾਂ ਵਿਚ ਆ ਵੜਿਆ ਅਤੇ ਦੂਜੇ ਦਿਨ ਪਤਾ ਲੱਗਾ ਕਿ ਰਾਜਾ ਲਾਪਤਾ ਹੈ, ਭਾਵੇਂ ਉਸ ਨੂੰ ਸਾਰੇ ਨਗਰ ਵਿਚ ਲੱਭਿਆ ਗਿਆ ਪਰ ਉਸ ਦੀ ਕੋਈ ਉੱਘ ਸੁੱਘ ਨਾ ਨਿਕਲੀ। ਸਭ ਲੋਕਾਂ ਨੇ ਸੋਚਿਆ ਕਿਧਰੇ ਭੱਜ ਗਿਆ ਹੋਵੇਗਾ ਜਿਥੋਂ ਉਹ ਨਰਸੇਨਾਇਕ ਨਾਲ ਜੰਗ ਛੇੜੇਗਾ। ਨਰਸੇਨਾਇਕ ਤਕ ਇਹ ਖ਼ਬਰ ਸਿੱਧੀ ਪੁੱਜ ਗਈ, ਅਤੇ ਉਹ ਇਸ ਘਟਨਾ ਤੇ ਅਪਾਰ ਦੁੱਖ ਹੋਣ ਦਾ ਸੁਆਂਗ ਕਰਦਾ ਹੋਇਆ ਵੀ ਆਪਣੇ ਸਾਰੇ ਘੋੜੇ ਤੇ ਹਾਥੀ ਤਿਆਰ ਕਰਦਾ ਰਿਹਾ ਤਾਂ ਜੋ ਕਿਧਰੇ ਰਾਜੇ ਦੀ ਮੌਤ ਦੀ ਖਬਰ ਸੁਣ ਕੇ ਰਾਜ ਨੂੰ ਕੋਈ ਬਗ਼ਾਵਤ ਨਾ ਆ ਚਿੰਬੜੇ, ਭਾਵੇਂ ਹਾਲੇ ਤਾਈਂ ਉਸ ਨੂੰ ਸਿਵਾਇ ਰਾਜੇ ਦੇ ਲਾਪਤਾ ਹੋਣ ਦੇ ਇਹ ਪਤਾ ਨਹੀਂ ਸੀ ਕਿ ਗੱਲ ਕਿਥੇ ਖੜ੍ਹੀ ਹੈ ਮਗਰੋਂ ਰਾਜੇ ਨੂੰ ਮਾਰਨ ਵਾਲਾ ਬੰਦਾ ਵੀ ਆ ਗਿਆ ਤੇ ਉਸ ਨੂੰ ਦੱਸਿਆ ਕਿ ਇਹ ਗੱਲ ਕਿਵੇਂ ਨੇਪਰੇ ਚੜ੍ਹੀ ਤੇ ਕਿੰਨੇ ਗੁਪਤ ਢੰਗ ਨਾਲ ਉਸ ਨੇ ਹੱਤਿਆ ਕੀਤੀ ਸੀ। ਇਥੋਂ ਤਕ ਕਿ ਉਹ ਬੰਦੇ ਵੀ ਜਿਨ੍ਹਾਂ ਨੇ ਉਸ ਨੂੰ ਮਾਰਿਆ ਸੀ ਨਹੀਂ ਜਾਣ ਸਕੇ ਕਿ ਉਹ ਕੌਣ ਸੀ, ਅਤੇ ਨਰਸੇਨਾਇਕ ਨੇ ਉਸ ਨੂੰ ਇਨਾਮ ਨਾਲ ਮਾਲਾਮਾਲ ਕਰ ਦਿੱਤਾ। ਅਤੇ ਚੂੰਕਿ ਰਾਜੇ ਦੀ ਕੋਈ ਖ਼ਬਰ ਨਾ ਮਿਲੀ, ਅਤੇ ਸਭ ਕੁਝ ਹੁਣ ਉਸ ਦੇ ਆਪਣੇ ਹੱਥਾਂ ਵਿਚ ਸੀ, ਉਸ ਨੂੰ ਨਰਸਿੰਮਗਾ ਦੇ ਸਮੁੱਚੇ ਇਲਾਕੇ ਦਾ ਰਾਜਾ ਘੋਸ਼ਿਤ ਕਰ

ਦਿੱਤਾ ਗਿਆ। ਅਤੇ ਇਹ ਰਾਜਾ ਆਪਣੇ ਪਿਛੇ ਪੰਜ ਬੇਟਿਆਂ ਬੁਸਬਲਰਾਉ, ਕ੍ਰਿਸ਼ਨਾਰਾਉ, ਤੇਤਾਰਾਉ, ਰਾਮੀਗੂਪਾ ਅਤੇ ਓਮੀਸਿਊਆ[19] ਨੂੰ ਛੱਡ ਕੇ ਮਰਿਆ।

ਨਰਸੇਨਾਇਕ ਦੀ ਮੌਤ ਪਿਛੋਂ ਇਹ ਬੁਸਬਲਰਾਉ ਛੇ ਵਰ੍ਹੇ ਤਕ ਸ਼ਾਸਨ ਕਰਦਾ ਰਿਹਾ ਜਿਸ ਦੌਰਾਨ ਉਹ ਲਗਾਤਾਰ ਯੁੱਧਾਂ ਵਿਚ ਫਾਥਾ ਰਿਹਾ, ਕਿਉਂਕਿ ਉਸ ਦੇ ਬਾਪ ਦੇ ਅੱਖਾਂ ਮੀਟਦੇ ਹੀ ਰਾਜ ਦੇ ਸਾਰੇ ਕਪਤਾਨਾਂ ਨੇ ਬਗ਼ਾਵਤ ਕਰ ਦਿੱਤੀ। ਇਨ੍ਹਾਂ ਨੂੰ ਥੋੜ੍ਹੇ ਜਿੰਨੇ ਅਰਸੇ ਵਿਚ ਉਸ ਰਾਜੇ ਨੇ ਤਬਾਹ ਕਰ ਦਿੱਤਾ, ਉਹਨਾਂ ਦੇ ਇਲਾਕਿਆਂ ਤੇ ਕਬਜ਼ਾ ਕਰਕੇ ਆਪਣੇ ਰਾਜ ਵਿਚ ਮਿਲਾ ਲਏ। ਇਹਨਾਂ ਛੇ ਵਰ੍ਹਿਆਂ ਦੌਰਾਨ ਰਾਜਾ ਦੇਸ਼ ਨੂੰ ਉਸ ਦੀ 80 ਲੱਖ ਸੋਨੇ ਦੇ ਪਰਦਾਉ ਦੀ ਪਹਿਲੀ ਹਾਲਤ ਵਿਚ ਲੈ ਆਇਆ। ਇਹ ਰਾਜਾ ਬਿਸਨਾਗ ਸ਼ਹਿਰ ਵਿਚ ਬੀਮਾਰੀ ਨਾਲ ਮਰ ਗਿਆ, ਅਤੇ ਮਰਨ ਤੋਂ ਪਹਿਲਾਂ ਉਸ ਨੇ ਆਪਣੇ ਮੰਤਰੀ ਸਾਲਵਟਿਨਾ ਨੂੰ ਬੁਲਾਇਆ ਅਤੇ ਉਸ ਦੇ (ਰਾਜੇ ਦੇ) ਅੱਠਾਂ ਵਰ੍ਹਿਆਂ ਦੇ ਪੁੱਤਰ ਨੂੰ ਬੁਲਵਾਉਣ ਦਾ ਹੁਕਮ ਦਿੱਤਾ। ਉਸ ਨੇ ਸਾਲਵਟਿਨਾ ਨੂੰ ਕਿਹਾ ਉਸ ਦੇ ਮਰਨ ਪਿਛੋਂ ਉਹ ਉਸ ਦੇ ਪੁੱਤਰ ਨੂੰ ਰਾਜਾ ਬਣਾ ਦੇਵੇ (ਭਾਵੇਂ ਉਸ ਦੀ ਉਮਰ ਇਸ ਦੇ ਯੋਗ ਨਹੀਂ ਸੀ, ਅਤੇ ਭਾਵੇਂ ਇਹ ਰਾਜ ਉਸ ਦੇ ਭਰਾ ਕ੍ਰਿਸ਼ਨਾਰਾਉ ਨੂੰ ਮਿਲਣਾ ਚਾਹੀਦਾ ਸੀ) ਅਤੇ ਉਹ ਕ੍ਰਿਸ਼ਨਾਰਾਉ ਦੀਆਂ ਅੱਖਾਂ ਕੱਢ ਕੇ ਲਿਆ ਕੇ ਉਸ ਨੂੰ ਵਿਖਾਵੇ, ਤਾਂ ਜੋ ਉਸ ਦੀ ਮੌਤ ਪਿਛੋਂ ਰਾਜ[20] ਵਿਚ ਕੋਈ ਭੇਦ ਭਾਵ ਨਾ ਰਹੇ। ਸਾਲਵਟਿਨਾ ਨੇ ਕਿਹਾ ਕਿ ਉਹ ਇੰਜ ਹੀ ਕਰੇਗਾ ਤੇ ਚਲਾ ਗਿਆ। ਉਸ ਨੇ ਕ੍ਰਿਸ਼ਨਾਰਾਉ ਨੂੰ ਸੱਦਾ ਭੇਜ ਕੇ ਸੱਦ ਲਿਆ ਤੇ ਇਕ ਅਸਤਬਲ ਵਿਚ ਇਕਲਵੰਝੇ ਲੈ ਗਿਆ। ਉਸ ਨੇ ਦੱਸਿਆ ਕਿ ਕਿਵੇਂ ਉਸ ਦੇ ਭਰਾ ਨੇ ਉਸ ਦੀਆਂ ਅੱਖਾਂ ਕੱਢਣ ਅਤੇ ਉਸ ਦੇ ਬੇਟੇ ਨੂੰ ਰਾਜਾ ਬਣਾਉਣ ਲਈ ਕਿਹਾ ਹੈ। ਜਦ ਉਸ ਨੇ ਇਹ ਸੁਣਿਆ ਤਾਂ ਕ੍ਰਿਸ਼ਨਾਰਾਉ ਨੇ ਕਿਹਾ ਕਿ ਉਹ ਰਾਜਾ ਨਹੀਂ ਬਣਨਾ ਚਾਹੁੰਦਾ, ਨਾ ਹੀ ਰਾਜ ਵਿਚ ਕੁਝ ਹੋਰ ਬਣਨਾ ਚਾਹੁੰਦਾ ਹੈ, ਭਾਵੇਂ ਇਹ ਸਭ ਕੁਝ ਉਸ ਨੂੰ ਅਧਿਕਾਰ ਦੇ ਤੌਰ ਤੇ ਵੀ ਕਿਉਂ ਨਾ ਮਿਲੇ। ਕਿਉਂਕਿ ਉਸ ਦੀ ਇੱਛਾ ਇਸ ਸੰਸਾਰ

---

19. ਓਮੀਸਿਊਆ ਜ਼ਰੂਰ ਸਵਾਮੀ ਅਚਯੁਤਰੱਯਾ ਹੋਵੇਗਾ। ਸਾਨੂੰ ਪੁਰਾ-ਲੇਖਾਂ ਤੋਂ ਪਤਾ ਚਲਦਾ ਹੈ ਕਿ ਨਰਸੇਨਾਇਕ ਦੇ ਚਾਰ ਬੇਟੇ ਸਨ : ਭੁਜਬਲਰੱਯਾ (ਕੁਝ ਇਤਿਹਾਸਕਾਰ ਉਸ ਨੂੰ ਨਰਸਿਮ੍ਹਾ II ਸੱਦਦੇ ਹਨ) ਕ੍ਰਿਸ਼ਨਾਰੱਯਾ, ਰੰਗਰੱਯਾ ਅਤੇ ਅਚਯੁਤਰੱਯਾ। ਤੇਤਾਰਾਉ ਦੀ ਪਛਾਣ ਕਰਨੀ ਮੁਸ਼ਕਲ ਹੈ ਕਿਉਂਕਿ ਇਹ ਨਾਂ ਨਾ ਸ਼ਿਲਾਲੇਖਾਂ ਵਿਚ ਮਿਲਦਾ ਹੈ ਨਾ ਸਾਹਿਤ ਵਿਚ ਹੀ ਕਿਧਰੇ ਮਿਲਦਾ ਹੈ।
20. ਇਹ ਨਿਰੀ ਦੰਦ ਕਥਾ ਹੈ ਜੋ ਨੂਨੀਜ਼ ਨੇ ਸਾਨੂੰ ਦੱਸੀ ਹੈ। ਕੁਝ ਸ਼ਿਲਾਲੇਖਾਂ ਵਿਚ ਜ਼ਿਕਰ ਹੈ ਕਿ ਜਦ ਕ੍ਰਿਸ਼ਨਦੇਵਰੱਯਾ ਦਾ ਰਾਜ ਸੀ, ਭੁਜਬਲਰੱਯਾ ਜਾਂ ਨੂਨੀਜ਼ ਦੇ ਬੁਸਬਲਰਾਉ ਨੇ ਸ਼ੱਕ ਸੰਮਤ 1498 ਧਾਤੂ ਸਾਮ ਜਾਂ 1416 ਈਸਵੀ ਵਿਚ ਤੁਲੂ ਰਾਜ ਉਤੇ ਹੱਲਾ ਬੋਲਿਆ।

ਵਿਚੋਂ ਜੋਗੀ ਬਣ ਕੇ ਜਾਣ ਦੀ ਹੈ, ਅਤੇ ਉਹ ਉਸ ਦੀਆਂ ਅੱਖਾਂ ਬਾਹਰ ਨਾ ਕੱਢੇ, ਉਹ ਆਪਣੇ ਭਰਾ ਤੋਂ ਇਸ ਗੱਲ ਦੀ ਆਸ ਨਹੀਂ ਰਖਦਾ ਸੀ। ਸਾਲਵਟਿਨਾ ਨੇ ਇਹ ਸੁਣਿਆ[21] ਅਤੇ ਦੇਖਿਆ ਕਿ ਕ੍ਰਿਸ਼ਨਾਰਾਉ ਪੰਝੀ ਵਰ੍ਹਿਆਂ ਦਾ ਜਵਾਨ ਹੋਣ ਕਾਰਨ ਬੁਸਬਲਰਾਉ ਦੇ ਅੱਠਾਂ ਸਾਲਾਂ ਦੇ ਬੇਟੇ ਨਾਲੋਂ ਰਾਜਾ ਬਣਨ ਦੇ ਵਧੇਰੇ ਯੋਗ ਹੈ, (ਜਿਵੇਂ ਕਿ ਤੁਸੀਂ ਅੱਗ ਦੇਖੋਗੇ)। ਉਸ ਨੇ ਇਕ ਬੱਕਰੀ ਲਿਆਉਣ ਲਈ ਕਿਹਾ। ਉਸ ਨੇ ਉਸ਼ ਦੀਆਂ ਅੱਖਾਂ ਬਾਹਰ ਕੱਢ ਲਈਆਂ ਤੇ ਰਾਜੇ ਕੋਲ ਦਿਖਾਉਣ ਲਈ ਲੈ ਗਿਆ, ਜੋ ਪਹਿਲਾਂ ਹੀ ਆਖਰੀ ਦਮਾਂ ਤੇ ਸੀ ਉਸ ਨੇ ਇਹ (ਅੱਖਾਂ) ਉਸ ਨੂੰ ਪੇਸ਼ ਕਰ ਦਿੱਤੀਆਂ, ਅਤੇ ਰਾਜੇ ਦੇ ਅੱਖਾਂ ਮੀਟਦੇ ਹੀ ਉਸ ਦੇ ਭਰਾ ਕ੍ਰਿਸ਼ਨਾਰਾਉ ਨੂੰ ਰਾਜਾ ਐਲਾਨ ਕਰ ਦਿੱਤਾ ਗਿਆ, ਜਿਸ ਦੀਆਂ ਅੱਖਾਂ ਸੁਰਗਵਾਸੀ ਰਾਜੇ ਨੇ ਕੱਢ ਦੇਣ ਦਾ ਹੁਕਮ ਦਿੱਤਾ ਸੀ।

---

21. ਕੁਝ ਸ਼ਿਲਾਲੇਖਾਂ ਵਿਚ ਭੁਜਬਲਰੱਯਾ ਨੂੰ "ਵਿਜੈਨਾਗਰਾਦ ਭੁਜਬਲਰੱਯਾ" ਜਾਂ ਵਿਜੈ ਨਗਰ ਦਾ ਭੁਜਬਲਰੱਯਾ ਕਿਹਾ ਗਿਆ ਹੈ। ਸਾਲਵਟਿਨਾ ਕ੍ਰਿਸ਼ਨਾਰੱਯਾ ਦਾ ਮੰਤਰੀ ਸਾਲੁਵਟਿੱਮਾ ਹੈ। ਰਾਯਾਵਾਚਾਕਾਮੁ (Rayavachakamu) ਅਨੁਸਾਰ ਭੁਜਬਲ ਨਰਸਿਮ੍ਹਾ ਨੇ ਹੀ ਸ਼ਾਹੀ ਕੜਾ ਕ੍ਰਿਸ਼ਨਾਦੇਵਰੱਯਾ ਨੂੰ ਘੱਲਿਆ ਸੀ ਤਾਂ ਜੋ ਉਹ ਰਾਜਾ ਬਣ ਸਕੇ। ਸ੍ਰੀਮਤੀ ਭਾਰਗਵੀ ਸ਼ਿਵੱਯਹ ਨੇ ਆਪਣੇ ਅਪ੍ਰਕਾਸ਼ਿਤ ਥੀਸਸ ਵਿਚ ਇਸ ਬਿਆਨ ਬਾਰੇ ਵਿਚਾਰ ਕੀਤਾ ਹੈ ਅਤੇ ਇਸ ਨੂੰ ਸਹੀ ਪਾਇਆ ਹੈ।

# ਅਧਿਆਇ 5

## ਤਖ਼ਤ ਉਤੇ ਬਿਠਾਏ ਜਾਣ ਪਿਛੋਂ ਰਾਜਾ ਕ੍ਰਿਸ਼ਨਾਰਾਉ ਵਲੋਂ ਕੀਤੀਆਂ ਗੱਲਾਂ ਬਾਰੇ

ਜਿਵੇਂ ਹੀ ਕ੍ਰਿਸ਼ਨਾਰਾਉ ਨੂੰ ਰਾਜਾ ਘੋਸ਼ਿਤ ਕੀਤਾ ਗਿਆ ਅਤੇ ਰਾਜ ਭਰ ਵਿਚ ਉਸ ਦਾ ਹੁਕਮ ਚੱਲਣ ਲੱਗਾ — ਉਸ ਦੇ ਭਰਾ ਬੁਸਬਲਰਾਉ ਦਾ ਵੀ ਅਤੇ ਉਸ ਦਾ ਆਪਣਾ ਵੀ ਮੰਤਰੀ ਸਾਲਵਟਿਨਾ, ਉਸ ਨੇ ਬਿਨਾਂ ਦੇਰ ਕੀਤਿਆਂ ਉਸ ਦੇ ਭਰਾ ਬੁਸਬਲਰਾਉ ਦੇ ਪੁੱਤਰ ਤੇ ਆਪਣੇ ਭਤੀਜੇ ਨੂੰ ਆਪਣੇ ਤਿੰਨੇ ਭਰਾਵਾਂ ਸਮੇਤ ਚਾਉਦੇਗਰੀ[1] ਨਾਮੀ ਕਿਲ੍ਹੇ ਵਿਚ ਭੇਜ ਦਿੱਤਾ । ਭਤੀਜਾ ਜਦੋਂ ਤਕ ਮਰ ਨਹੀਂ ਗਿਆ ਉਥੇ ਹੀ ਰਿਹਾ ਅਤੇ ਰਾਜਾ ਆਪਣੀ ਸੁਰੱਖਿਆ ਹਿਤ ਇੰਜ ਕਰਨ ਪਿਛੋਂ ਬਿਨਾਂ ਬਾਹਰ ਗਏ ਡੇਢ ਵਰ੍ਹੇ ਲਈ ਬਿਸਨਾਗ ਸ਼ਹਿਰ ਵਿਚ ਹੀ ਟਿਕਿਆ ਰਿਹਾ ਅਤੇ ਰਾਜ-ਕਾਜ ਦੇ ਮਾਮਲੇ ਸਿਖਦਾ ਰਿਹਾ ਅਤੇ ਗੁਜ਼ਰ ਚੁੱਕੇ ਰਾਜਿਆਂ ਦੀਆਂ ਵਸੀਅਤਾਂ ਦੇਖਦਾ ਰਿਹਾ । ਇਹਨਾਂ ਵਿਚੋਂ ਉਸ ਨੇ ਰਾਜਾ ਨਰਸਿੰਮਗਾ ਦੇਖਿਆ, ਜਿਸ ਦਾ ਮੰਤਰੀ ਉਸ ਦਾ ਪਿਤਾ ਨਰਸੇਨਾਇਕ ਸੀ । ਇਸ ਵਿਚ ਉਸ ਰਾਜੇ ਨੇ ਇੱਛਾ ਪ੍ਰਗਟ ਕੀਤੀ ਸੀ ਕਿ ਉਸ ਦੇ ਬੇਟੇ, ਜਾਂ ਜੋ ਵੀ ਨਰਸਿਮਗਾ ਦੇ ਇਸ ਰਾਜ ਤਖ਼ਤ ਤੇ ਬਹਿੰਦਾ ਹੈ ਜਿਸ ਨੂੰ ਉਸ ਨੇ ਹਥਿਆਰਾਂ ਦੇ ਜ਼ੋਰ ਨਾਲ ਪ੍ਰਾਪਤ ਕੀਤਾ ਸੀ, ਤਿੰਨ ਕਿਲ੍ਹੇ ਜ਼ਰੂਰ ਫਤਹਿ ਕਰੇ ਜਿਹੜੇ ਉਸ ਦੀ ਮੌਤ ਵੇਲੇ ਉਸ ਦੇ ਵਿਰੁੱਧ ਬਾਗ਼ੀ ਸਨ ਜਿਨ੍ਹਾਂ ਨੂੰ ਉਹ ਖ਼ੁਦ ਜਿੱਤ ਨਹੀਂ ਸਕਿਆ ਕਿਉਂਕਿ ਸਮੇਂ ਨੇ ਉਸ ਨਾਲ ਦਗ਼ਾ ਕੀਤਾ । ਉਹਨਾਂ ਵਿਚੋਂ ਇਕ ਦਾ ਨਾਂ ਰਾਚੋਲ (ਰਾਏਚੂਰ) ਸੀ ਅਤੇ ਦੂਜਾ ਮੇਡਗੁੱਲਾ (ਮੁਦਕਲ) ਸੀ ।

ਕ੍ਰਿਸ਼ਨਾਰਾਉ ਨੇ ਇਸ ਵਸੀਅਤ ਨੂੰ ਦੇਖ ਕੇ ਅਤੇ ਇਹ ਦੇਖ ਕੇ ਕਿ ਉਸ ਦੇ ਪੂਰਬ ਵਰਤੀ ਰਾਜਿਆਂ ਨੇ ਇਸ ਦਿਸ਼ਾ ਵਿਚ ਉਹਨਾਂ ਨੂੰ ਸੌਂਪੇ ਗਏ ਕੰਮ ਬਾਰੇ ਕਿੰਨਾ ਭੈੜਾ ਕੰਮ ਕੀਤਾ ਸੀ, ਇਕਦਮ ਫੌਜਾਂ ਖੜ੍ਹੀਆਂ ਕਰਨ ਅਤੇ ਉਹਨਾਂ ਥਾਵਾਂ ਵਿਰੁਧ ਲੜਨ ਦਾ ਨਿਸ਼ਚਾ ਕੀਤਾ, ਅਤੇ ਇਹਨਾਂ ਵਿਚੋਂ ਇਕ ਕਿਲ੍ਹੇ ਦਾ ਨਾਂ ਉਦਯਗਿਰੀ[2] ਸੀ ਜੋ ਉੜੀਸਾ ਦੇ ਰਾਜੇ ਕੋਲ ਸੀ । ਅਤੇ ਸਭ ਤੋਂ ਪਹਿਲਾਂ ਇਸ ਵਿਰੁੱਧ ਲੜਨ ਦਾ ਨਿਸ਼ਚਾ ਕਰਕੇ, ਉਸ ਨੇ ਚੌਂਤੀ ਹਜ਼ਾਰ ਪਿਆਦਾ ਅਤੇ ਅੱਠ ਸੌ ਹਾਥੀ ਸਵਾਰ ਫੌਜ ਇਕੱਤਰ

---

1. ਚਾਉਦੇਗਿਰੀ ਚੰਦ੍ਰਗਿਰੀ ਹੈ ।

ਕੀਤੀ ਅਤੇ ਆਪਣੀ ਫੌਜ ਲੈ ਕੇ ਡਿਗਾਰੀ[2] (Digary) ਸ਼ਹਿਰ ਵਿਖੇ ਆ ਵੜਿਆ, ਜਿਸ ਅੰਦਰ ਦਸ ਹਜ਼ਾਰ ਪਿਆਦਾ ਸਿਪਾਹੀ ਅਤੇ ਸੌ ਘੋੜ ਸਵਾਰ ਸਨ। ਇਸ ਕਿਲ੍ਹੇ ਨੂੰ ਇਸ ਤੋਂ ਵਧ ਦੀ ਜ਼ਰੂਰਤ ਨਹੀਂ ਸੀ ਕਿਉਂਕਿ ਇਸ ਤੋਂ ਵਧ ਬਹੁਤ ਵੱਡੀ ਗਿਣਤੀ ਹੋਣ ਸਦਕਾ ਭੁਖੇ ਮਾਰਨ ਤੋਂ ਸਿਵਾ ਰਖੀ ਹੀ ਨਹੀਂ ਜਾ ਸਕਦੀ।

ਰਾਜੇ ਨੇ ਡੇਢ ਸਾਲ ਤਕ ਇਸ ਕਿਲ੍ਹੇ ਨੂੰ ਘੇਰਾ ਪਾਈ ਰਖਿਆ। ਇਸੇ ਦੌਰਾਨ ਉਸ ਨੇ ਪਥਰੀਲੀਆਂ ਪਹਾੜੀਆਂ ਵਿਚ ਦੀ ਪੱਥਰਾਂ ਨੂੰ ਤੋੜ ਕੇ ਬਹੁਤ ਲਾਂਘੇ ਬਣਾ ਲਏ ਤਾਂ ਜੋ ਕਿਲ੍ਹੇ ਦੇ ਮੀਨਾਰਾਂ ਤਕ ਜਾਣ ਲਈ ਸਿਪਾਹੀਆਂ ਵਾਸਤੇ ਸੜਕ ਬਣ ਸਕੇ। ਇਸ ਵੇਲੇ ਇਹ ਥਾਂ ਏਨੀ ਮਜ਼ਬੂਤ ਸੀ ਕਿ ਰਸਤੇ ਨੂੰ ਛੱਡ ਕੇ ਉਹ ਇਸ ਤਕ ਨਹੀਂ ਪੁੱਜ ਸਕਦੇ ਸਨ। ਇਹ ਐਨਾ ਤੰਗ ਸੀ ਕਿ ਇਕੋ ਵੇਲੇ ਇਥੋਂ ਦੀ ਇਕੋ ਆਦਮੀ ਲੰਘ ਸਕਦਾ ਸੀ, ਅਤੇ ਇਸ ਥਾਂ ਤੇ ਉਸ ਨੇ ਚੌੜੀ ਸੜਕ ਤੇ ਹੋਰ ਕਈ ਸੜਕਾਂ ਬਣਾਈਆਂ, ਤਾਂ ਜੋ ਉਹ ਕਿਲ੍ਹੇ ਦੇ ਨੇੜੇ ਪੁੱਜ ਸਕੇ।

ਉਸ ਨੇ ਹਥਿਆਰਾਂ ਦੇ ਜ਼ੋਰ ਨਾਲ ਇਸ ਨੂੰ ਫਤਹਿ ਕਰ ਲਿਆ, ਅਤੇ ਇਸ ਅੰਦਰ ਉੜੀਸਾ ਦੇ ਰਾਜੇ ਦੀ ਇਕ ਚਾਚੀ[3] ਵੀ ਕਾਬੂ ਆ ਗਈ, ਜਿਸ ਨੂੰ ਕੈਦੀ ਬਣਾ ਲਿਆ ਗਿਆ। ਉਹ ਉਸ ਨੂੰ ਪੂਰੀ ਹਲੀਮੀ ਨਾਲ ਤੇ ਪੂਰੀ ਆਜ਼ਾਦੀ ਨਾਲ ਨਾਲ ਲੈ ਗਿਆ।

ਇਹ ਕੁਝ ਕਰਨ ਮਗਰੋਂ ਉਸ ਨੇ ਸਾਲਵਟਿਨਾ ਨੂੰ ਸੱਦਿਆ ਤੇ ਕਿਹਾ ਕਿ ਉਹ ਦੇਖੇ ਕਿ ਉਸ ਨੇ ਰਾਜਾ ਨਰਸਿੰਮਗਾ ਵਲੋਂ ਆਪਣੀ ਵਸੀਅਤ ਵਿਚ ਉਸ ਦੇ ਜ਼ਿੰਮੇ ਲਾਏ ਕੰਮ ਨੂੰ ਕਿੰਨੀ ਚੰਗੀ ਤਰ੍ਹਾਂ ਪੂਰਾ ਕੀਤਾ ਹੈ, ਅਤੇ ਤਾਂ ਵੀ ਉਸ ਨੇ ਕਿਹਾ ਕਿ ਉਹ ਇਹੋ ਜਿਹੀ ਨਾਂ-ਮਾਤਰ ਜਿੱਤ ਤੇ ਸੰਤੁਸ਼ਟ ਨਹੀਂ ਹੈ। ਕਿਉਂਕਿ ਉਹ ਉੜੀਸਾ ਰਾਜ ਦੇ ਇਕ ਸੌ ਲੀਗ ਦੇ ਫਾਸਲੇ ਤਕ ਧੁਰ ਅੰਦਰ ਜਾਣਾ ਚਾਹੁੰਦਾ ਹੈ, ਅਤੇ ਉਸ ਨੇ ਉਸ ਨੂੰ ਹੁਕਮ ਦਿੱਤਾ ਕਿ ਉਹ ਫੌਜਾਂ ਲਈ ਮਸਾਲਾ ਪਾਣੀ ਤਿਆਰ ਕਰੇ ਅਤੇ ਪੂਰੀਆਂ ਤਨਖਾਹਾਂ ਦੇਵੇ।

---

2. ਓਦੇਗਿਰੀ ਅਤੇ ਡਿਗਾਰੀ ਉਦਯਗਿਰੀ ਲਈ ਵਰਤੇ ਗਏ ਹਨ।

3. ਪੁਰਤਗਾਲੀ ਭਾਸ਼ਾ ਵਿਚ 'tia' ਦਾ ਅਰਥ ਚਾਚੀ ਅਤੇ 'tio' ਦਾ ਅਰਥ ਚਾਚਾ ਹੈ। ਮੂਲ ਪਾਠ ਵਿਚ 'tia' ਹੈ ਜੋ ਗ਼ਲਤੀ ਨਾਲ 'tio' ਵੀ ਹੋ ਸਕਦਾ ਹੈ। ਕੁਝ ਸ਼ਿਲਾਲੇਖਾਂ ਵਿਚ ਅਸੀਂ ਪੜ੍ਹਦੇ ਹਾਂ ਕਿ ਕ੍ਰਿਸ਼ਨਦੇਵਰੱਯਾ ਨੇ ਉਦਯਗਿਰੀ ਨੂੰ ਫਤਹਿ ਕਰਕੇ ਤਿਰੁਮਲਰੌਤਰੇਯ ਮਹਾਪਾਤ੍ਰ ਨੂੰ ਕੈਦ ਕਰ ਲਿਆ। ਹੋਰ ਇਤਿਹਾਸਕਾਰ ਵੀ ਇਸ ਮਤ ਦੇ ਹਨ ਕਿ ਕ੍ਰਿਸ਼ਨਦੇਵਰੱਯਾ ਨੇ ਉਕਤ ਰਾਜੇ ਦੇ ਇਕ 'ਚਾਚੇ' ਨੂੰ ਹੀ ਕੈਦੀ ਬਣਾਇਆ ਸੀ ਨਾ ਕਿ ਚਾਚੀ ਨੂੰ।

ਇਸ ਕਿਲ੍ਹੇ ਨੂੰ ਜਿੱਤਣ ਮਗਰੋਂ ਉਹ ਵਿਦਾ ਹੋਇਆ ਅਤੇ ਕਮਡੋਵੀ (ਕੋਂਡਾਵਿਤ) ਉਤੇ ਧਾਵਾ ਬੋਲ ਦਿੱਤਾ ਅਤੇ ਘੇਰਾ ਘੱਤ ਲਿਆ ਜੋ ਉੜੀਸਾ ਰਾਜ ਦੇ ਪ੍ਰਮੁਖ ਸ਼ਹਿਰਾਂ ਵਿਚੋਂ ਸੀ। ਅਤੇ ਪਤਾ ਲੱਗਣ ਤੇ ਉੜੀਸਾ ਦਾ ਰਾਜਾ ਆਪਣੇ ਇਲਾਕਿਆਂ ਦੀ ਰੱਖਿਆ ਕਰਨ ਲਈ ਉਸ ਦੇ ਸਾਮ੍ਹਣੇ ਆ ਡਟਿਆ। ਉਹ ਆਪਣੇ ਨਾਲ ਤੇਰ੍ਹਾਂ ਸੌ ਹਾਥੀ, ਵੀਹ ਹਜ਼ਾਰ ਘੋੜ ਸਵਾਰ ਅਤੇ ਪੰਜ ਲੱਖ ਪਿਆਦਾ ਫੌਜ ਲੈ ਆਇਆ। ਕ੍ਰਿਸ਼ਨਾਰਾਉ ਉੜੀਸਾ ਦੇ ਰਾਜੇ ਦੀ ਆਮਦ ਤੋਂ ਚੇਤੰਨ ਹੋ ਕੇ ਸ਼ਹਿਰ ਤੇ ਬਿਨਾਂ ਹੱਲਾ ਬੋਲੇ ਮੁੜ ਗਿਆ ਤੇ ਕਹਿੰਦਾ ਗਿਆ ਕਿ ਉਹ ਸ਼ਹਿਰ ਤੇ ਹੱਲਾ ਬੋਲਣ ਦੀ ਥਾਂ ਰਾਜੇ ਨਾਲ ਵਿਅਕਤੀਗਤ ਤੌਰ ਤੇ ਅਤੇ ਉਸ ਦੀ ਫੌਜ ਨਾਲ ਲੜਨ ਨੂੰ ਤਰਜੀਹ ਦਿੰਦਾ ਹੈ, ਅਤੇ ਇਸ ਕੰਮ ਲਈ ਮਗਰੋਂ ਖਾਸਾ ਵਕਤ ਹੋਵੇਗਾ। ਉਹ ਇਸ ਤੋਂ ਚਾਰ ਲੀਗ ਅੱਗੇ ਵਧ ਗਿਆ ਅਤੇ ਪਿਛੇ ਫੌਜ ਛੱਡ ਗਿਆ ਤਾਂ ਜੋ ਉਹ ਸਾਹਿਲ ਵੱਲ ਭੱਜਣ ਵਾਲੇ ਲੋਕਾਂ ਨੂੰ ਸ਼ਹਿਰ ਛੱਡ ਕੇ ਜਾਣ ਤੋਂ ਰੋਕੀ ਰੱਖੇ। ਉਹ ਘਾਟ ਉਤਰ ਕੇ ਖਾਰੇ ਪਾਣੀ ਦੇ ਇਕ ਦਰਿਆ ਤੇ ਪੁੱਜ ਗਿਆ। ਦਰਿਆ ਦੇ ਦੂਜੇ ਕੰਢੇ ਉੜੀਸਾ ਦਾ ਰਾਜਾ ਆਪਣੀ ਫੌਜ ਨਾਲ ਖਲੋਤਾ ਸੀ। ਰਾਜਾ ਕ੍ਰਿਸ਼ਨਾਰਾਉ ਨੇ ਆਪਣੀ ਫੌਜ ਇਧਰਲੇ ਕੰਢੇ ਤੇ ਖੜ੍ਹੀ ਕਰ ਦਿੱਤੀ ਤੇ ਰਾਜੇ ਨੂੰ ਸੁਨੇਹਾ ਭੇਜਿਆ ਕਿ ਜੇ ਉਹ ਉਸ ਨਾਲ ਦੋ ਹੱਥ ਕਰਨਾ ਚਾਹੇ ਤਾਂ ਉਹ ਦਰਿਆ ਤੋਂ ਦੋ ਲੀਗ ਪਰ੍ਹੇ ਚਲਿਆ ਚੱਲੇਗਾ, ਤਾਂ ਜੋ ਉਹ (ਰਾਜਾ ਉੜੀਸਾ) ਬਿਨਾਂ ਛੇੜਛਾੜ ਕੀਤੇ ਦਰਿਆ ਪਾਰ ਕਰ ਜਾਵੇ ਅਤੇ ਜਿਵੇਂ ਹੀ ਉਹ ਪਾਰ ਕਰੇਗਾ ਉਹ ਜੰਗ ਵਿਚ ਸ਼ਾਮਲ ਹੋ ਜਾਵੇਗਾ। ਇਸ ਸੁਨੇਹੇ ਦਾ ਉੜੀਸਾ ਦੇ ਰਾਜਾ ਨੇ ਕੋਈ ਉੱਤਰ ਨਹੀਂ ਦਿੱਤਾ, ਸਗੋਂ ਇਸ ਦੇ ਵਿਪਰੀਤ ਲੜਾਈ ਲਈ ਡਟ ਗਿਆ। ਉਸ ਦੇ ਪੱਕੇ ਇਰਾਦੇ ਨੂੰ ਦੇਖਦਿਆਂ, ਰਾਜਾ ਕ੍ਰਿਸ਼ਨਾਰਾਉ ਆਪਣੀ ਸਮੁੱਚੀ ਫੌਜ ਅਤੇ ਹਾਥੀਆਂ ਸਣੇ ਦਰਿਆ ਪਾਰ ਕਰ ਗਿਆ। ਦਰਿਆ ਪਾਰ ਕਰਦਿਆਂ ਦੋਵਾਂ ਵਲੋਂ ਖਾਸੇ ਡਟਵੇਂ ਮੁਕਾਬਲੇ ਹੋਏ, ਅਤੇ ਬਹੁਤ ਸਾਰੇ ਲੋਕ ਵੱਢ ਟੁੱਕ ਦਿਤੇ ਗਏ। ਇਸ ਦੀ ਪਰਵਾਹ ਨਾ ਕਰਦਿਆਂ ਰਾਜਾ ਕ੍ਰਿਸ਼ਨਾਰਾਉ ਨੇ ਦਰਿਆ ਪਾਰ ਕਰ ਲਿਆ ਅਤੇ ਦਰਿਆ ਕੰਢੇ ਇਉਂ ਬਹਾਦਰੀ ਨਾਲ ਲੜਿਆ ਕਿ ਉਸ ਨੇ ਉੜੀਸਾ ਦੇ ਰਾਜ ਨੂੰ ਹਰਾ ਕੇ ਭਾਜੜ ਪਾ ਦਿੱਤੀ। ਇਸ ਹਾਰ ਵਿਚ ਬਹੁਤ ਸਾਰੇ ਘੋੜੇ ਅਤੇ ਹਾਥੀ ਉਸ ਦੇ ਹੱਥ ਲੱਗੇ।

ਇੰਜ ਕਰ ਚੁੱਕਣ ਮਗਰੋਂ ਰਾਜੇ ਨੇ ਆਪਣੇ ਮੰਤਰੀ ਸਾਲਵਟਿਨਾ ਨੂੰ ਦੱਸਿਆ ਕਿ ਉਹ ਵਾਪਸ ਕਿਲ੍ਹੇ ਵੱਲ ਜਾਣ ਦਾ ਵਿਚਾਰ ਰਖਦਾ ਹੈ, ਜਿਸ ਨੇ ਅਜੇ ਤਕ ਉਸ ਦੀ ਤਾਕਤ ਦਾ ਸੁਆਦ ਨਹੀਂ ਚੱਖਿਆ, ਅਤੇ ਉਸ ਨੇ ਉਸ ਉਤੇ ਧਾਵਾ ਬੋਲ ਦਿੱਤਾ। ਦੋ ਮਹੀਨੇ ਉਸ ਨੂੰ ਘੇਰ ਕੇ ਬੈਠਾ ਰਿਹਾ, ਅਤੇ ਇਸ ਨੂੰ ਫਤਹਿ ਕਰ ਲਿਆ।

ਉਸ ਨੇ ਸਾਲਵਟਿਨਾ ਨੂੰ ਹੁਕਮ ਦਿੱਤਾ ਜਿਸ ਨੇ ਉਸ ਦੇ ਭਰਾਵਾਂ ਵਿਚੋਂ ਇਕ ਨੂੰ ਕਪਤਾਨ ਬਣਾ ਕੇ ਇਸ ਕਿਲ੍ਹੇ ਵਿਚ ਨਿਯੁਕਤ ਕਰ ਲਿਆ ਤਾਂ ਜੋ ਉਹ ਰਾਜੇ

ਨਾਲ ਉੜੀਸਾ ਰਾਜ ਵਿਚ ਅੱਗੇ ਵਧ ਸਕੇ। ਅਤੇ ਰਾਜਾ, ਉੜੀਸਾ ਦੇ ਰਾਜੇ ਦਾ ਇਕ ਵਾਰ ਮੁੜ ਪਿੱਛਾ ਕਰਦਾ, ਅਤੇ ਬਿਨਾਂ ਉਸ ਦੇ ਆਉਣ ਦੀ ਆਸ ਦੇ ਸਾਰੇ ਮੁਲਕ ਨੂੰ ਸਰ ਕਰਦਾ ਤੇ ਤਬਾਹ ਕਰਦਾ ਕੰਡੀਪੱਲਿਰ (ਕੋਂਡਾਪੱਲੀ) ਸ਼ਹਿਰ ਵਿਚ ਆ ਵੜਿਆ, ਜਿਥੇ ਰਾਜ ਦੇ ਸਾਰੇ ਮੁਖੀਆ ਸਨ ਕਿਉਂਕਿ ਇਹ ਉਸ ਰਾਜ ਦਾ ਪ੍ਰਮੁਖ ਸ਼ਹਿਰ ਸੀ। ਉਸ ਨੇ ਉਸ ਦਾ ਘੇਰਾ ਘੱਤ ਲਿਆ, ਅਤੇ ਉਥੇ ਤਿੰਨ ਮਹੀਨੇ ਬਣਿਆ ਰਿਹਾ ਪਰ ਇਸ ਨੂੰ ਜਿੱਤ ਨਾ ਸਕਿਆ। ਅੰਤ ਵਿਚ ਉਸ ਨੇ ਹਥਿਆਰਾਂ ਦੀ ਤਾਕਤ ਦੀ ਥਾਂ ਆਪਣੀ ਗਿਣਤੀ ਦੇ ਆਧਾਰ ਤੇ ਇਸ ਨੂੰ ਜਿੱਤ ਲਿਆ। ਇਸ ਕਿਲ੍ਹੇ ਵਿਚ ਉਸ ਨੂੰ ਬਹੁਤ ਸਾਰੇ ਉੱਚ ਪਦਾਂ ਵਾਲੇ ਲੋਕ ਮਿਲੇ ਜਿਨ੍ਹਾਂ ਨੂੰ ਉਸ ਨੇ ਕੈਦੀ ਬਣਾ ਲਿਆ। ਇਹਨਾਂ ਵਿਚ ਰਾਜੇ ਦੀ ਪਤਨੀ, ਅਤੇ ਉਸ ਦਾ ਇਕ ਪੁੱਤਰ ਰਾਜਕੁਮਾਰ ਸੀ। ਰਾਜ ਦੇ ਸੱਤ ਪ੍ਰਮੁਖ ਕਪਤਾਨ ਸਨ। ਇਹਨਾਂ ਸਭਨਾਂ ਨੂੰ ਉਸ ਨੇ ਸੜਕ ਰਾਹੀਂ ਬਿਸਨਾਗ ਘੱਲ ਦਿੱਤਾ।

ਉਹ ਰਾਜ ਵਿਚ ਸੌ ਲੀਗ ਹੋਰ ਅੱਗੇ ਚਲਾ ਗਿਆ। ਉਸ ਨੂੰ ਠੱਲ੍ਹ ਪਾਉਣ ਵਾਲਾ ਕੋਈ ਨਹੀਂ ਸੀ ਤੇ ਉਹ ਸਿਮਾਮਦਰੀ (Symamdary) ਪੁੱਜ ਗਿਆ (ਰਾਜਾਹਮੁੰਦਰੀ; ਪਹਿਲਾ ਅੱਖਰ ਸਬਬ ਨਾਲ ਲੋਪ ਹੋ ਗਿਆ ਹੈ, ਸ਼ਾਇਦ ਕਾਪੀ ਲੇਖਕ ਵਲੋਂ) ਜੋ ਬਹੁਤ ਵੱਡਾ ਸ਼ਹਿਰ ਸੀ। ਇਥੇ ਉਹ ਉੜੀਸਾ ਦੇ ਰਾਜੇ ਨੂੰ ਉਡੀਕਦਾ ਛੇ ਮਹੀਨੇ ਰੁਕਿਆ ਰਿਹਾ। ਉਸ ਨੇ ਕਈ ਸੁਨੇਹੇ ਭੇਜੇ ਕਿ ਉਹ ਉਸ ਨੂੰ ਰਣਭੂਮੀ ਵਿਚ ਉਡੀਕ ਰਿਹਾ ਹੈ, ਪਰ ਉਹ ਨਹੀਂ ਆਇਆ। ਇਸ ਸ਼ਹਿਰ ਵਿਚ ਉਸ ਨੇ ਬਹੁਤ ਸਾਰੇ ਕੰਮ ਕੀਤੇ ਅਤੇ ਮੰਦਰਾਂ ਨੂੰ ਦਾਨ ਦੱਛਣਾ ਦਿੱਤੀ। ਇਕ ਬਹੁਤ ਸ਼ਾਨਦਾਰ ਮੰਦਰ ਉਸਾਰਿਆ ਜਿਸ ਨੂੰ ਵੱਡੀ ਆਮਦਨੀ ਦਿੱਤੀ। ਉਸ ਨੇ ਇਕ ਸ਼ਿਲਾਲੇਖ ਉੱਕਰਨ ਦਾ ਹੁਕਮ ਦਿੱਤਾ ਜੋ ਕਹਿੰਦਾ ਹੈ "ਸ਼ਾਇਦ ਜਦ ਉਹ ਅੱਖਰ ਮਿਟ ਜਾਣਗੇ, ਉੜੀਸਾ ਦਾ ਰਾਜਾ ਬਿਸਨਾਗ ਦੇ ਰਾਜੇ ਨਾਲ ਲੜਨ ਆਵੇਗਾ। ਜੇ ਰਾਜਾ ਉੜੀਸਾ ਇਹਨਾਂ ਨੂੰ ਮਿਟਾਵੇਗਾ, ਤਾਂ ਉਸ ਦੀ ਜ਼ਨਾਨੀ ਉਹਨਾਂ ਲੋਹਾਰਾਂ ਦੇ ਸਪੁਰਦ ਕਰ ਦਿੱਤੀ ਜਾਵੇਗੀ ਜਿਹੜੇ ਬਿਸਨਾਗ ਦੇ ਰਾਜੇ ਦੇ ਘੋੜਿਆਂ ਦੇ ਖੁਰ ਲਾਉਂਦੇ ਹਨ।"[4]

ਇਉਂ ਕਰਨ ਮਗਰੋਂ ਉਹ ਪਰਤ ਆਇਆ ਤੇ ਉਹਨਾਂ ਇਲਾਕਿਆਂ ਦੇ ਵਡੇਰੇ ਭਾਗ ਮੰਦਰਾਂ ਲਈ ਛੱਡ ਕੇ ਬਿਸਨਾਗ ਮੁੜ ਆਇਆ। ਇਥੇ ਉਸ ਨੇ ਕੁਝ ਦਿਨਾਂ ਲਈ ਆਰਾਮ ਕੀਤਾ। ਅਤੇ ਉਸ ਨੇ ਰਾਜਾ ਉੜੀਸਾ ਦੇ ਬੇਟੇ ਨੂੰ ਜੋ ਪਹਿਲੇ ਕਿਲ੍ਹੇ ਵਿਚ ਬੰਦੀ ਬਣਾ ਕੇ ਰਖਿਆ ਗਿਆ ਸੀ ਬੁਲਾ ਭੇਜਿਆ ਅਤੇ ਉਸ ਨੂੰ ਦੱਸਿਆ ਕਿ ਲੋਕ ਦੱਸਦੇ ਹਨ ਕਿ ਉਹ ਬਹੁਤ ਕਰਮਸ਼ੀਲ ਪ੍ਰਾਣੀ ਹੈ ਅਤੇ ਤਲਵਾਰ ਤੇ ਖੰਜਰ ਦੋਵਾਂ ਦੇ ਚਲਾਉਣ ਵਿਚ ਬਹੁਤ ਨਿਪੁੰਨ ਹੈ। ਉਸ ਨੂੰ ਵਾਰ ਝੱਲਦੇ ਹੋਏ

4. ਇਹੋ ਜਿਹਾ ਕੋਈ ਸ਼ਿਲਾਲੇਖ ਪ੍ਰਾਪਤ ਨਹੀਂ।

ਵੇਖ ਕੇ ਉਸ ਨੂੰ ਪ੍ਰਸੰਨਤਾ ਹੋਵੇਗੀ।

ਨੌਜਵਾਨ ਨੇ ਕਿਹਾ ਕਿ ਚੂੰਕਿ ਵੱਡੀ ਸਰਕਾਰ ਨੇ ਉਸ ਨੂੰ ਬੁਲਾ ਭੇਜਿਆ ਹੈ, ਉਹ ਜੋ ਕਰ ਸਕਿਆ ਕਰੇਗਾ, ਅਤੇ ਕਿਹਾ ਕਿ ਇਹ ਕੰਮ ਅਗਲੇ ਦਿਨ ਤਕ ਮੁਲਤਵੀ ਕਰ ਦਿੱਤਾ ਜਾਵੇ। ਜਦ ਦੂਜਾ ਦਿਨ ਚੜ੍ਹਿਆ ਰਾਜੇ ਨੇ ਉਸ ਨੂੰ ਬੁਲਾਉਣ ਲਈ ਆਦਮੀ ਭੇਜੇ, ਅਤੇ ਨਾਲ ਹੀ ਆਪਣਾ ਵੀ ਇਕ ਬੰਦਾ ਸੱਦ ਭੇਜਿਆ ਜਿਹੜਾ ਉਸ ਵੇਲੇ ਇਸ ਕਲਾ ਵਿਚ ਬੜਾ ਨਿਪੁੰਨ ਸੀ, ਕਿ ਉਹ ਉਸ ਦੇ ਵਾਰ ਝੱਲੇ। ਜਦ ਉੜੀਸਾ ਦੇ ਰਾਜੇ ਦੇ ਪੁੱਤਰ ਨੇ ਇਹ ਬੰਦਾ ਦੇਖਿਆ ਤਾਂ ਉਹ ਰਾਜੇ ਨਾਲ ਖਫ਼ਾ ਹੋਇਆ ਕਿ ਉਸ ਨਾਲ ਲੜਨ ਲਈ ਭੇਜਿਆ ਗਿਆ ਬੰਦਾ ਕਿਸੇ ਰਾਜੇ ਦਾ ਬੇਟਾ ਨਹੀਂ ਸਗੋਂ ਇਕ ਸਾਧਾਰਨ ਜਾਤੀ ਦਾ ਹੈ ਤਾਂ ਉਸ ਨੇ ਰਾਜੇ ਨੂੰ ਚਿੱਲਾ ਕੇ ਕਿਹਾ, "ਰੱਬ ਨਾ ਕਰੇ ਕਿ ਮੈਂ ਇਕ ਇਹੋ ਜਿਹੇ ਬੰਦੇ ਨਾਲ ਦੋ ਹੱਥ ਕਰਾਂ ਜਿਸ ਦੀਆਂ ਰਗਾਂ ਵਿਚ ਸ਼ਾਹੀ ਖੂਨ ਨਹੀਂ ਹੈ।" ਇਹ ਕਹਿੰਦੇ ਹੋਏ ਉਸ ਨੇ ਆਤਮਘਾਤ ਕਰ ਲਿਆ।[5] ਉਸ ਦੇ ਪਿਤਾ ਨੇ ਇਹ ਸੁਣ ਕੇ ਕਿ ਕਿਵੇਂ ਉਸ ਦੇ ਪੁੱਤਰ ਨੂੰ ਕੋਹਿਆ ਗਿਆ ਸੀ, ਸਾਲਵਟਿਨਾ ਨੂੰ ਲਿਖਿਆ ਕਿ ਉਸ ਦੀ ਪਤਨੀ ਜੋ ਰਾਜੇ ਦੀ ਸੱਤਾ ਵਿਚ ਰਹਿ ਰਹੀ ਹੈ, ਨੂੰ ਕੀ ਇਵਜ਼ਾਨਾ ਦੇ ਕੇ ਛੱਡਿਆ ਜਾ ਸਕਦਾ ਹੈ ਕਿਉਂਕਿ ਉਸ ਦਾ ਪੁੱਤਰ ਮਰ ਗਿਆ ਸੀ। ਇਸ ਦਾ ਉੱਤਰ ਉਸ ਨੇ ਇਹ ਦਿੱਤਾ ਕਿ ਉਹ ਰਾਜੇ ਦੀ ਧੀ ਦਾ ਡੋਲਾ (ਸਾਡੇ) ਰਾਜੇ ਨੂੰ ਦੇ ਦੇਵੇ ਤਾਂ ਮਗਰੋਂ ਰਾਜਾ ਉਸ ਨੂੰ ਉਸ ਦੀ ਰਾਣੀ ਅਤੇ ਜ਼ਮੀਨ ਪਰਤਾ ਦੇਵੇਗਾ (ਜਾਂ, ਕੇਵਲ ਉਸ ਦੀ ਜ਼ਮੀਨ ਹੀ ਲਵੇਗਾ)। ਇਹ ਸਲਾਹ ਉਸ ਨੇ ਮਨਜ਼ੂਰ ਕਰ ਲਈ, ਉਸ ਨੇ ਬਿਸਨਾਗ ਵਿਖੇ ਆਪਣੀ ਧੀ ਦੀ ਸ਼ਾਦੀ ਦੇ ਪ੍ਰਬੰਧ ਕਰਨ ਲਈ ਰਾਜਦੂਤ ਭੇਜੇ, ਜਿਸ ਨਾਲ ਰਾਜਾ ਕ੍ਰਿਸ਼ਨਾਰਾਉ ਪੂਰੀ ਤਰ੍ਹਾਂ ਸੰਤੁਸ਼ਟ ਸੀ। ਜਦ ਉੜੀਸਾ ਦੇ ਰਾਜਾ ਨੂੰ (ਇਸ ਮਾਮਲੇ ਵਿਚ) ਉਸ ਦੀ ਇੱਛਾ ਪਤਾ ਚੱਲੀ ਉਸ ਨੇ ਉਸ ਪਾਸ ਆਪਣੀ ਧੀ ਘੱਲ ਦਿੱਤੀ, ਅਤੇ ਉਸ ਦੇ ਆਉਣ ਮਗਰੋਂ ਉਹ ਦੋਸਤ ਬਣ ਗਏ। ਕ੍ਰਿਸ਼ਨਾਰਾਉ ਨੇ ਦਰਿਆ ਦੇ ਦੂਜੇ ਵੰਨੇ ਦੀ ਜ਼ਮੀਨ ਪਰਤਾ ਦਿੱਤੀ ਅਤੇ ਇਧਰਲੇ ਵੰਨੇ ਦੀ ਜ਼ਮੀਨ ਆਪਣੇ ਲਈ ਰਖ ਲਈ।

---

5. ਇਹ ਇਕ ਲੋਕ ਕਥਾ ਤੇ ਆਧਾਰਿਤ ਹੈ। ਕ੍ਰਿਸ਼ਨਦੇਵਰੱਯਾ ਦੇ ਰਾਜ-ਪਾਟ ਵਿਚ ਇਸ ਰਾਜਕੁਮਾਰ ਨੂੰ ਰਾਜਪਾਲ ਦਾ ਮਾਣ ਪ੍ਰਾਪਤ ਸੀ

# ਅਧਿਆਇ 6

## ਉੜੀਸਾ ਦੇ ਰਾਜ ਨਾਲ ਸ਼ਾਂਤੀ ਸੰਧੀ ਕਰਨ ਪਿਛੋਂ ਕ੍ਰਿਸ਼ਨਾਰਾਉ ਨੇ ਕਿੰਜ ਕੇਤੂਰ ਦੇਸ਼ ਵਿਰੁਧ ਲੜਨ ਦਾ ਨਿਸ਼ਚਾ ਕੀਤਾ

ਕ੍ਰਿਸ਼ਨਾਰਾਉ ਵਲੋਂ ਸ਼ਾਂਤੀ ਸਥਾਪਤ ਕਰਨ, ਰਾਜਾ ਉੜੀਸਾ ਦੀ ਧੀ ਨਾਲ ਵਿਆਹ ਕਰਨ ਅਤੇ ਉਸ ਨੂੰ ਉਸ ਦੀ ਪਤਨੀ ਅਤੇ ਦਰਿਆ ਪਾਰ ਦੀਆਂ ਜ਼ਮੀਨਾਂ ਮੋੜਨ ਪਿਛੋਂ, ਉਸ ਨੇ ਵਿਸ਼ਾਲ ਫੌਜ ਤਿਆਰ ਕੀਤੀ ਅਤੇ ਕੇਤੂਰ[1] (Catuir) ਤੇ ਹੱਲਾ ਬੋਲਣ ਦਾ ਵਿਚ ਵਿਚਿਆ ਜੋ ਇਕ ਅਜਿਹਾ ਰਾਜਾ ਸੀ ਜੋ ਪੰਜਾਹ ਵਰ੍ਹਿਆਂ ਤੋਂ ਬਾਗ਼ੀ ਸੀ । ਇਹ ਇਲਾਕਾ ਚਰਮਾਡੇਲ[2] (Charamaodel) ਵੱਨੀ ਹੈ । ਉਸ ਨੇ ਧਾਵਾ ਬੋਲ ਦਿੱਤਾ, ਅਤੇ ਇਕ ਪ੍ਰਮੁਖ ਸ਼ਹਿਰ ਦਾ ਘੇਰਾ ਘੱਤ ਲਿਆ ਜਿਥੇ ਇਲਾਕੇ ਦਾ ਸੁਆਮੀ ਰਹਿੰਦਾ ਸੀ । ਅਤੇ ਇਸ ਨੂੰ...ਕਿਹਾ ਜਾਂਦਾ ਹੈ ਅਤੇ ਪਾਣੀ ਨਾਲ ਘਿਰਿਆ ਹੋਇਆ ਹੈ ।

ਹੁਣ ਜਿਸ ਵੇਲੇ ਕ੍ਰਿਸ਼ਨਾਰਾਉ ਨੇ ਇਸ ਸ਼ਹਿਰ ਉਤੇ ਹੱਲਾ ਬੋਲਿਆ ਤਾਂ ਸਰਦੀ ਦੇ ਦਿਨ ਸਨ, ਜਿਸ ਕਾਰਨ ਇਸ ਨੂੰ ਵਲ ਕੇ ਚੱਲਣ ਵਾਲਾ ਦਰਿਆ ਏਨਾ ਚੜ੍ਹਿਆ ਹੋਇਆ ਸੀ[3] ਅਤੇ ਇਸ ਵਿਚ ਏਨਾ ਹੜ੍ਹ ਸੀ ਕਿ ਰਾਜਾ ਇਸ ਥਾਂ ਨੂੰ ਕੋਈ ਨੁਕਸਾਨ ਨਾ ਪੁਚਾ ਸਕਿਆ । ਰਾਜਾ ਕ੍ਰਿਸ਼ਨਾਰਾਉ ਨੇ, ਇਹ ਦੇਖ ਕੇ ਕਿ ਉਸ ਦੀ ਇੱਛਾ ਦੀ ਪੂਰਤੀ ਹੋਏ ਬਿਨਾਂ ਸਮਾਂ ਬੀਤਦਾ ਜਾ ਰਿਹਾ ਸੀ ਆਪਣੇ ਲੋਕਾਂ ਨੂੰ ਬਹੁਤ ਸਾਰੇ ਨਵੇਂ ਨਾਲੇ ਪੁੱਟ ਦੇਣ ਦਾ ਹੁਕਮ ਦਿੱਤਾ ਤਾਂ ਜੋ ਉਹ ਪ੍ਰਮੁਖ ਨਗਰ ਉਤੇ ਹੱਲਾ ਬੋਲ ਸਕੇ ਜੋ ਉਸ ਦੀਆਂ ਇੱਛਾਵਾਂ ਤੇ ਫੁੱਲ ਚੜ੍ਹਾਉਣ ਦਾ ਵਿਰੋਧ ਕਰਦਾ ਰਿਹਾ ਹੈ । ਉਸ ਕੋਲ ਤਕੜੀ ਫੌਜ ਹੋਣ ਕਾਰਨ ਇਹ ਕੰਮ ਥੋੜ੍ਹੇ ਸਮੇਂ ਅੰਦਰ

---

1. ਡਾ. (ਸ੍ਰੀਮਤੀ) ਭਾਰਗਵੀ ਸ਼ਿਵੱਯਹ ਕ੍ਰਿਸ਼ਨਦੇਵਰੱਯਾ ਉਤੇ ਆਪਣੇ ਅਪ੍ਰਕਾਸ਼ਿਤ ਥੀਸਸ ਵਿਚ ਕੇਤੂਰ ਦੀ ਪਛਾਣ ਕੇਤਾਵਰਮ ਨਾਲ ਕਰਦੀ ਹੈ ।
2. ਚੋਲਾਮੰਡਲ ਜਾਂ ਪੂਰਬੀ ਸਾਹਿਲ ।
3. ਅਕਤੂਬਰ ਤੋਂ ਜਨਵਰੀ ਤਕ ਪੂਰਬੀ ਸਾਹਿਲ ਤੇ ਭਾਰੀ ਵਰਖਾ ਹੁੰਦੀ ਹੈ । ਇਸ ਲਈ ਕੇਤਾਵਰਮ ਨੂੰ ਵਲਣ ਵਾਲੇ ਦਰਿਆ ਲਈ ਸੁਭਾਵਿਕ ਸੀ ਕਿ ਇਹ ਚੜ੍ਹਿਆ ਹੋਇਆ ਹੋਵੇ ।

ਹੀ ਕਰ ਲਿਆ ਗਿਆ। ਨਵੇਂ ਜਲ ਪ੍ਰਵਾਹ ਬਣ ਚੁੱਕਣ ਮਗਰੋਂ ਅਤੇ ਪਾਣੀ ਦਾ ਪੱਧਰ ਥਾਂ ਸਿਰ ਆ ਜਾਣ ਮਗਰੋਂ ਉਸ ਨੇ ਦਰਿਆ ਦੇ ਮੂੰਹ ਖੋਲ੍ਹ ਦਿਤੇ, ਜਿਸ ਨਾਲ ਦਰਿਆ ਦਾ ਪਾਣੀ ਛੇਤੀ ਹੀ ਬਾਹਰ ਵਹਿ ਗਿਆ। ਇਥੋਂ ਤਕ ਕਿ ਤਹਿ ਨਜ਼ਰ ਆਉਣ ਲੱਗੀ ਅਤੇ ਇਹ ਏਨਾ ਚੜ੍ਹ ਗਿਆ ਕਿ ਜਿਸ ਨਾਲ ਉਹ ਸ਼ਹਿਰ ਦੀਆਂ ਕੰਧਾਂ ਤਕ ਪੁੱਜਣ ਦੇ ਯੋਗ ਹੋ ਗਿਆ, ਅਤੇ ਦਰਿਆ ਨੂੰ ਇੰਜ ਪੰਜਾਹ ਵਹਿਣੀਆਂ ਵਿਚ ਮੋੜ ਦਿੱਤਾ। ਸ਼ਹਿਰ ਅੰਦਰ ਇਕ ਲੱਖ ਪਿਆਦਾ ਤੇ ਤਿੰਨ ਹਜ਼ਾਰ ਘੋੜ ਸਵਾਰ ਫੌਜ ਸੀ ਜਿਨ੍ਹਾਂ ਨੇ ਆਪਣੀ ਰਖਿਆ ਕੀਤੀ ਅਤੇ ਬੜੀ ਬਹਾਦਰੀ ਨਾਲ ਲੜੇ। ਪਰ ਇਹ ਕ੍ਰਿਸ਼ਨਾਰਾਉ ਨੂੰ ਕੁਝ ਹੀ ਦਿਨਾਂ ਵਿਚ ਅੰਦਰ ਦਾਖ਼ਲ ਹੋਣ ਅਤੇ ਉਹਨਾਂ ਸ਼ਾਰਿਆਂ ਨੂੰ ਵੱਢ ਸੁੱਟਣ ਵਿਚ ਠਲ੍ਹ ਨਾ ਪਾ ਸਕੇ। ਉਸ ਨੂੰ ਸ਼ਹਿਰ ਵਿਚੋਂ ਬਹੁਤ ਵੱਡਾ ਖਜ਼ਾਨਾ ਹੱਥ ਲੱਗਾ। ਜਿਸ ਵਿਚ ਜਵਾਹਰਾਤ, ਅਣਗਿਣਤ ਘੋੜਿਆਂ ਤੇ ਹਾਥੀਆਂ ਤੋਂ ਛੁੱਟ ਸੋਲ੍ਹਾਂ ਲੱਖ ਸੋਨੇ ਦੇ ਪਰਦਾਉ ਨਕਦ ਸ਼ਾਮਲ ਸਨ। ਇਸ ਇਲਾਕੇ ਦੀ ਫਤਹਿ ਦਾ ਕੰਮ ਖਤਮ ਕਰਨ ਪਿਛੋਂ ਕ੍ਰਿਸ਼ਨਾਰਾਉ ਨੇ ਇਸ ਨੂੰ ਆਪਣੇ ਬਹੁਤ ਸਾਰੇ ਕਪਤਾਨਾਂ ਵਿਚ ਵੰਡ ਦਿੱਤਾ, ਹਰ ਕਿਸੇ ਨੂੰ ਉਸ ਦੀ ਲੋੜ ਅਨੁਸਾਰ ਦੇ ਦਿੱਤਾ ਗਿਆ। ਪ੍ਰਮੁਖ ਨੂੰ ਜੋ ਸ਼ਹਿਰ ਵਿਚ ਨਿਵਾਸ ਰਖਦਾ ਸੀ ਅਤੇ ਜੋ ਇਸ ਇਲਾਕੇ ਦਾ ਮਾਲਿਕ ਸੀ, ਨੂੰ ਬੰਦੀ ਬਣਾ ਲਿਆ ਗਿਆ ਅਤੇ ਬਿਸਨਾਗ ਲਿਆਂਦਾ ਗਿਆ, ਜਿਥੇ ਉਹ ਰਾਜੇ ਦੀ ਕੈਦ ਵਿਚ ਦਮ ਤੋੜ ਗਿਆ।

ਰਾਜਾ ਇਸ ਪ੍ਰਦੇਸ਼ ਦਾ ਪ੍ਰਬੰਧ ਕਰ ਚੁੱਕਣ ਮਗਰੋਂ ਬਿਸਨਾਗ ਆ ਗਿਆ। ਇਥੋਂ ਉਸ ਨੇ ਸਾਲਵਟਿਨਾ ਨੂੰ ਕਮਡੋਵੀ ਸ਼ਹਿਰ ਭੇਜਿਆ ਕਿਉਂਕਿ ਉਹ ਉਥੋਂ ਦਾ ਪ੍ਰਮੁਖ ਸੀ, ਜਿਸ ਵਿਚ ਉਸ ਦੇ ਭਰਾ ਨੂੰ ਸਿੱਧੇ ਤੌਰ ਤੇ ਉਸ ਦੀ ਜ਼ਮੀਨ ਤੇ ਸਰਕਾਰ ਚਲਾਉਣ ਲਈ ਛੱਡਿਆ ਗਿਆ ਸੀ, ਕਿਉਂਕਿ ਆਪਣੀ ਉੜੀਸਾ ਫਤਹਿ ਪਿਛੋਂ ਰਾਜਾ ਮੁੜ ਉਥੇ ਨਹੀਂ ਗਿਆ ਸੀ।

ਸਾਲਵਟਿਨਾ ਕਮਡੋਵੀ[4] ਯਾਤਰਾ ਤੇ ਨਿਕਲ ਪਿਆ। ਉਥੇ ਪੁੱਜਣ ਤੋਂ ਪਹਿਲਾਂ ਉਸ ਦਾ ਰਾਹ ਰੋਕਣ ਵਾਲਾ ਮਡਰਮਲੂਕ[5] ਨਾਂ ਦਾ ਇਕ ਮੁਸਲਮਾਨ ਮਿਲਿਆ, ਜੋ ਇਸ ਵੰਨੇ ਦੇ ਰਾਜੇ (ਸ਼ਾਇਦ ਦੱਖਣ ਦਾ ਰਾਜਾ) ਦਾ ਇਕ ਕਪਤਾਨ ਸੀ। ਉਹ ਆਪਣੇ ਸੱਠ ਹਜ਼ਾਰ ਸਿਪਾਹੀਆਂ ਨਾਲ ਉਸ ਦਾ ਰਾਹ ਡੱਕ ਰਿਹਾ ਸੀ। ਸਾਲਵਟਿਨਾ ਕੋਲ ਦੋ ਲੱਖ ਫੌਜ ਸੀ ਤੇ ਉਸ ਦਾ ਕੋਈ ਵੀ ਡਰ ਨਹੀਂ ਸੀ। ਇਸ ਨਾਲ ਉਸ ਨੇ ਉਸ ਤੇ ਧਾਵਾ ਬੋਲ ਦਿੱਤਾ ਤੇ ਉਸ ਨੂੰ ਹਰਾ ਦਿੱਤਾ। ਉਸ ਨੂੰ ਉਸ ਦੀ ਪਤਨੀ,

---

4. ਕੋਂਡਾਵਿਡੂ

5. ਮਡਰਮਲੂਕ (**Madermeluguo**) ਰਾਏਚੂਰ ਦਾ ਮਲੱਖਣ ਹੀ ਹੋਵੇਗਾ। ਇਹ ਨਾਂ ਅਸੀਂ ਕਈ ਸ਼ਿਲਾਲੇਖਾਂ ਵਿਚ ਦੇਖਦੇ ਹਾਂ।

ਉਸ ਦੇ ਪੁੱਤਰ ਅਤੇ ਹਾਥੀਆਂ, ਘੋੜਿਆਂ ਤੇ ਬਹੁਤ ਸਾਰੇ ਧਨ ਤੇ ਜਵਾਹਰਾਤ ਸਮੇਤ ਬੰਦੀ ਬਣਾ ਲਿਆ ਤੇ ਰਾਜਾ ਕ੍ਰਿਸ਼ਨਾਰਾਉ ਨੂੰ ਘੱਲ ਦਿੱਤੇ। ਰਾਜੇ ਨੇ ਇਹਨਾਂ (ਬੰਦੀਆਂ) ਨੂੰ ਜੇਲ੍ਹ ਵਿਚ ਸੁੱਟਣ ਦਾ ਹੁਕਮ ਦਿੱਤਾ ਜਿਥੇ ਉਹ ਚਲ ਬਸੇ। ਸਾਲਵਟਿਨਾ ਉਸ ਦੇ ਇਲਾਕਿਆਂ ਵਿਚ ਚਲਾ ਗਿਆ। ਕੁਝ ਮਹੀਨਿਆਂ ਲਈ ਉਥੇ ਠਹਿਰਣ, ਉਸ ਦੀ ਸਰਕਾਰ ਨੂੰ ਦੇਖਣ ਅਤੇ ਝਗੜਿਆਂ ਨੂੰ ਨਿਪਟਾਉਣ ਪਿਛੋਂ ਉਹ ਰਾਜੇ ਕੋਲ ਬਿਸਨਾਗ ਆ ਗਿਆ, ਜਿਸ ਨੇ ਰਾਜ ਦੇ ਪ੍ਰਮੁਖ ਵਿਅਕਤੀ ਹੋਣ ਦੇ ਨਾਤੇ ਉਸ ਦਾ ਬਹੁਤ ਚੰਗੀ ਤਰ੍ਹਾਂ ਸਵਾਗਤ ਕੀਤਾ।

# ਅਧਿਆਇ 7

## ਕਿਵੇਂ ਕ੍ਰਿਸ਼ਨਾਰਾਉ ਨੇ ਸਾਲਵਟਿਨਾ ਦੇ ਪਰਤਣ ਤੇ ਯਦਲਕਾਓ ਦੇ ਇਕ ਸ਼ਹਿਰ ਰਾਚੋਲ[1] ਉਤੇ ਹਮਲਾ ਕਰਨ ਦਾ, ਅਤੇ ਏਨੇ ਸਮੇਂ ਤੋਂ ਵਰਤੀ ਸ਼ਾਂਤੀ ਭੰਗ ਕਰਨ ਦਾ ਨਿਸ਼ਚਾ ਕੀਤਾ, ਅਤੇ ਇਸ ਦਾ ਕੀ ਕਾਰਨ ਹੈ

ਸਾਲਵਟਿਨਾ ਦੇ ਪਰਤਣ, ਰਾਜੇ ਵਲੋਂ ਵਧੀਆ ਸੁਆਗਤ ਅਤੇ ਕੁਝ ਦਿਨਾਂ ਪਿਛੋਂ ਰਾਜੇ ਨੇ ਉਸ ਨੂੰ ਦੱਸਿਆ ਕਿ ਉਹ ਰਾਜਾ ਨਰਸਿੰਗਾ ਦੀ ਵਸੀਅਤ ਵਿਚ ਪ੍ਰਗਟ ਕੀਤੀਆਂ ਸਾਰੀਆਂ ਇੱਛਾਵਾਂ ਦੀ ਪੂਰਤੀ ਕਰਨ ਦਾ ਇੱਛਕ ਹੈ। ਇਨ੍ਹਾਂ ਵਿਚੋਂ ਇਕ ਰਾਚੋਲ ਹੈ ਜੋ ਯਦਲਕਾਓ[2] ਦਾ ਇਕ ਬਹੁਤ ਮਜ਼ਬੂਤ ਸ਼ਹਿਰ ਤੇ ਪ੍ਰਮੁਖ ਸ਼ਹਿਰਾਂ ਵਿਚੋਂ ਇਕ ਹੈ, ਅਤੇ ਜਿਸ ਨੂੰ ਉਸ ਨੇ ਉਸ ਦੇ ਪੁਰਖੇ ਰਾਜਿਆਂ ਤੋਂ ਹਥਿਆ ਲਿਆ ਸੀ, ਅਤੇ ਕਿਉਂਕਿ ਹੁਣ ਦੋਵੇਂ ਧਿਰਾਂ ਵਿਚ ਚਾਲ੍ਹੀ ਵਰ੍ਹਿਆਂ ਤੋਂ ਸ਼ਾਂਤੀ ਸੰਧੀ ਚਲੀ ਆ ਰਹੀ ਹੈ, ਉਸ ਨੂੰ ਪਤਾ ਨਹੀਂ ਚੱਲ ਰਿਹਾ ਕਿ ਇਸ ਨੂੰ ਕਿਵੇਂ ਭੰਗ ਕੀਤਾ ਜਾਵੇ। ਸਾਲਵਟਿਨਾ ਨੇ ਕਿਹਾ ਕਿ ਕਿਉਂਕਿ ਇਹ ਸੰਧੀ ਕੁਝ ਖਾਸ ਸ਼ਰਤਾਂ ਅਧੀਨ ਕੀਤੀ ਗਈ ਸੀ ਜਿਨ੍ਹਾਂ ਵਿਚੋਂ ਇਕ ਇਹ ਸੀ ਕਿ ਜੇ ਇਕ ਜਾਂ ਦੂਜੇ ਵੰਨੇ ਦੇ ਜ਼ਿਮੀਦਾਰ ਜਾਂ ਕਪਤਾਨ ਬਗ਼ਾਵਤ ਕਰ ਦੇਣ, ਜਾਂ ਹੋਰ ਗੁਨਾਹਗਾਰਾਂ ਨੂੰ ਸ਼ਰਨ ਦਿੱਤੀ ਜਾਵੇ ਅਤੇ ਉਹਨਾਂ ਨੂੰ ਹਵਾਲੇ ਕਰਨ ਲਈ ਮੰਗ ਕੀਤੀ ਜਾਵੇ ਤਾਂ ਉਹਨਾਂ ਨੂੰ ਤੁਰੰਤ ਛੱਡ ਦੇਣਾ ਪਵੇਗਾ। ਹੁਣ ਇਹ ਸੰਧੀ ਤੋੜਣ ਲਈ ਇਕ ਬਹੁਤ ਵੱਡਾ ਕਾਰਨ ਹੈ ਕਿਉਂਕਿ ਵੱਡੀ ਸਰਕਾਰ ਦੇ ਬਹੁਤ ਸਾਰੇ ਜ਼ਿਮੀਦਾਰ ਅਤੇ ਕਰਜ਼ਦਾਰ ਯਦਲਕਾਓ ਦੇ ਰਾਜ ਵਿਚ ਨੱਸ ਗਏ ਹਨ। ਉਸ ਨੇ ਸਲਾਹ ਦਿੱਤੀ ਕਿ ਇਸ ਲਈ ਰਾਜੇ ਨੂੰ ਇਹਨਾਂ ਲੋਕਾਂ ਨੂੰ ਸਾਡੇ ਹਵਾਲੇ ਕਰਨ ਦੀ ਮੰਗ ਕਰਨੀ ਚਾਹੀਦੀ ਹੈ ਅਤੇ ਉਹਨਾਂ ਨੂੰ ਹਵਾਲੇ ਨਾ ਕਰਨ ਦੀ ਸੂਰਤ ਵਿਚ ਸੰਧੀ ਨੂੰ ਭੰਗ ਕਰਨ ਲਈ ਚੰਗਾ ਆਧਾਰ ਮਿਲ ਜਾਵੇਗਾ। ਪਰ ਤਾਂ ਵੀ, ਕਈਆਂ ਨੇ ਇਸ ਸਲਾਹ ਨਾਲ ਅਸਹਿਮਤੀ ਪ੍ਰਗਟ ਕੀਤੀ। ਹੁਣ ਇਸ ਵੇਲੇ ਇਹ ਭਾਣਾ ਵਰਤਿਆ ਕਿ ਬਿਸਨਾਗ ਦੇ ਰਾਜੇ ਨੇ ਸਿਡੇ ਮਰਕਰ

---

1. ਕ੍ਰਿਸ਼ਨਦੇਵਰੱਯਾ ਵਲੋਂ 1520 ਈਸਵੀ ਜਾਂ ਇਸ ਦੇ ਆਸ ਪਾਸ ਰਾਏਚੂਰ ਦੀ ਪ੍ਰਸਿੱਧ ਜੰਗ।
2. ਬੀਜਾਪੁਰ ਜਾਂ ਵੀਜਾਪੁਰ ਦਾ ਆਦਿਲ ਖਾਂ ਜਾਂ ਆਦਿਲ ਸ਼ਾਹ।

(Cide Mercar) ਨੂੰ ਚਾਲ੍ਹੀ ਹਜ਼ਾਰ ਪਰਦਾਉ ਦੇ ਕੇ ਘੋੜੇ ਖ਼ਰੀਦਣ ਲਈ ਗੋਆ ਘੱਲਿਆ। ਇਹ ਸਿਡੇ ਮਰਕਰ ਇਕ ਹਬਸ਼ੀ ਸੀ ਅਤੇ ਉਸ ਨੇ ਉਸ ਨੂੰ ਵਿਭਿੰਨ ਮਾਮਲਿਆਂ ਦੇ ਸੌਂਪੇ ਜਾਣ ਵੇਲੇ ਬਿਸਨਾਗ ਦੇ ਰਾਜੇ ਦਾ ਵਿਸ਼ਵਾਸ ਜਿੱਤ ਲਿਆ ਸੀ। ਜਦ ਇਹ ਬੰਦਾ ਗੋਆ ਤੋਂ ਦੋ ਲੀਗ ਦੇ ਫਾਸਲੇ ਤੇ ਹਬਸ਼ੀਆਂ ਦੇ ਨਿਵਾਸ-ਸਥਾਨ ਪੋਮਡਾ[3] (Pomdaa) ਵਿਖੇ ਪੁੱਜਾ, ਉਸ ਪੋਮਡਾ ਨਾਮੀ ਸਥਾਨ ਤੋਂ ਆਪਣੇ ਸਾਰੇ ਖ਼ਜ਼ਾਨੇ ਸਮੇਤ ਯਦਲਕਾਓ ਕੋਲ ਭੱਜ ਗਿਆ। ਕੁਝ ਦਾ ਕਹਿਣਾ ਹੈ ਕਿ ਯਦਲਕਾਓ ਨੇ ਉਸ ਨੂੰ ਇਕ ਪੱਤਰ ਲਿਖਿਆ ਤੇ ਉਹ ਤੁਰੰਤ ਉਥੇ ਪੁੱਜ ਗਿਆ। ਜਿਵੇਂ ਹੀ ਸਿਡੇ ਦੀ ਭੱਜਣ ਅਤੇ ਉਸ ਦੇ ਵਲੋਂ ਸਾਰਾ ਧਨ ਲੈ ਜਾਣ ਦੀ ਖ਼ਬਰ ਰਾਜੇ ਨੂੰ ਦਿੱਤੀ ਗਈ ਉਸ ਨੇ ਕਿਹਾ ਕਿ ਕਿਉਂਕਿ ਯਦਲਕਾਓ ਉਸ ਦਾ ਦੋਸਤ ਹੈ, ਇਸ ਲਈ ਉਹ ਉਸ ਨੂੰ ਲਿਖੇਗਾ ਕਿ ਉਹ ਸਾਰੇ ਧਨ ਸਮੇਤ ਉਸ ਦਾ ਆਦਮੀ ਉਸ ਨੂੰ ਮੋੜ ਦੇਵੇ। ਫੇਰ ਰਾਜੇ ਨੇ ਇਕ ਖ਼ਤ ਲਿਖਵਾਇਆ ਜਿਸ ਵਿਚ ਉਸ ਨੇ ਏਨੇ ਸਾਲਾਂ ਤੋਂ ਚੱਲਣ ਵਾਲੀ ਮਿੱਤਰਤਾ ਦਾ ਜ਼ਿਕਰ ਕੀਤਾ ਅਤੇ ਆਸ ਪ੍ਰਗਟ ਕੀਤੀ ਕਿ ਉਹ ਏਨੇ ਲੰਮੇ ਸਮੇਂ ਤੋਂ ਚਲੀ ਆਉਣ ਵਾਲੀ ਸ਼ਾਂਤੀ ਨੂੰ ਇਕ ਗ਼ੱਦਾਰ ਦੇ ਕਾਰਨ ਟੁੱਟਣ ਨਹੀਂ ਦੇਵੇਗਾ, ਅਤੇ ਉਸ ਨੇ ਪ੍ਰਾਰਥਨਾ ਕੀਤੀ ਕਿ ਉਹ ਸਿਡੇ ਨੂੰ ਤੁਰੰਤ ਵਾਪਸ ਭੇਜ ਦੇਵੇ।

ਜਿਵੇਂ ਹੀ ਯਦਲਕਾਓ ਨੂੰ ਇਹ ਖ਼ਤ ਪੜ੍ਹ ਕੇ ਸੁਣਾਇਆ ਗਿਆ ਉਸ ਨੇ ਆਪਣੇ ਕਾਜ਼ੀਆਂ ਅਤੇ ਕੌਂਸਲ ਦੇ ਮੈਂਬਰਾਂ ਨੂੰ ਸੱਦ ਭੇਜਿਆ ਅਤੇ ਉਸ ਨੇ ਰਾਜੇ ਵਲੋਂ ਆਏ ਪੱਤਰ ਨੂੰ ਪੜ੍ਹਨ ਲਈ ਕਿਹਾ ਜਿਸ ਬਾਰੇ ਬਹੁਤ ਸਾਰੇ ਸੁਝਾਉ ਸਾਹਮਣੇ ਆਏ। ਸਾਰੀ ਗੱਲਬਾਤ ਮਗਰੋਂ ਨਿਸ਼ਚਾ ਹੋਇਆ ਕਿ ਉਹ ਉਸ ਨੂੰ (ਸਿਡੇ) ਉਸ (ਬਿਸਨਾਗ ਦਾ ਰਾਜਾ) ਕੋਲ ਨਹੀਂ ਘੱਲੇਗਾ, ਕਿਉਂਕਿ ਉਹਨਾਂ ਨੇ ਕਿਹਾ ਕਿ ਉਹ (ਸਿਡੇ) ਚੰਗਾ ਕਾਨੂੰਨਦਾਨ ਹੈ ਅਤੇ ਮੁਸਲਮਾਨ ਭਰਾ (ਮੁਹੰਮਦ, ਮਹੋਮਤ ਅਰਥਾਤ ਰਸੂਲ ਦਾ ਬੰਦਾ) ਹੈ। ਯਦਲਕਾਓ ਨੇ ਆਪਣੇ ਕਰਮ ਉਤੇ ਪਰਦਾ ਪਾਉਣ ਲਈ ਸਿਡੇ ਨੂੰ ਡਾਬੁੱਲ (Dabull) ਦੇ ਦਿੱਤਾ, ਇਹ ਦੱਸਣ ਲਈ ਕਿ ਉਹ ਉਸ ਕੋਲ ਨਹੀਂ ਹੈ ਨਾ ਹੀ ਉਸ ਬਾਰੇ ਉਸ ਨੂੰ ਕੁਝ ਪਤਾ ਹੈ, ਅਤੇ ਜਿਸ ਡਾਬੁੱਲ ਸ਼ਹਿਰ ਤੋਂ ਸਿਡੇ ਭੱਜ ਗਿਐ, ਇਸ ਪਿਛੋਂ ਉਹਨਾ ਨੂੰ ਉਸ ਦੀ ਕੋਈ ਖ਼ਬਰ ਨਹੀਂ ਮਿਲੀ। ਜਦ ਰਾਜੇ ਵਲੋਂ ਆਏ ਬੰਦੇ ਯਦਲਕਾਓ ਦਾ ਜਵਾਬ ਲੈ ਕੇ ਵਾਪਸ ਪਰਤੇ, ਰਾਜੇ ਨੇ ਇਸ ਉਤੇ ਬਹੁਤ ਨਾਰਾਜ਼ਗੀ ਪ੍ਰਗਟ ਕੀਤੀ ਅਤੇ ਫੈਸਲਾ ਕੀਤਾ ਕਿ ਸੰਧੀ ਭੰਗ ਹੋ ਗਈ ਹੈ। ਉਸ ਨੇ ਆਪਣੇ ਮਸ਼ੀਰਾਂ ਨੂੰ ਤੁਰੰਤ ਪੇਸ਼ ਹੋਣ ਲਈ ਹੁਕਮ ਦਿੱਤਾ ਅਤੇ ਉੱਚੇ ਸੁਰ ਵਿਚ ਖ਼ਤ ਪੜ੍ਹਵਾਇਆ ਤਾਂ ਜੋ ਸਭ ਸੁਣ ਸਕਣ। ਜਿਵੇਂ ਹੀ ਇਹ ਪੱਤਰ ਪੜ੍ਹਿਆ ਗਿਆ, ਉਸ ਨੇ ਕਿਹਾ ਕਿ ਬਹੁਤੀ ਖੇਚਲ ਨਾ ਕਰਕੇ ਉਹਨਾਂ ਨੂੰ ਤਿਆਰੀ ਕਰਨੀ ਚਾਹੀਦੀ

---

3. ਗੋਆ ਨੇੜਲਾ ਪੋਮਡਾ ਜਾਂ ਪੋਂਡਾ।

ਹੈ, ਕਿਉਂਕਿ ਉਸ ਨੇ ਪੂਰਾ ਪੂਰਾ ਬਦਲਾ ਲੈਣ ਦਾ ਨਿਸ਼ਚਾ ਕੀਤਾ ਹੈ। ਪਰ ਮਸ਼ੀਰਾਂ ਨੇ ਰਾਜੇ ਨੂੰ ਸਮਝਾਇਆ ਕਿ ਇਹੋ ਜਿਹੀ ਨਗੂਣੀ ਰਕਮ ਲਈ ਇੰਜ ਕਰਨਾ ਠੀਕ ਨਹੀਂ। ਸੰਸਾਰ ਭਰ ਵਿਚ ਇਸ ਬਾਰੇ ਜੋ ਕੁਝ ਕਿਹਾ ਅਤੇ ਸੁਣਿਆ ਜਾਵੇਗਾ, ਉਸ ਬਾਰੇ ਉਸ ਨੂੰ ਵਿਚਾਰ ਕਰ ਲੈਣਾ ਚਾਹੀਦਾ ਹੈ। ਉਹ ਇਸ ਨਿਗੂਣੇ ਕਾਰਨ ਕਰਕੇ ਏਨੇ ਲੰਮੇ ਸਮੇਂ ਤੋਂ ਚਲੀ ਆ ਰਹੀ ਸ਼ਾਂਤੀ ਨੂੰ ਭੰਗ ਕਰਨ ਤੇ ਤੁਲਿਆ ਹੋਇਆ ਹੀ ਹੈ ਉਸ ਨੂੰ ਇਹ ਗੱਲ ਆਪਣੇ ਦਿਮਾਗ਼ ਵਿਚ ਚੰਗੀ ਤਰ੍ਹਾਂ ਬਿਠਾ ਲੈਣੀ ਚਾਹੀਦੀ ਹੈ ਕਿ ਇਹ ਹਬਸ਼ੀ ਕਦੇ ਵੀ ਈਮਾਨਦਾਰ ਨਹੀਂ ਸੀ, ਅਤੇ ਜੇ ਉਸ ਤੋਂ ਬਦਲਾ ਲੈਣ ਲਈ ਲੜੀ ਗਈ ਜੰਗ ਵਿਚ ਸਿਡੇ ਸਨਮੁਖ ਹੋਣ ਦਾ ਜੇਰਾ ਕਰੇ, ਤਾਂ ਇਹ ਚੰਗਾ ਹੋਵੇਗਾ ਕਿ ਉਸ ਦੇ ਸਾਥੀਆਂ ਨੂੰ ਮਾਰ ਦਿੱਤਾ ਜਾਵੇ, ਪਰ ਉਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਸਿਡੇ ਫੌਜ ਤੋਂ ਪਰ੍ਹੇ ਪਰ੍ਹੇ ਹੀ ਰਹੇਗਾ।

ਤਾਂ ਵੀ ਜਦ ਮਸ਼ੀਰਾਂ ਨੇ ਦੇਖਿਆ ਕਿ ਰਾਜਾ ਜੰਗ ਲੜਨ ਦੇ ਆਪਣੇ ਨਿਸ਼ਚੇ ਬਾਰੇ ਅਡਿੱਗ ਹੈ ਤਾਂ ਉਹਨਾਂ ਸਲਾਹ ਦਿੱਤੀ, "ਜਨਾਬ, ਜੰਗ ਲਈ ਉਸ ਰਸਤੇ (ਡਾਬੁੱਲ) ਨਾ ਜਾਓ ਸਗੋਂ ਰਾਚੋਲ ਰਾਹੀਂ ਜਾਓ ਜਿਹੜਾ ਹੁਣ ਯਦਲਕਾਓ ਕੋਲ ਹੈ ਪਰ ਭੂਤਕਾਲ ਵਿਚ ਇਸ ਰਾਜ ਦਾ ਹਿੱਸਾ ਸੀ। ਫੇਰ ਯਦਲਕਾਓ ਮਜਬੂਰ ਹੋ ਕੇ ਇਸ ਦੀ ਰਾਖੀ ਲਈ ਆਵੇਗਾ ਅਤੇ ਇੰਜ ਆਪ ਸਾਂਝੇ ਤੌਰ ਤੇ ਦੋਵਾਂ ਤੋਂ ਆਪਣਾ ਬਦਲਾ ਲੈ ਸਕੋਗੇ।" ਰਾਜੇ ਨੂੰ ਇਹ ਸਲਾਹ ਚੰਗੀ ਲੱਗੀ ਅਤੇ ਉਸ ਨੇ ਕੂਚ ਦੀ ਤਿਆਰੀ ਕੀਤੀ। ਉਸ ਨੇ ਮਾਡਰੇ ਮਾਲੂਕੋ[4], ਡਿਮੈਲੀਨੋ[5], ਅਤੇ ਦਸਤੁਰਵਿਰਦੋ[6] ਅਤੇ ਉਚੇਰੇ ਲਾਰਡਾਂ ਨੂੰ ਪੱਤਰ ਲਿਖੇ ਜਿਨ੍ਹਾਂ ਵਿਚ ਯਦਲਕਾਓ ਨਾਲ ਵਾਪਰੇ ਸਾਰੇ ਮਾਮਲੇ ਦੀ ਜਾਣਕਾਰੀ ਦਿੱਤੀ ਗਈ ਸੀ ਅਤੇ ਕਿਵੇਂ ਉਸ ਨੇ ਉਸ ਨਾਲ ਯੁੱਧ ਕਰਨ ਦਾ ਨਿਸ਼ਚਾ ਕੀਤਾ ਹੈ। ਜਿਸ ਦੇ ਜਵਾਬ ਵਿਚ ਲਾਰਡਾਂ ਨੇ ਲਿਖਿਆ ਕਿ ਉਹ ਠੀਕ ਕਰ ਰਿਹਾ ਹੈ, ਅਤੇ ਉਹ ਜਿੰਨੀ ਸਹਾਇਤਾ ਕਰ ਸਕੇ ਕਰਨਗੇ। ਜਿਥੋਂ ਤਕ ਜ਼ੈਮਲਕੋ[7] ਦਾ ਸੰਬੰਧ ਹੈ, ਜਦ ਸੰਦੇਸ਼-ਵਾਹਕ ਇਹ ਜਵਾਬ ਲੈ ਕੇ ਆਏ ਤਾਂ ਉਸ ਕੋਲ ਆਪਣੀ ਭੈਣ ਦੀ ਸਹਾਇਤਾ ਲਈ ਜੋ ਯਦਲਕਾਓ ਨੂੰ ਵਿਆਹੀ ਹੋਈ ਸੀ, ਕੁਝ ਫੌਜਾਂ ਨਾ ਭੇਜਣ ਦਾ ਕੋਈ ਬਹਾਨਾ ਬਾਕੀ ਨਹੀਂ ਬਚਿਆ ਸੀ।

---

4. ਬਿਹਾਰ ਦੇ ਇਮਾਦ-ਉਲ-ਮੁਲਕ (?)
5. ਗੋਲਕੰਡਾ ਦੇ ਕੁਤੁਬ ਸ਼ਾਹ (?)
6. ਬਿਦਰ ਦੇ ਬਾਰਿਦ ਸ਼ਾਹ ?
7. ਨਿਜ਼ਾਮ-ਉਲ-ਮੁਲਕ, ਸੀਵੈਲ ਵਲੋਂ ਇਹ ਅਨੁਮਾਨਤ ਪਛਾਣ ਹੈ। ਪੱਕੀ ਗੁਆਹੀ ਦੇ ਅਭਾਵ ਵਿਚ ਇਹਨਾਂ ਬਾਰੇ ਨਿਸ਼ਚੇ ਨਾਲ ਪਛਾਣ ਕਰ ਸਕਣਾ ਅਸੰਭਵ ਹੈ।

ਰਾਜੇ ਨੇ ਇਹਨਾਂ ਲਾਰਡਾਂ ਨੂੰ ਇਹ ਪੱਤਰ ਆਪਣੀ ਮਹਾਨ ਕੁਟਿਲਤਾ ਦੀ ਬਦੌਲਤ ਲਿਖੇ ਸਨ, ਉਹਨਾਂ ਨੂੰ ਆਪਣੇ ਵੱਲ ਮਿਲਾਉਣ ਲਈ। ਜਿਥੋਂ ਤਕ ਉਹਨਾਂ ਦੀ ਖੁਸ਼ਨੂਦੀ ਹਾਸਲ ਕਰਨ ਦਾ ਸਵਾਲ ਹੈ, ਉਸ ਨੇ ਉਹਨਾਂ ਨੂੰ ਦੱਸਿਆ ਸੀ ਕਿ ਉਹ ਕੀ ਕਰਨ ਲੱਗਾ ਸੀ। ਉਹ ਜਾਣਦਾ ਸੀ ਕਿ ਫੌਜਾਂ ਦੇ ਮਾਮਲੇ ਵਿਚ ਉਸ ਨੂੰ ਉਹਨਾਂ ਦੀ ਕੋਈ ਜ਼ਰੂਰਤ ਨਹੀਂ ਸੀ — ਕਿਉਂਕਿ ਜੇ ਕਿਧਰੇ ਉਹ ਯਦਲਕਾਓ ਨਾਲ ਸ਼ਾਮਲ ਹੋ ਗਏ ਹੁੰਦੇ ਤਾਂ ਉਹ (ਰਾਜਾ) ਓਦਾਂ ਜਿੱਤਾਂ ਕਦੇ ਨਾ ਪਾ ਸਕਦਾ ਜਿਵੇਂ ਉਸ ਨੇ ਪਾਈਆਂ। ਪਰ ਕਿਉਂਕਿ ਉਹਨਾਂ ਨਾਲੋਂ ਵਧੇਰੇ ਸ਼ਕਤੀਸ਼ਾਲੀ ਪ੍ਰਮੁਖ ਹੋਣ ਕਾਰਨ ਉਹ ਯਦਲਕਾਓ ਨੂੰ ਨਫ਼ਰਤ ਕਰਦੇ ਸਨ (ਕਿਉਂਕਿ ਇਹਨਾਂ ਮੁਸਲਮਾਨਾਂ ਵਿਚ ਆਪਸ ਵਿਚ ਕੋਈ ਵਿਸ਼ਵਾਸ ਨਹੀਂ ਸੀ, ਅਤੇ ਉਹ ਇਕ ਦੂਜੇ ਨੂੰ ਕੁੱਤਿਆਂ ਵਾਂਗ ਵੱਢੂ ਵੱਢੂ ਕਰਦੇ ਹਨ ਅਤੇ ਇਕ ਦੂਜੇ ਨੂੰ ਤਬਾਹ ਹੋਇਆਂ ਦੇਖਣਾ ਚਾਹੁੰਦੇ ਹਨ), ਜਿਵੇਂ ਕਿ ਤੁਸੀਂ ਇਸ ਪਿਛੋਂ ਦੇਖੋਗੇ ਉਸ ਨੂੰ ਇਕ ਹਜ਼ਾਰ ਪੰਜ ਸੌ ਬਾਈ[8] ਸਾਲ ਵਿਚ ਏਕਮ ਵਾਲੇ ਦਿਨ ਮਈ ਮਹੀਨੇ ਫਤਹਿ ਕਰ ਲਿਆ ਗਿਆ।

ਰਾਜੇ ਨੇ ਪ੍ਰਾਰਥਨਾਵਾਂ ਕਰਨ ਅਤੇ ਆਪਣੇ ਦੇਵਾਂ ਨੂੰ ਬਲੀ ਚੜ੍ਹਾਉਣ ਪਿਛੋਂ ਆਪਣੀਆਂ ਤਮਾਮ ਫੌਜਾਂ ਨਾਲ ਬਿਸਨਾਗ ਸ਼ਹਿਰ ਤੋਂ ਕੂਚ ਕੀਤਾ, ਤੇ ਉਹ ਇਸ ਢੰਗ ਨਾਲ ਅੱਗੇ ਵਧੇ। ਕਾਮਨਾਇਕ[9] (Camanayaque) ਦਾ ਪ੍ਰਮੁਖ ਆਪਣੀ ਤੀਹ ਹਜ਼ਾਰ ਪਿਆਦਾ ਫੌਜ ਨਾਲ ਮੁਹਾਜ਼ ਤੇ ਜਾ ਰਿਹਾ ਸੀ, ਜਿਸ ਵਿਚ ਧਨੁਸ਼-ਧਾਰੀ ਢਾਲਾਂ ਵਾਲੇ ਸਿਪਾਹੀ, ਬੰਦੂਕਧਾਰੀ ਅਤੇ ਬਰਛਾਧਾਰੀ ਸਨ ਅਤੇ ਇਕ ਹਜ਼ਾਰ ਘੋੜੇ ਅਤੇ ਹਾਥੀ ਸਨ। ਉਸ ਦੇ ਪਿਛੇ ਪੰਜਾਹ ਹਜ਼ਾਰ ਪਿਆਦਾ ਫੌਜ ਅਤੇ ਦੋ ਹਜ਼ਾਰ ਘੋੜਿਆਂ ਅਤੇ ਵੀਹ ਹਾਥੀਆਂ ਨਾਲ ਤ੍ਰਿਮਬਿਕਾਰਾ[10] ਸੀ। ਉਸ ਦੇ ਮਗਰ ਟਿੰਪਾਨਾਇਕ[11] ਸੀ, ਉਸ ਕੋਲ ਸੱਠ ਹਜ਼ਾਰ ਪਿਆਦਾ ਅਤੇ ਪੰਤੀ ਸੌ ਘੋੜੇ ਅਤੇ ਤੀਹ ਹਾਥੀ ਸਨ। ਉਸ ਦੇ ਪਿਛੇ ਇਕ ਲੱਖ ਪਿਆਦਾ ਫੌਜ ਅਤੇ ਪੰਜ ਹਜ਼ਾਰ ਘੋੜਿਆਂ ਤੇ ਪੰਜਾਹ ਹਾਥੀਆਂ ਨਾਲ ਅੱਡਮਾਨਾਇਕ[12] ਚਲ ਰਿਹਾ ਸੀ। ਉਸ ਪਿਛੇ ਕੋਂਡਾਮਰਾ[13] ਸੀ ਅਤੇ ਉਸ ਕੋਲ ਇਕ ਲੱਖ ਤੀਹ ਹਜ਼ਾਰ ਪਿਆਦਾ ਫੌਜ, ਛੇ ਹਜ਼ਾਰ

---

8. ਇਹ ਲੜਾਈ 1520-21 ਵਿਚ ਲੜੀ ਗਈ ਸੀ। ਨੂਨੀਜ਼ ਵਲੋਂ ਦਿੱਤੀ ਤਾਰੀਖ ਗ਼ਲਤ ਹੈ।
9. ਕਾਮਾਨਾਯਕ।
10. ਤ੍ਰਿਯੰਬਕਾਰੱਯਾ।
11. ਟਿਪਾਨਾਇਕ ਜ਼ਰੂਰ ਅਮਰਦਾ ਟਿੰਮੱਪਾਨਾਇਕ ਹੋਵੇਗਾ।
12. ਅੱਡਪਾਨਾਇਕ।
13. ਕੋਂਡਾਮਰਸੱਯਾ।

ਘੋੜੇ ਅਤੇ ਸੱਠ ਹਾਥੀ ਸਨ । ਉਸ ਪਿਛੇ ਕੋਮਾਰਾ[14] ਸੀ ਜਿਸ ਕੋਲ ਅੱਸੀ ਹਜ਼ਾਰ ਪਿਆਦਾ ਫੌਜ, ਢਾਈ ਹਜ਼ਾਰ ਘੋੜੇ ਤੇ ਚਾਲ੍ਹੀ ਹਾਥੀ ਸਨ । ਉਸ ਪਿਛੇ ਬਿਸਨਾਗ ਸ਼ਹਿਰ ਦਾ ਗਵਰਨਰ ਓਗੇਂਦਰਾਹੋ[15] ਆਪਣੇ ਇਕ ਕਪਤਾਨ ਦੀ ਫੌਜ ਨਾਲ ਸੀ ਜਿਸ ਵਿਚ ਇਕ ਹਜ਼ਾਰ ਘੋੜੇ ਅਤੇ ਤੀਹ ਹਜ਼ਾਰ ਪਿਆਦਾ ਫੌਜ ਤੇ ਦਸ ਹਾਥੀ ਸ਼ਾਮਲ ਸਨ । ਉਹਨਾਂ ਪਿਛੇ ਰਾਜੇ ਦੇ ਚਹੇਤੇ ਤਿੰਨ ਹੀਜੜੇ ਸਨ ਜਿਨ੍ਹਾਂ ਕੋਲ ਚਾਲ੍ਹੀ ਹਜ਼ਾਰ ਪਿਆਦਾ ਫੌਜ ਤੇ ਇਕ ਹਜ਼ਾਰ ਘੋੜੇ ਤੇ ਪੰਦਰਾਂ ਹਾਥੀ ਸਨ । ਰਾਜੇ ਨੂੰ ਪਾਨ ਦੀ ਸੇਵਾ ਕਰਨ ਵਾਲੇ ਸੇਵਕ ਕੋਲ ਪੰਦਰਾਂ ਹਜ਼ਾਰ ਪਿਆਦਾ ਫੌਜ ਅਤੇ ਦੋ ਸੌ ਘੋੜੇ ਸਨ, ਪਰ ਹਾਥੀ ਕੋਈ ਨਹੀਂ ਸਨ । ਕੋਮਰਬਰਕਾ[16] ਕੋਲ ਅੱਠ ਹਜ਼ਾਰ ਪਿਆਦਾ ਅਤੇ ਚਾਰ ਸੌ ਘੋੜੇ ਅਤੇ ਵੀਹ ਹਾਥੀ ਸਨ । ਬੰਗਾਪੁਰ[17] ਦਾ ਲੋਕ-ਪ੍ਰਮੁਖ ਡੋਮਰ ਦੇ ਲੋਕ-ਪ੍ਰਮੁਖ ਨਾਲ ਦੂਜੇ ਰਸਤਿਉਂ ਚੱਲੇ ਜੋ ਅਣਗਿਣਤ ਸਨ, ਅਤੇ ਇਸੇ ਤਰ੍ਹਾਂ ਦਸ ਜਾਂ ਵੀਹ ਹਜ਼ਾਰ ਫੌਜ ਵਾਲੇ ਹੋਰ ਕਪਤਾਨ ਚੱਲੇ ਜਿਨ੍ਹਾਂ ਦੇ ਨਾਂ ਨਾ ਜਾਣਨ ਕਾਰਨ ਮੈਂ ਇਥੇ ਜ਼ਿਕਰ ਨਹੀਂ ਕਰ ਰਿਹਾ । ਰਾਜੇ ਨੇ ਆਪਣੀ ਗਾਰਦ ਦੇ ਛੇ ਹਜ਼ਾਰ ਘੋੜੇ ਤੇ ਚਾਲ੍ਹੀ ਹਜ਼ਾਰ ਪਿਆਦੇ, ਆਪਣੀ ਰਿਆਸਤ ਦੇ ਚੋਣਵੇਂ ਢਾਲਾਂ ਵਾਲੇ, ਚਾਂਦਮਾਰੀ ਵਾਲੇ ਸਿਪਾਹੀ ਅਤੇ ਤਿੰਨ ਸੌ ਹਾਥੀ ਨਾਲ ਲਏ ।

ਸਭ ਕੋਈ ਆਪਣੇ ਹੀ ਢੰਗ ਨਾਲ ਚੰਗੀ ਤਰ੍ਹਾਂ ਲੈਸ ਸੀ । ਧਨੁਖਧਾਰੀ ਤੇ ਬੰਦੂਕਧਾਰੀ ਆਪਣੀਆਂ ਰੂਈਦਾਰ ਫਤੂਹੀਆਂ ਵਿਚ ਸਨ । ਢਾਲਾਂ ਵਾਲੇ ਆਪਣੀਆਂ ਤਲਵਾਰਾਂ ਤੇ ਬਰਛੀਆਂ ਲੰਗੋਟਿਆਂ ਤੇ ਲਟਕਾਏ ਹੋਏ ਸਨ । ਢਾਲਾਂ ਏਨੀਆਂ ਵੱਡੀਆਂ ਹਨ ਕਿ ਪਿੰਡੇ ਦੀ ਰਾਖੀ ਲਈ ਜ਼ਰਾ ਬਖ਼ਤਰ ਦੀ ਲੋੜ ਨਹੀਂ ਪੈਂਦੀ ਕਿਉਂਕਿ ਉਹ ਪੂਰੀ ਤਰ੍ਹਾਂ ਢੱਕਿਆ ਹੈ । ਘੋੜਿਆਂ ਤੇ ਪੂਰੀਆਂ ਜੀਨਾਂ ਕੱਸੀਆਂ ਤੇ ਬੰਦੇ ਕੱਸੀਆਂ ਹੋਈਆਂ ਬੰਡੀਆਂ ਵਿਚ ਤੇ ਹੱਥਾਂ ਵਿਚ ਹਥਿਆਰਾਂ ਨਾਲ ਲੈਸ ਹਨ, ਅਤੇ ਉਹਨਾਂ ਦੇ ਸਿਰਾਂ ਉਤੇ ਉਹਨਾਂ ਦੀਆਂ ਵੰਡੀਆਂ ਦੇ ਤਰਜ਼ ਦੇ ਰੂਈ ਨਾਲ ਭਰੇ ਟੋਪੇ ਹਨ । ਜੰਗੀ ਹਾਥੀ ਆਪਣੇ ਹੋਦਿਆਂ ਨਾਲ ਜਾ ਰਹੇ ਹਨ ਜਿਨ੍ਹਾਂ ਵਿਚ ਬੈਠੇ ਚਾਰ ਆਦਮੀ ਆਪਣੇ ਹਰ ਪਾਸੇ ਲੜ ਸਕਦੇ ਹਨ, ਅਤੇ ਹਾਥੀ ਪੂਰੀ ਤਰ੍ਹਾਂ ਪੋਸ਼ਾਕਾਂ ਵਿਚ ਹਨ ।

---

14. ਕੁਮਾਰ ।
15. ਸਾਲੁਵ ਟਿੱਮਾ ਦਾ ਭਰਾ ਗੋਵਿੰਦਰਾਜ ।
16. ਸੀਵੈਲ ਇਸ ਨੂੰ ਸ੍ਰੀ ਰੰਗ ਪੱਟਣ ਦੇ ਕੁਮਾਰ ਵੀਰੱਯਾ ਨਾਲ ਮੇਲਦਾ ਹੈ ।
17. ਡੇਵਿਡ ਲੋਪਸ ਵਲੋਂ ਸੰਪਾਦਿਤ ਪੁਰਤਗੇਜ਼ੀ ਪਾਠ ਇਸ ਨੂੰ ਗਿਮਡੇ ਬੇਂਗਾ (Guymde Bemga) ਕਰਕੇ ਜ਼ਿਕਰ ਕਰਦਾ ਹੈ । ਇਹ ਨਾਂ ਕੀ ਹੈ ਸਮਝ ਪਾਉਣਾ ਔਖਾ ਹੈ । ਸੀਵੈਲ ਇਸ ਦੀ ਪਛਾਣ ਬਾਂਕਾਪੁਰ ਕਰਕੇ ਕਰਦਾ ਹੈ । ਡੋਮਰ 'ਡੋਮਬਰ' ਬਾਜ਼ੀਗਰ ਹੋ ਸਕਦਾ ਹੈ ਜੋ ਬਹੁਤ ਸ਼ੋਰ ਸਰਾਬਾ ਕਰਦੇ ਹਨ । ਕੁਝ ਤੇਲਗੂ ਸ਼ਿਲਾਲੇਖਾਂ ਵਿਚ ਸਾਨੂੰ ਡੋਮਰਿਸ (Dommaris) ਸ਼ਬਦ ਲੱਭਦਾ ਹੈ ।

ਉਹਨਾਂ ਦੇ ਸੁੰਡਾਂ ਉਤੇ ਚੰਗੀ ਤਰ੍ਹਾਂ ਘਸਾ ਕੇ ਤਿੱਖੇ ਕੀਤੇ ਚਾਕੂ ਬੱਧੇ ਹੋਏ ਹਨ, ਜਿਨ੍ਹਾਂ ਨਾਲ ਉਹ ਬਹੁਤ ਘਾਣ ਕਰਦੇ ਹਨ। ਅਨੇਕ ਤੋਪਾਂ ਵੀ ਨਾਲ ਲਈਆਂ ਹੋਈਆਂ ਸਨ। ਮੈਂ ਇਥੇ ਰਹਿੰਦੇ ਅਣਗਿਣਤ ਧੋਬੀਆਂ ਦੀ ਗੱਲ ਨਹੀਂ ਕਰਾਂਗਾ — ਉਹ ਕਪੜੇ ਧੋਂਦੇ ਹਨ। ਨਾ ਸਿਰਫ਼ ਰਾਜੇ ਦੇ ਦਰਬਾਰ ਦੀਆਂ ਔਰਤਾਂ ਫੌਜ ਨਾਲ ਸਨ ਸਗੋਂ ਰਾਜੇ ਦੀ ਇਸ ਯਾਤਰਾ ਵੇਲੇ ਵੀਹ ਹਜਾਰ ਔਰਤਾਂ ਨਾਲ ਸਨ। ਐਨੀ ਵੱਡੀ ਗਿਣਤੀ ਲਈ ਕਿੰਨਾ ਸਾਮਾਨ ਚੁੱਕਣਾ ਪਿਆ ਹੋਵੇਗਾ, ਇਸ ਦੀ ਕਲਪਨਾ ਹੀ ਕੀਤੀ ਜਾ ਸਕਦੀ ਹੈ। ਪਿੱਛੇ ਰਾਜੇ ਨਾਲ, ਪਰੰਤੂ ਹਮੇਸ਼ਾਂ ਉਸ ਦੇ ਮੂਹਰੇ ਸੜਕ ਤੇ, ਲਗਭਗ ਦਸ ਜਾਂ ਵੀਹ ਹਜ਼ਾਰ ਮਾਸ਼ਕੀ ਹਨ ਜੋ ਪਾਣੀ ਭਰ ਭਰ ਕੇ ਸੜਕ ਦੇ ਕਿਨਾਰੇ ਉਹਨਾਂ ਲੋਕਾਂ ਲਈ ਲਿਆ ਰਖਦੇ ਹਨ ਜਿਨ੍ਹਾਂ ਕੋਲ ਲਿਆਉਣ ਵਾਲਾ ਕੋਈ ਨਹੀਂ ਹੁੰਦਾ। ਇੰਜ ਇਸ ਲਈ ਕੀਤਾ ਜਾਂਦਾ ਹੈ ਤਾਂ ਜੋ ਕੋਈ ਬੰਦਾ ਪਿਆਸ ਨਾਲ ਨਾ ਮਰ ਜਾਵੇ। ਇਸ ਸਾਰੇ ਜਨ ਸਮੂਹ ਤੇ ਤਿੰਨ ਜਾਂ ਚਾਰ ਲੀਗ ਦੇ ਫਾਸਲੇ ਤੇ ਲਗਭਗ ਪੰਜਾਹ ਹਜ਼ਾਰ ਬੰਦੇ ਜਾ ਰਹੇ ਹਨ ਜੋ ਸਕਾਊਟ ਜਾਪਦੇ ਹਨ। ਉਹਨਾਂ ਨੇ ਸਾਹਮਣੇ ਦੇ ਪ੍ਰਦੇਸ਼ ਵਿਚ ਗੁਪਤਚਰੀ ਕਰਨੀ ਹੁੰਦੀ ਹੈ ਤੇ ਹਮੇਸ਼ਾ ਫਾਸਲਾ ਬਣਾਈ ਰਖਦੇ ਹਨ, ਅਤੇ ਉਹਨਾਂ ਦੇ ਆਸੇ-ਪਾਸੇ ਉਸ ਦੇਸ਼ ਦੇ ਦੋ ਹਜ਼ਾਰ ਘੋੜ ਸਵਾਰਾਂ ਦਾ ਰਿਸਾਲਾ ਹੈ। ਇਹ ਸਭ ਤੀਰਅੰਦਾਜ਼ ਹਨ, ਅਤੇ ਉਹ ਸਭ ਸਕਾਊਟਾਂ ਦੇ ਅਗਲ-ਬਗਲ ਚਲਦੇ ਹਨ।

ਇਸ ਤਰਤੀਬ ਵਿਚ, ਜਿਵੇਂ ਮੈਂ ਦੱਸਿਆ ਹੈ, ਉਹਨਾਂ ਨੇ ਬਿਸਨਾਗ ਸ਼ਹਿਰ ਤੋਂ ਕੂਚ ਕੀਤਾ ਅਤੇ ਉਹਨਾਂ ਨਾਲ ਵੱਡੀ ਗਿਣਤੀ ਵਿਚ ਵਪਾਰੀਆਂ ਨੇ ਵੀ। ਇਹਨਾਂ ਤੋਂ ਛੁੱਟ ਹੋਰ ਵੀ ਅਨੇਕ ਸਨ ਜੋ ਸਭ ਕਿਸਮ ਦੀ ਪੂਰਤੀ ਕਰਨ ਲਈ ਅੱਗੇ ਚਲ ਰਹੇ ਸਨ, ਤਾਂ ਜੋ ਜਿਥੇ ਕਿਧਰੇ ਵੀ ਤੁਸੀਂ ਹੋ ਤੁਹਾਨੂੰ ਹਰ ਚਾਹੀ ਵਸਤ ਮਿਲੇਗੀ। ਹਰ ਕਪਤਾਨ ਦੇ ਆਪਣੇ ਵਪਾਰੀ ਹਨ ਜਿਨ੍ਹਾਂ ਨੂੰ ਹਰ ਹਾਲਤ ਵਿਚ ਉਸ ਨੂੰ ਹਰ ਕਿਸਮ ਦੀ ਪੂਰਤੀ ਦੇਣੀ ਪਵੇਗੀ, ਅਤੇ ਇਸੇ ਤਰ੍ਹਾਂ ਉਹ ਹੋਰ ਸਭ ਜ਼ਰੂਰਤਾਂ ਨਾਲ ਰਖਦੇ ਹਨ।

ਰਾਜੇ ਦੇ ਰਿਵਾਜ ਅਨੁਸਾਰ, ਜਦ ਉਹ ਲੇਟਣਾ ਅਤੇ ਸੌਣਾ ਚਾਹੁੰਦਾ ਹੈ, ਉਹ ਉਸ ਲਈ ਸੰਘਣੀਆਂ ਝਾੜੀਆਂ ਅਤੇ ਕੰਡਿਆਂ ਦੀ ਇਕ ਵਾੜ ਬਣਾ ਦਿੰਦੇ ਹਨ। ਉਸ ਪਿਛੇ ਉਸ ਦਾ ਖੇਮਾ ਲਾਇਆ ਜਾਂਦਾ ਹੈ। ਇਸ ਸਾਰੇ ਰਸਤੇ ਵੀ ਇੰਜ ਹੀ ਕੀਤਾ ਗਿਆ। ਇਸ ਰਸਤੇ ਇਕ ਹੈਰਾਨੀਜਨਕ ਗੱਲ ਵਾਪਰੀ, ਅਰਥਾਤ ਇਕ ਦਰਿਆ ਪਾਰ ਕਰਨ ਤੇ, ਜਦ ਉਹ ਉਥੇ ਪੁੱਜੇ ਸਨ ਤਾਂ ਪਾਣੀ ਗਿਟਿਆਂ ਤੋਂ ਥੱਲੇ ਸੀ, ਅਤੇ ਲੋਕਾਂ ਦੇ ਲੰਘ ਚੁੱਕਣ ਪਿਛੋਂ ਬਿਲਕੁਲ ਖੁਸ਼ਕ ਹੋ ਗਿਆ ਤੇ ਪਾਣੀ ਦਾ ਕਤਰਾ ਵੀ ਨਹੀਂ ਸੀ। ਉਹ ਕੁਝ ਪਾਣੀ ਲੱਭਣ ਲਈ ਇਸ ਦੇ ਰੇਤੇ ਵਿਚ ਖੱਡੇ ਬਣਾਉਣ ਲੱਗੇ। ਇਸ ਤਰਤੀਬ ਵਿਚ ਰਾਜਾ ਅੱਗੇ ਵਧਦਾ ਗਿਆ ਅਤੇ ਮੋਲਾਬਮਡਿਮ

(ਮਲਿਆਬਾਦ) ਪੁੱਜ ਗਿਆ ਜੋ ਰਾਚੋਲ[18] ਸ਼ਹਿਰ ਤੋਂ ਇਕ ਲੀਗ ਦੇ ਫਾਸਲੇ ਤੇ ਹੈ, ਜਿਥੇ ਉਸ ਨੇ ਆਪਣੇ ਤੰਬੂ ਤਾਣ ਲਏ ਤਾਂ ਜੋ ਚੱਲਣ ਨਾਲ ਹੋਈ ਥਕਾਨ ਉਤਾਰੀ ਜਾ ਸਕੇ ।

ਅਤੇ ਜਦ ਰਾਜਾ ਮੋਲਾਬਮਡਿਮ ਸ਼ਹਿਰ ਵਿਚ, ਰਾਚੋਲ ਦੇ ਘਿਰਾਉ ਲਈ ਲੋੜੀਂਦੇ ਸਾਰੇ ਪ੍ਰਬੰਧ ਕਰਨ ਲਈ ਰੁਕਿਆ ਤਾਂ ਉਥੇ ਬਿਸਨਾਗ ਦੀ ਅਤੇ ਡੋਮਰ ਦੀ ਪਰਜਾ ਅਤੇ ਅਣਗਿਣਤ ਲੋਕਾਂ ਨਾਲ ਹੋਰ ਬਹੁਤ ਸਾਰੇ ਕਪਤਾਨ ਆ ਗਏ । ਉਹਨਾਂ ਦੇ ਸ਼ਾਮਲ ਹੋਣ ਪਿਛੋਂ ਤੇ ਹਰ ਚੀਜ਼ ਠਿਕਾਣੇ ਸਿਰ ਰੱਖਣ ਮਗਰੋਂ ਅਤੇ ਉਸ ਦੇ ਬ੍ਰਾਹਮਣਾਂ ਵਲੋਂ ਆਪਣੀਆਂ ਰਸਮਾਂ ਅਤੇ ਬਲੀਆਂ ਪੂਰਨ ਕਰਨ ਮਗਰੋਂ, ਉਹਨਾਂ ਨੇ ਰਾਜੇ ਨੂੰ ਦੱਸਿਆ ਕਿ ਹੁਣ ਸ਼ੁਭ ਮਹੂਰਤ ਹੈ ਕਿਉਂਕਿ ਪਗੋਡਿਆਂ ਨੇ ਫਤਹਿ ਦੇ ਨਿਸ਼ਾਨ ਗੱਡ ਦਿੱਤੇ ਹਨ, ਅਤੇ ਉਸ ਨੂੰ ਅੱਗੇ ਵਧਣਾ ਚਾਹੀਦਾ ਹੈ ।

ਫੇਰ ਉਸ ਨੇ ਸਰਕਾਰੀ ਸੇਵਾ ਵਿਚਲੇ ਮੁਸਲਮਾਨਾਂ ਨੂੰ ਹਰਾਵਲ ਦਸਤੇ ਦੀ ਅਗਵਾਈ ਕਰਨ ਲਈ ਤੋਰਿਆ ਅਤੇ ਗਾਰਦ ਪ੍ਰਮੁਖ ਕਮਨੀਕ (Camanayque) ਨੇ ਰਾਚੋਲ ਸ਼ਹਿਰ ਦੀਆਂ ਖਾਈਆਂ ਦੇ ਐਨ ਨੇੜੇ ਤੰਬੂ ਗੱਡ ਦਿੱਤੇ ਅਤੇ ਹਰ ਕਪਤਾਨ ਨੇ ਆਪਣੀਆਂ ਫੌਜਾਂ ਨੂੰ ਦਿੱਤੇ ਆਦੇਸ਼ਾਂ ਅਨੁਸਾਰ ਖੜ੍ਹਾ ਕੀਤਾ । ਸ਼ਹਿਰ ਦੇ ਲੋਕਾਂ ਨੇ ਆਪਣੀਆਂ ਭਾਰੀ ਤੋਪਾਂ, ਬਹੁਤ ਸਾਰੇ ਗੋਲੇ-ਬਾਰੂਦ ਅਤੇ ਅਨੇਕ ਤੀਰਾਂ ਅਤੇ ਬੰਦੂਕ ਦੀਆਂ ਗੋਲੀਆਂ ਨਾਲ ਉਹਨਾਂ ਦਾ ਸਵਾਗਤ ਕੀਤਾ । ਖਾਈਆਂ ਦੇ ਨੇੜੇ ਘੇਰਾ-ਕਰਤਿਆਂ ਦਾ ਖਾਸਾ ਨੁਕਸਾਨ ਹੋਇਆ ਅਤੇ ਉਹ ਪਿਛੇ ਹਟਣਾ ਚਾਹੁੰਦੇ ਸਨ । ਪਰ ਰਾਜੇ ਨੇ ਇਸ ਦੀ ਆਗਿਆ ਨਹੀਂ ਦਿੱਤੀ ਤੇ ਕਿਹਾ ਕਿ ਜੇ ਉਸ ਨੇ ਛੇਤੀ ਸ਼ਹਿਰ ਵਿਚ ਪ੍ਰਵੇਸ਼ ਕਰਨ ਦੀ ਯੋਜਨਾ ਨਾ ਬਣਾਈ ਹੁੰਦੀ ਤਾਂ ਉਹ ਉਹਨਾਂ ਨੂੰ ਉਥੇ ਕਦੇ ਨਾ ਭੇਜਦਾ, ਜੇ ਇੰਜ ਨਹੀਂ ਕਰਨਾ ਤਾਂ ਉਹ ਸਾਰੇ ਮਰਨੇ ਚਾਹੀਦੇ ਹਨ । ਇਸੇ ਕਾਰਨ ਮਜਬੂਰ ਹੋ ਕੇ ਉਸ ਦੇ ਬੰਦਿਆਂ ਨੂੰ ਸ਼ਹਿਰ ਤੇ ਧਾਵਾ ਬੋਲਣਾ ਪਿਆ, ਅਤੇ ਕਈ ਬਹਾਦਰੀ ਪੂਰਨ ਤੇ ਤਕੜੀਆਂ ਝੁੱਟੀਆਂ ਪਿਛੋਂ ਉਹ ਇੰਜ ਕਰਨ ਵਿਚ ਸਫਲ ਹੋ ਗਏ । ਇਸ ਕੰਮ ਵਿਚ ਉਹਨਾਂ ਵਿਚੋਂ ਬਹੁਤਿਆਂ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪਏ ਕਿਉਂਕਿ ਸ਼ਹਿਰ ਵਾਲੇ ਖਾਸੀ ਮਜ਼ਬੂਤ ਸਥਿਤੀ ਵਿਚ ਸਨ ਅਤੇ ਆਪਣੇ ਬਚਾਉ ਲਈ ਲੋੜੀਂਦੀ ਹਰ ਚੀਜ਼ ਨਾਲ ਚੰਗੀ ਤਰ੍ਹਾਂ ਜਾਣੂ ਸਨ, ਜਦ ਕਿ ਰਾਜੇ ਦੀਆਂ ਫੌਜਾਂ ਨੇ ਸ਼ਹਿਰ ਤੇ ਆਪਣੇ ਧਾਵੇ ਬੰਦ ਹੀ ਨਹੀਂ ਕੀਤੇ । ਕਪਤਾਨਾਂ ਨੇ ਐਨੇ ਸਾਰੇ ਮਰ ਰਹੇ ਸਿਪਾਹੀਆਂ ਦੇ ਫਲਸਰੂਪ ਭੈੜੇ ਹੱਲੇ ਨੂੰ ਦੇਖਦਿਆਂ ਸੱਬਰ ਘੱਤੇ ਉਪਹਾਰਾਂ ਅਤੇ ਜੁਗਤਾਂ ਤੋਂ ਕੰਮ ਲੈਣਾ ਸ਼ੁਰੂ ਕੀਤਾ ਜੋ ਇੰਜ ਸੀ : ਉਹ (ਸਿਪਾਹੀਆਂ ਤੋਂ) ਉਹ ਪੱਥਰ ਖਰੀਦਣ ਲੱਗੇ ਜੋ ਉਹਨਾਂ ਨੇ ਕੰਧਾਂ ਅਤੇ ਮੀਨਾਰਾਂ ਵਿਚੋਂ ਪ੍ਰਾਪਤ

18. ਰਾਏਚੂਰ

ਕੀਤੇ ਸ਼ਨ ਅਤੇ ਉਹ ਪੱਥਰਾਂ ਦੇ ਮੁੱਲ ਅਨੁਸਾਰ ਉਹਨਾਂ ਦੀ ਕੀਮਤ ਅਦਾ ਕਰਨ ਲੱਗੇ, ਤਾਂ ਜੋ ਇਹ ਪੱਥਰ ਦਸ, ਵੀਹ, ਤੀਹ, ਚਾਲ੍ਹੀ ਅਤੇ ਪੰਜਾਹ ਫੈਨਮ ਦੇ ਸਨ। ਇਸ ਜੁਗਤ ਨਾਲ ਉਹਨਾਂ ਨੇ ਕੰਧ ਨੂੰ ਕਈ ਥਾਵਾਂ ਤੋਂ ਡੇਗਣ ਦੀ ਯੋਜਨਾ ਘੜ ਲਈ, ਅਤੇ ਸ਼ਹਿਰ ਨੂੰ ਨੰਗਾ ਕਰ ਮਾਰਿਆ। ਪਰ ਕਿਉਂਕਿ ਸ਼ਹਿਰ ਆਪਣੇ ਆਪ ਵਿਚ ਏਨਾ ਮਜ਼ਬੂਤ ਸੀ ਅਤੇ ਇਸ ਵਿਚਲੇ ਸਿਪਾਹੀ ਅਜਿਹੇ ਚੋਣਵੇਂ ਬੰਦੇ ਤੇ ਯੁੱਧ-ਕਲਾ ਵਿਚ ਨਿਪੁੰਨ ਸਨ, ਉਹਨਾਂ ਨੇ ਰਾਜੇ ਦੇ ਬਹੁਤ ਸਾਰੇ ਸਿਪਾਹੀ ਮਾਰ ਸੁੱਟੇ। ਇਸ ਤੇ ਵੀ ਉਹਨਾਂ ਨੇ ਲੜਨਾ ਬੰਦ ਨਾ ਕੀਤਾ, ਸਗੋਂ ਆਏ ਦਿਨ ਅਤੇ ਆਏ ਹੱਲੇ ਵੇਲੇ ਕਪਤਾਨਾਂ ਵਲੋਂ ਦਿੱਤੇ ਲਾਲਚ ਦੇ ਫਲਸਰੂਪ ਉਹ ਹੋਰ ਵਧੇਰੇ ਤਕੜੇ ਹੋ ਕੇ ਨਿੱਤਰਦੇ ਰਹੇ, ਕਿਉਂਕਿ ਧਨ ਵਿਚ ਉਹਨਾਂ ਨੂੰ ਮੌਤ ਦੇ ਭੈਅ ਤੋਂ ਮੁਕਤ ਕਰਨ ਦੀ ਤਾਕਤ ਸੀ ਜਿਸ ਨੇ ਉਹਨਾਂ ਨੂੰ ਪਹਿਲਾਂ ਵੀ ਪ੍ਰੇਰਨਾ ਦਿੱਤੀ ਸੀ। ਉਹਨਾਂ ਨੇ ਕੰਧ ਨੇੜਿਓਂ ਮੋਏ ਬੰਦੇ ਨੂੰ ਖਿੱਚ ਕੇ ਪਰ੍ਹੇ ਕਰਨ ਲਈ ਵੀ ਉਹਨਾਂ ਨੂੰ ਕੁਝ ਨਾ ਕੁਝ ਅਦਾ ਕੀਤਾ। ਇੰਜ ਇਹ ਲੜਾਈ ਤਿੰਨ ਮਹੀਨਿਆਂ ਦੇ ਵਕਫੇ ਲਈ ਲਟਕਦੀ ਰਹੀ ਤੇ ਫੇਰ ਯਦਲਕਾਓ ਹੋਰ ਕੁਮਕ ਲੈ ਕੇ ਆ ਪੁੱਜਾ।

ਹੁਣ ਮੈਂ ਤੁਹਾਨੂੰ ਸਥਿਤੀ ਬਾਰੇ, ਸ਼ਹਿਰ ਬਾਰੇ ਅਤੇ ਇਸ ਦੇ ਲੋਕਾਂ ਬਾਰੇ ਵਧੇਰੇ ਦੱਸਣਾ ਚਾਹੁੰਦਾ ਹਾਂ। ਰਾਚੋਲ ਸ਼ਹਿਰ ਦੋ ਦਰਿਆਵਾਂ ਅਤੇ ਕੁਝ ਛੋਟੇ ਰੁੱਖਾਂ ਨੂੰ ਛੱਡ ਕੇ ਰੁੱਖਹੀਨ ਵਿਸ਼ਾਲ ਮੈਦਾਨ ਦੇ ਮੱਧ ਵਿਚ ਸਥਿਤ ਹੈ ਉਥੇ ਭਾਰੀ ਭਾਰੀ ਪੱਥਰ ਹਨ ਅਤੇ ਦੋਵਾਂ ਦਰਿਆਵਾਂ ਤੋਂ ਸ਼ਹਿਰ ਤਿੰਨ ਲੀਗ ਤੇ ਹੈ। ਇਹਨਾਂ ਵਿਚੋਂ ਇਕ ਦਰਿਆ ਉੱਤਰੀ ਸੀਮਾ[19] ਹੈ, ਅਤੇ ਇਸ ਤੋਂ ਪਰ੍ਹੇ ਦਾ ਪ੍ਰਦੇਸ਼ ਯਦਲਕਾਓ ਦਾ ਹੈ, ਅਤੇ ਦੂਜਾ ਦੱਖਣ ਵੱਲ ਦੀ ਸੀਮਾ ਹੈ, ਜੋ ਕਿ ਨਰਸਿੰਗਾ ਦੀ ਸੀਮਾ ਹੈ। ਇਹ ਮੈਦਾਨ ਦੋਵੇਂ ਦਰਿਆਵਾਂ ਦੇ ਮੱਧ ਵਿਚ ਹੈ ਅਤੇ ਜਿਥੇ ਸ਼ਹਿਰ ਸਥਿਤ ਹੈ ਉਥੇ ਵੱਡੀਆਂ ਝੀਲਾਂ ਅਤੇ ਖੂਹ ਹਨ ਅਤੇ ਕੁਝ ਛੋਟੇ ਝਰਨੇ ਹਨ। ਇਕ ਪਹਾੜੀ ਹੈ ਜੋ ਔਰਤ ਦੀ ਛਾਤੀ ਵਰਗੀ ਜਾਪਦੀ ਹੈ ਤੇ ਕੁਦਰਤੀ ਬਣਤ ਹੈ। ਸ਼ਹਿਰ ਦੀਆਂ ਮਜ਼ਬੂਤ ਕੰਧਾਂ ਦੀਆਂ ਤਿੰਨ ਕਤਾਰਾਂ ਬਿਨਾਂ ਚੂਨੇ ਤੋਂ ਬਣੀਆਂ ਵਧੀਆ ਕਾਰੀਗਰੀ ਦੀਆਂ ਮਿਸਾਲਾਂ ਹਨ। ਇਹ ਕੰਧਾਂ ਅੰਦਰੋਂ ਮਿੱਟੀ ਨਾਲ ਭਰੀਆਂ ਹੋਈਆਂ ਹਨ, ਅਤੇ ਇਸ ਦੇ ਉਚੇਰੇ ਬਿੰਦੂ ਉਤੇ ਮੀਨਾਰ ਵਰਗਾ ਇਕ ਕਿਲ੍ਹਾ ਹੈ ਜੋ ਬਹੁਤ ਉੱਚਾ ਤੇ ਮਜ਼ਬੂਤ ਹੈ। ਜਿਸ ਚੋਟੀ ਤੇ ਕਿਲ੍ਹਾ ਠਹਿਰਿਆ ਹੈ ਉਥੇ ਪਾਣੀ ਦਾ ਇਕ ਝਰਨਾ ਹੈ ਜੋ ਸਾਰਾ ਸਾਲ ਵਗਦਾ ਰਹਿੰਦਾ ਹੈ। ਇਸ ਨੂੰ ਇਕ ਪਾਵਨ ਅਤੇ ਰਹੱਸਪੂਰਨ ਗੱਲ ਸਮਝਿਆ ਜਾਂਦਾ ਹੈ ਕਿ ਇਕ ਝਰਨਾ ਜੋ ਏਨੇ ਉੱਚੇ ਸਥਾਨ ਤੇ ਹੈ ਕਦੇ ਵੀ ਪਾਣੀ ਤੋਂ ਸੱਖਣਾ ਨਾ ਹੋਵੇ। ਇਸ ਝਰਨੇ ਤੋਂ ਛੁੱਟ ਪਾਣੀ ਦੇ ਕਈ ਤਲਾਬ ਅਤੇ ਖੂਹ ਹਨ ਜਿਸ ਕਾਰਨ

19. ਇਹ ਦੋ ਦਰਿਆ ਕ੍ਰਿਸ਼ਣਾ ਅਤੇ ਤੁੰਗਭੱਦਰਾ ਹਨ।

ਇਥੋਂ ਦੇ ਵਸਨੀਕਾਂ ਨੂੰ ਕਦੇ ਵੀ ਪਾਣੀ ਦੀ ਥੁੜ੍ਹ ਦਾ ਖਤਰਾ ਨਹੀਂ ਹੈ। ਸ਼ਹਿਰ ਵਿਚ ਪੰਜ ਵਰ੍ਹੇ ਤਕ ਵੀ ਪਾਣੀ ਦੀ ਸਪਲਾਈ ਬਣੀ ਰਹਿੰਦੀ ਹੈ। ਉਥੇ ਅੱਠ ਹਜ਼ਾਰ ਦੁਰਗ-ਸੈਨਾ (garrison) ਦੇ ਸਿਪਾਹੀ, ਚਾਰ ਸੌ ਘੋੜੇ ਅਤੇ ਵੀਹ ਹਾਥੀ, ਅਤੇ ਤੀਹ ਪੱਥਰ ਸੁੱਟਣ ਵਾਲੇ ਯੰਤਰ ਹਨ ਜਿਨ੍ਹਾਂ ਨੇ ਭਾਰੀ ਪੱਥਰ ਸੁੱਟੇ ਅਤੇ ਭਾਰੀ ਨੁਕਸਾਨ ਕੀਤਾ। ਕੰਧਾਂ ਦੇ ਮੀਨਾਰ ਇਕ ਦੂਜੇ ਦੇ ਐਨਾ ਨੇੜੇ ਹਨ ਕਿ ਤੁਸੀਂ ਇਕ ਤੋਂ ਦੂਜੇ ਦੀ ਆਵਾਜ਼ ਸੁਣ ਸਕਦੇ ਹੋ। ਇਹਨਾਂ ਵਿਚਕਾਰ ਅਤੇ ਚੁਫੇਰੇ ਉਹਨਾਂ ਨੇ ਆਪਣਾ ਤੋਪਖਾਨਾ ਬੀੜਿਆ ਹੋਇਆ ਸੀ ਜੋ ਦੋ ਸੌ ਭਾਰੀ ਟੁਕੜਿਆਂ ਵਾਲਾ ਸੀ, ਛੋਟਿਆਂ ਦਾ ਤਾਂ ਕਹਿਣਾ ਹੀ ਕੀ। ਜਿਵੇਂ ਹੀ ਸ਼ਹਿਰ ਦੇ ਲੋਕਾਂ ਨੇ ਰਾਜੇ ਦੀਆਂ ਫੌਜਾਂ ਦੀ ਚੜ੍ਹਾਈ ਬਾਰੇ ਸੁਣਿਆ, ਅਤੇ ਯਦਲਕਾਓ ਦੇ ਇਕ ਕਪਤਾਨ ਨੂੰ ਉਸ ਦੇ ਕੁਝ ਸਿਪਾਹੀਆਂ ਸਮੇਤ ਸ਼ਹਿਰ ਵਿਚ ਆਇਆ ਵੇਖਿਆ ਉਹਨਾਂ ਨੇ ਦਰਵਾਜ਼ੇ ਪੱਥਰਾਂ ਤੇ ਮਸਾਲੇ ਨਾਲ ਬੰਦ ਕਰ ਦਿੱਤੇ। ਪ੍ਰਮੁੱਖ ਝੜਪ ਪੂਰਬੀ ਪਾਸੇ ਹੋ ਰਹੀ ਹੈ ਕਿਉਂਕਿ ਉੱਤਰ ਅਤੇ ਦੱਖਣ ਦਿਸ਼ਾਵਾਂ ਵਿਚ ਇਹ ਵਿਸ਼ਾਲ ਪਹਾੜੀਆਂ ਨਾਲ ਘਿਰਿਆ ਹੈ ਜੋ ਇਸ ਨੂੰ ਬਹੁਤ ਮਜ਼ਬੂਤੀ ਦਿੰਦੇ ਹਨ। ਸ਼ਹਿਰ ਚੁਫੇਰਿਉਂ ਘਿਰਿਆ ਹੋਇਆ ਹੈ, ਰਾਜੇ ਦਾ ਕੈਂਪ ਪੂਰਬ ਵਾਲੇ ਪਾਸੇ ਸੀ, ਅਤੇ ਇਹ ਧਾਵੇ ਦੀ ਰੀੜ੍ਹ ਸੀ।

# ਅਧਿਆਇ 8

## ਰਾਜੇ ਦਾ ਕੇਂਪ ਕਿਸ ਕਿਸਮ ਦਾ ਸੀ, ਆਦਿ ਬਾਰੇ

ਰਾਜੇ ਦੇ ਟੈਂਟ ਦੁਆਲੇ ਸਿਰਫ਼ ਇਕ ਪ੍ਰਵੇਸ਼ ਵਾਲੀ ਕੰਡਿਆਂ ਦੀ ਵੱਡੀ ਵਾੜ ਸੀ, ਅਤੇ ਇਕ ਦਰਵਾਜ਼ਾ ਸੀ ਜਿਥੇ ਉਸ ਦੇ ਪਹਿਰੇਦਾਰ ਖੜੇ ਸਨ। ਇਸ ਦੀ ਵਾੜ ਦੇ ਅੰਦਰ ਦੇਵਤੇ ਨੂੰ ਇਸ਼ਨਾਨ ਕਰਵਾਉਣ ਵਾਲਾ ਤੇ ਇਸ ਦੀ ਸੰਭਾਲ ਕਰਨ ਵਾਲਾ ਬ੍ਰਾਹਮਣ ਹੈ ਜਿਸ ਨੂੰ ਉਹ ਹਮੇਸ਼ਾ ਆਪਣੇ ਨਾਲ ਰਖਦਾ ਹੈ। ਰਾਜੇ ਦੇ ਨਿੱਜੀ ਦਫ਼ਤਰ ਦੇ ਹੋਰ ਬੰਦੇ ਵੀ ਹਨ ਤੇ ਹੀਜੜੇ ਵੀ ਜੋ ਉਸ ਦੇ ਭਵਨ ਵਿਚ ਰਹਿੰਦੇ ਹੀ ਹਨ। ਇਸ ਘੇਰੇ ਦੇ ਬਾਹਰ ਦੁਫੇਰੇ ਉਸ ਦੇ ਪਹਿਰੇਦਾਰ ਹਨ ਜੋ ਨਿਸ਼ਚਿਤ ਬਿੰਦੂਆਂ ਉਤੇ ਰਾਤ ਭਰ ਨਜ਼ਰ ਰਖਦੇ ਹਨ। ਇਸ ਗਾਰਦ ਦੇ ਨੇੜੇ ਹੀ ਘਰ ਬਾਰ ਦੇ ਅਫਸਰਾਂ ਦੇ ਕੁਆਰਟਰ ਹਨ ਅਤੇ ਉਥੋਂ ਲੈ ਕੇ ਅਗਲੇ ਹਿੱਸੇ ਤਕ ਹੋਰ ਕਪਤਾਨ ਆਪੋ ਆਪਣੀਆਂ ਥਾਵਾਂ ਤੇ ਹਰ ਕਿਸੇ ਨੂੰ ਸੌਂਪੇ ਗਏ ਕੰਮਾਂ ਉਤੇ ਹਾਜ਼ਰ ਹਨ। ਇਹਨਾਂ ਸਾਰੇ ਲੋਕਾਂ ਦੇ ਬਾਹਰਵਾਰ, ਆਪਣੇ ਆਪ ਵਿਚ ਪੂਰਾ ਇਕ ਹੋਰ ਸਕਾਊਂਟਾਂ ਦਾ ਕੈਂਪ ਹੈ ਜਿਨ੍ਹਾਂ ਬਾਰੇ ਮੈਂ ਪਹਿਲਾਂ ਦੱਸ ਚੁੱਕਾ ਹਾਂ, ਜਿਨ੍ਹਾਂ ਦੀ ਡਿਊਟੀ ਰਾਤ ਭਰ ਸਾਰੇ ਕੈਂਪ ਵਿਚ ਪਹਿਰਾ ਦੇਣਾ ਅਤੇ ਇਹ ਦੇਖਣਾ ਹੈ ਕਿ ਕਿਧਰੇ ਕੋਈ ਗੁਪਤਚਰ ਤਾਂ ਨਹੀਂ ਹੈ। ਦੂਜੇ ਵੰਨੇ ਧੋਬੀਆਂ ਦਾ ਆਪਣਾ ਕੈਂਪ ਹੈ, ਉਹ ਉਸ ਜਗ੍ਹਾ ਤੇ ਸਨ ਜਿਥੋਂ ਉਹ ਚੰਗੀ ਤਰ੍ਹਾਂ ਕਪੜੇ ਧੋ ਸਕਣ।

ਸਾਰਾ ਕੈਂਪ ਬਾਕਾਇਦਾ ਗਲੀਆਂ ਵਿਚ ਵੰਡਿਆ ਹੋਇਆ ਸੀ। ਹਰੇਕ ਕਪਤਾਨ ਦੇ ਮੰਡਲ ਅੰਦਰ ਉਸ ਦੀ ਆਪਣੀ ਮਾਰਕੀਟ ਹੈ ਜਿਥੇ ਤੁਹਾਨੂੰ ਜਿੰਨਾ ਚਾਹੋ ਹਰ ਕਿਸਮ ਦਾ ਮਾਸ ਜਿਵੇਂ ਭੇਡਾਂ, ਬੱਕਰੀਆਂ, ਸੂਰਾਂ, ਮੱਛੀਆਂ, ਖਰਗੋਸ਼ਾਂ, ਤਿੱਤਰਾਂ ਦਾ ਮਿਲ ਸਕਦਾ ਹੈ। ਇਥੋਂ ਤਕ ਕਿ ਤੁਹਾਨੂੰ ਜਾਪੇਗਾ ਜਿਵੇਂ ਤੁਸੀਂ ਬਿਸਨਾਗ ਸ਼ਹਿਰ ਵਿਚ ਹੀ ਹੋਵੋ। ਤੁਹਾਨੂੰ ਅਨੰਤ ਕਿਸਮ ਦੇ ਚੌਲ, ਅੰਨ, ਮੱਕੀ, ਮੋਠ[1] ਅਤੇ ਉਹਨਾਂ ਦੇ ਖਾਣ ਵਾਲੀਆਂ ਹੋਰ ਦਾਲਾਂ ਮਿਲਣਗੀਆਂ। ਇਹਨਾਂ ਚੀਜ਼ਾਂ ਤੋਂ ਛੁੱਟ ਜੋ ਕਿ ਜ਼ਿੰਦਗੀ ਦੀਆਂ ਜ਼ਰੂਰਤਾਂ ਹਨ ਇਕ ਹੋਰ ਮਾਰਕੀਟ ਵੀ ਹੈ ਜਿਥੇ ਤੁਹਾਨੂੰ ਮਨ ਚਾਹੀ ਹਰ ਵਸਤ ਬਹੁਤਾਤ ਵਿਚ ਮਿਲ ਸਕਦੀ ਹੈ। ਇਹਨਾਂ ਮੰਡੀਆਂ ਅੰਦਰ ਉਹ ਉਹ ਚੀਜ਼ਾਂ

---

1. ਸ਼ਾਇਦ ਮੂੰਗੀ ਜਾਂ ਮੋਠ ਜਾਂ ਹਰੇ ਛੋਲੇ

ਵੇਚਦੇ ਹਨ ਜੋ ਸਾਡੇ ਉਧਰ ਪੇਸ਼ੇਵਾਰ ਫੇਰੀ ਵਾਲੇ ਵੇਚਦੇ ਹਨ। ਇਹਨਾਂ ਗਲੀਆਂ ਵਿਚ ਸ਼ਿਲਪੀ ਵੀ ਕੰਮ ਕਰ ਰਹੇ ਸਨ, ਇਥੋਂ ਤਕ ਕਿ ਤੁਸੀਂ ਸੋਨੇ ਦੇ ਜਵਾਹਰਾਤ ਅਤੇ ਭੜਕੀਲੇ ਗਹਿਣੇ ਬਣਦੇ ਵੀ ਦੇਖੋਗੇ, ਅਤੇ ਤੁਹਾਨੂੰ ਹਰ ਕਿਸਮ ਦੇ ਮਾਣਕ ਹੀਰੇ ਅਤੇ ਮੋਤੀ ਅਤੇ ਹੋਰ ਹਰ ਕਿਸਮ ਦੇ ਕੀਮਤੀ ਪੱਥਰ ਵਿਕਦੇ ਹੋਏ ਮਿਲਣਗੇ। ਤੁਹਾਨੂੰ ਅਣਗਿਣਤ ਕਪੜਾ ਵੇਚਣ ਵਾਲੇ ਮਿਲਣਗੇ, ਰੂਈ ਦੇ ਹੋਣ ਕਾਰਨ ਇਹਨਾਂ ਦੀ ਬੜੀ ਮੰਗ ਹੈ। ਘਾਹ ਫੂਸ ਵੀ ਕਾਫੀ ਵੱਡੀ ਮਾਤਰਾ ਵਿਚ ਮਿਲਦਾ ਹੈ। ਮੈਨੂੰ ਸਮਝ ਨਹੀਂ ਲੱਗਦੀ ਕਿ ਰਾਚੋਲ ਵਰਗੇ ਇਸ ਬੰਜਰ ਤੇ ਰੇਤੀਲੇ ਇਲਾਕੇ ਵਿਚ ਇਸ ਵਰਣਨ ਉਤੇ ਕੌਣ ਯਕੀਨ ਕਰੇਗਾ। ਉਹ ਗੱਲ ਰਹੱਸਪੂਰਣ ਹੈ ਕਿ ਉਥੇ ਹਰ ਵਸਤ ਦੀ ਬਹੁਤਾਤ ਕਿਵੇਂ ਹੈ। ਕਲਪਣਾ ਕੀਤੀ ਜਾ ਸਕਦੀ ਹੈ ਕਿ ਹਰ ਰੋਜ਼ ਬੱਤੀ ਹਜ਼ਾਰ ਚਾਰ ਸੌ ਘੋੜਿਆਂ ਅਤੇ ਪੰਜ ਸੌ ਇਕਵੰਜਾ ਹਾਥੀਆਂ, ਅਣਗਿਣਤ ਲਾਦੂ ਖੱਚਰਾਂ ਤੇ ਗਧਿਆਂ ਅਤੇ ਸਾਰੀ ਪੂਰਤੀ ਤੇ ਇੰਜ ਤੇ ਹੋਰ ਵਸਤਾਂ ਦਾ ਭਾਰ ਢੋਣ ਵਾਲੇ ਬਹੁ-ਗਿਣਤ ਬਲਦਾਂ ਲਈ ਕਿੰਨੇ ਘਾਹ ਫੂਸ ਦੀ ਜ਼ਰੂਰਤ ਹੈ। ਅਸਲ ਵਿਚ ਜੋ ਕੁਝ ਵੀ ਦੇਖਿਆ ਹੈ ਉਸ ਦਾ ਅਰਥ ਨਾ ਸਮਝਣ ਵਾਲਾ ਬੰਦਾ ਕਲਪਣਾ ਵੀ ਨਹੀਂ ਕਰ ਸਕਦਾ ਕਿ ਕੋਈ ਯੁੱਧ ਚੱਲ ਰਿਹਾ ਹੈ, ਸਗੋਂ ਸੋਚੇਗਾ ਕਿ ਉਹ ਕਿਸੇ ਖੁਸ਼ਹਾਲ ਸ਼ਹਿਰ ਵਿਚ ਆ ਵੜਿਆ ਹੈ। ਫੇਰ ਉਹਨਾਂ ਵਲੋਂ ਵਰਤੇ ਜਾਣ ਵਾਲੇ ਢੋਲ ਅਤੇ ਨਰਸਿੰਗੇ ਤੇ ਹੋਰ ਸੰਗੀਤ ਸਾਜ਼ ਦੇਖੋ। ਜਦ ਉਹ ਯੁੱਧ ਦਾ ਐਲਾਨ ਕਰਨ ਵਾਲਾ ਆਪਣਾ ਸੰਗੀਤ ਛੇੜਦੇ ਹਨ ਤਾਂ ਜਾਪਦਾ ਹੈ ਜਿਵੇਂ ਆਸਮਾਨ ਡਿੱਗ ਪਵੇਗਾ। ਜੇ ਕਿਧਰੇ ਕੋਈ ਉੱਡਦਾ ਹੋਇਆ ਪੰਛੀ ਉਸ ਵੇਲੇ ਉਧਰ ਆ ਨਿਕਲਦਾ ਜਦ ਉਹ ਇਹ ਖੌਫਨਾਕ ਸ਼ੋਰ ਕਰਦੇ ਹਨ ਤਾਂ ਉਹ ਕੈਂਪ ਵਿਚੋਂ ਬਾਹਰ ਨਾ ਨਿਕਲ ਕੇ ਦਹਿਸ਼ਤ ਨਾਲ ਹੇਠ ਆ ਡਿੱਗਦਾ ਸੀ। ਇੰਜ ਉਹ ਇਸ ਨੂੰ ਆਪਣੇ ਹੱਥਾਂ ਵਿਚ ਦਬੋਚ ਲੈਂਦੇ, ਖਾਸ ਤੌਰ ਤੇ ਚੀਲਾਂ ਉਹ ਖਾਸੀਆਂ ਫੜ ਲੈਂਦੇ ਸਨ।

ਪਰ ਮੈਂ ਇਸ ਬਾਰੇ ਦੱਸਣਾ ਬੰਦ ਕਰਦਾ ਹਾਂ ਕਿਉਂਕਿ ਇਹ ਕਦੇ ਵੀ ਖਤਮ ਨਹੀਂ ਹੋਣ ਲੱਗਾ, ਅਤੇ ਇਸ ਲਈ ਲੜਾਈ ਦੀ ਗੱਲ ਦੱਸਣ ਲੱਗਾ ਹਾਂ।

# ਅਧਿਆਇ 9

## ਰਾਜੇ ਨੇ ਰਾਚੋਲ ਸ਼ਹਿਰ ਉਤੇ ਹਮਲਾ ਕਿਵੇਂ ਕੀਤਾ

ਜਿਵੇਂ ਕਿ ਮੈਂ ਦੱਸ ਚੁੱਕਾ ਹਾਂ ਰਾਜੇ ਨੇ ਰਾਚੋਲ ਸ਼ਹਿਰ ਨੂੰ ਘੇਰਾ ਘੱਤ ਰਖਿਆ ਸੀ। ਉਸ ਨੂੰ ਪੱਕੀ ਖ਼ਬਰ ਮਿਲੀ ਕਿ ਯਦਲਕਾਓ ਦਰਿਆ ਦੇ ਉੱਤਰੀ ਕਿਨਾਰੇ ਆ ਚੁੱਕਾ ਹੈ, ਅਤੇ ਉਥੇ ਉਸ ਨੇ ਖੇਮੇ ਗੱਡ ਲਏ ਹਨ। ਇਸ ਲਈ ਰਾਜੇ ਨੇ ਦੁਸ਼ਮਣ ਤੇ ਨਜ਼ਰ ਰੱਖਣ, ਇਹ ਦੇਖਣ ਕਿ ਉਹ ਕੀ ਕਰ ਰਿਹਾ ਸੀ ਅਤੇ ਉਸ ਦੀ ਹਰ ਹਿਲਜੁਲ ਬਾਰੇ ਸੁਨੇਹੇ ਭੇਜਦੇ ਰਹਿਣ ਲਈ ਆਪਣੇ ਗੁਪਤਚਰ ਉਥੇ ਭੇਜੇ। ਇਹ ਖਬਰ ਆਉਂਦੇ ਹੀ ਉਥੇ ਕੈਂਪ ਵਿਚ ਭੜਥੂ ਪੈ ਗਿਆ, ਖਾਸ ਤੌਰ ਤੇ ਸਾਧਾਰਨ ਸਿਪਾਹੀਆਂ ਵਿਚ ਜਿਨ੍ਹਾਂ ਦੇ ਮਨਾਂ ਵਿਚੋਂ ਸੰਦੇਹ ਕਦੇ ਖਤਮ ਹੋਇਆ ਹੀ ਨਹੀਂ ਸੀ, ਅਤੇ ਉਹ ਮੁਸਲਮਾਨਾਂ ਵਲੋਂ ਪੁਰਾਣੇ ਸਮੇਂ ਤੋਂ ਪਾਈ ਗਈ ਦਹਿਸ਼ਤ ਨਾਲ ਅਜੇ ਵੀ ਕੰਬ ਰਹੇ ਸਨ। ਉਥੇ ਯਦਲਕਾਓ ਕੁਝ ਦਿਨਾਂ ਲਈ ਰੁਕਿਆ ਰਿਹਾ ਤਾਂ ਜੋ ਉਹ ਦੇਖ ਸਕੇ ਕਿ ਰਾਜਾ ਕੀ ਕਰ ਰਿਹਾ ਸੀ ਤੇ ਕੀ ਉਹ ਉਸ ਦੇ ਕੈਂਪ ਉਤੇ ਹੱਲਾ ਬੋਲਣ ਲਈ ਚਾਲੇ ਪਾਵੇਗਾ ਜਾਂ ਨਹੀਂ, ਕਿਉਂਕਿ ਉਹ ਤੇ ਉਸ ਦੇ ਬੰਦੇ ਸੋਚਦੇ ਸਨ ਕਿ ਜਿਵੇਂ ਹੀ ਰਾਜੇ ਨੂੰ ਉਸ ਦੀ ਆਮਦ ਬਾਰੇ ਪਤਾ ਚੱਲੇਗਾ ਉਹ ਉਸ ਨਾਲ ਤੁਰੰਤ ਟੱਕਰੇਗਾ, ਅਤੇ ਉਹਨਾਂ ਨੇ ਫੈਸਲਾ ਕੀਤਾ ਕਿ ਉਹ ਹੋਰ ਕਿਸੇ ਥਾਂ ਨਾਲੋਂ ਜਿਥੇ ਹੈ ਦਰਿਆ ਦੀ ਮਦਦ ਨਾਲ ਉਥੇ ਰਾਜੇ ਤੋਂ ਆਪਣੇ ਆਪ ਦੀ ਰਖਿਆ ਵਧੇਰੇ ਚੰਗੀ ਤਰ੍ਹਾਂ ਕਰ ਸਕੇਗਾ। ਹੱਥਲੇ ਕਿਲ੍ਹੇ ਤੋਂ ਛੁੱਟ ਹੋਰ ਕੋਈ ਕਿਲ੍ਹਾ ਨਹੀਂ ਸੀ। ਉਹਨਾਂ ਨੇ ਇਸ ਦੀ ਸੁਰੱਖਿਆ ਏਨੀ ਚੰਗੀ ਤਰ੍ਹਾਂ ਕਰਨ ਦਾ ਨਿਸ਼ਚਾ ਕੀਤਾ ਕਿ ਕੋਈ ਉਸ ਤੇ ਫਤਹਿ ਨਾ ਪਾ ਸਕੇ, ਉਹਨਾਂ ਦੇ ਵਿਚਾਰ ਵਿਚ ਉਹ ਤਾਂ ਬਿਲਕੁਲ ਵੀ ਨਹੀਂ ਜੋ (ਉਹਨਾਂ ਦੀਆਂ ਨਜ਼ਰਾਂ ਵਿਚ) ਸਿਰਫ ਕਾਲੇ (ਲੋਕ) ਸਨ।

ਭਾਵੇਂ ਰਾਜੇ ਨੇ ਸੁਣ ਲਿਆ ਸੀ ਕਿ ਦੁਸ਼ਮਣ ਦਰਿਆ ਦੇ ਦੂਜੇ ਕੰਢੇ ਹੈ, ਪਰ ਉਸ ਨੇ ਕੋਈ ਯੋਜਨਾ ਨਹੀਂ ਬਣਾਈ, ਨਾ ਹੀ ਕੁਝ ਕੀਤਾ ਕੱਤਰਿਆ। ਇਹ ਦੇਖ ਕੇ ਯਦਲਕਾਓ ਨੇ ਆਪਣੇ ਮਸ਼ੀਰਾਂ ਨਾਲ ਸਲਾਹ ਕੀਤੀ, ਅਤੇ ਇਸ ਸਭਾ ਵਿਚ ਦਿੱਤੀ ਗਈ ਸਲਾਹ ਬਹੁਤ ਭਿੰਨ ਸੀ ਕਿਉਂਕਿ ਰਾਜੇ ਦੇ ਚਾਲੇ ਨਾ ਪਾਉਣ ਬਾਰੇ ਹਰ ਕਿਸੇ ਦੀ ਆਪੋ ਆਪਣੀ ਰਾਇ ਸੀ। ਕਈਆਂ ਨੇ ਕਿਹਾ ਕਿ ਕਿਉਂਕਿ ਰਾਜਾ ਆਪਣੇ ਵੈਰੀ ਨੂੰ ਬਹੁਤ ਨਿਗੂਣਾ ਸਮਝਦਾ ਹੈ, ਅਤੇ ਆਪਣੇ ਲੋਕਾਂ ਨੂੰ ਦੱਸਣਾ

ਚਾਹੁੰਦਾ ਹੈ ਕਿ ਉਸ ਦੀ ਤਾਕਤ ਕਿੰਨੀ ਵੱਡੀ ਹੈ। ਕੁਝ ਨੇ ਕਿਹਾ ਕਿ ਉਹ ਕੇਵਲ ਇਸ ਰਾਜੇ ਦਾ ਇੰਤਜ਼ਾਰ ਕਰ ਰਿਹਾ ਹੈ ਕਿ ਕਦ ਉਹ ਦਰਿਆ ਪਾਰ ਕਰੇ ਤੇ ਕਦ ਉਹ ਉਸ ਉਤੇ ਟੁੱਟ ਪਏ। ਇੰਜ ਕਹਿਣ ਵਾਲਾ ਪ੍ਰਮੁਖ ਬੰਦਾ ਪੋਮੜਾ ਦਾ ਕਪਤਾਨ ਐਮਕੋਸਟਮ[1] (Amcostam) ਸੀ। ਉਸ ਵੇਲੇ ਗੋਆ ਦਾ ਕਪਤਾਨ ਡਾਮ ਗਟਰ (Dom Guterre) ਸੀ। ਹੋਰਾਂ ਦਾ ਕਹਿਣਾ ਸੀ ਇਹ ਗੱਲ ਨਹੀਂ ਸਗੋਂ ਰਾਜਾ ਪਿਛਲਿਆਂ ਵੇਲਿਆਂ ਅਤੇ ਹਿੰਦੂਆਂ ਉਤੇ ਮੁਸਲਮਾਨਾਂ ਵਲੋਂ ਪਾਈਆਂ ਅਨੇਕ ਜਿੱਤਾਂ ਦੀ ਗੱਲ ਸੋਚ ਕੇ ਡਰ ਰਿਹਾ ਹੈ, ਅਤੇ ਕਿ ਉਹ ਆਪਣੇ ਨਾਲ ਕੁਝ ਅਨੁਭਵੀ ਸਿਪਾਹੀ ਲਿਆਇਆ ਹੈ ਜਿਨ੍ਹਾਂ ਨੇ ਉਹਨਾਂ ਯੁੱਧਾਂ ਵਿਚ ਹਿੱਸਾ ਲਿਆ ਸੀ। ਇਹਨਾਂ ਦੀ ਸਲਾਹ ਅੱਗੇ ਵਧਣ ਤੇ ਦਰਿਆ ਪਾਰ ਕਰਨ ਦੀ ਸੀ। ਉਹਨਾਂ ਕਿਹਾ ਯਦਲਕਾਓ ਲਈ ਕਮਜ਼ੋਰੀ ਦੱਸਣਾ ਠੀਕ ਨਹੀਂ ਹੈ, ਆਪਣੀ ਥਾਂ ਉਤੇ ਜਿੰਨਾ ਹੀ ਵਧੇਰੇ ਉਹ ਰੁਕੇਗਾ ਉੱਨਾ ਹੀ ਘੱਟ ਉਸ ਨੂੰ ਲਾਭ ਤੇ ਦੁਸ਼ਮਣ ਨੂੰ ਨੁਕਸਾਨ ਹੋਵੇਗਾ। ਭਾਵੇਂ ਉਹ ਹਿੰਦੂਆਂ ਜਿੰਨੀ ਵੱਡੀ ਗਿਣਤੀ ਵਿਚ ਨਹੀਂ ਸਨ ਤਾਂ ਵੀ ਉਹਨਾਂ ਨੂੰ ਦੋਵਾਂ ਵਿਚਕਾਰ ਲੜੀਆਂ ਗਈਆਂ ਪਿਛਲੀਆਂ ਲੜਾਈਆਂ ਦੀ ਯਾਦਾਸ਼ਤ ਦਾ ਲਾਭ ਤਾਂ ਹੈ। ਅੰਤ ਵਿਚ ਯਦਲਕਾਓ ਨੇ ਫੌਜਾਂ ਦੀ ਗਿਣਤੀ ਕਰਨ ਦਾ ਹੁਕਮ ਦਿੱਤਾ ਤੇ ਕਿਹਾ ਕਿ ਇੰਜ ਕਰ ਚੁੱਕਣ ਪਿਛੋਂ ਹੀ ਉਹ ਫੈਸਲਾ ਕਰੇਗਾ ਕਿ ਉਹਨਾਂ ਲਈ ਵਧੀਆ ਗੱਲ ਕਿਹੜੀ ਹੈ। ਜਦ ਫੌਜਾ ਦੀ ਗਿਣਤੀ ਖਤਮ ਹੋਈ, ਉਸ ਨੇ ਦੇਖਿਆ ਕਿ ਉਸ ਕੋਲ ਇਕ ਲੱਖ ਵੀਹ ਹਜ਼ਾਰ ਪਿਆਦਾ ਫੌਜ, ਤੀਰਅੰਦਾਜ਼, ਬੰਦੂਕਧਾਰੀ ਅਤੇ ਢਾਲਾਂ ਤੇ ਬਰਛਿਆਂ ਵਾਲੇ ਜਵਾਨ ਸਨ। ਅਠਾਰਾਂ ਹਜ਼ਾਰ ਘੋੜ ਸਵਾਰ ਫੌਜ ਸੀ ਅਤੇ ਇਕ ਸੌ ਪੰਜਾਹ ਹਾਥੀ ਸਨ। ਗਿਣਤੀ ਹੋਣ ਮਗਰੋਂ ਉਸ ਨੇ ਖ਼ੁਦ ਆਪਣੀ ਫੌਜ ਦਾ ਨਿਰੀਖਣ ਕੀਤਾ ਤੇ ਨਾਲ ਉਸ ਨੇ ਤੋਪਖਾਨੇ ਦੀ ਵੱਡੀ ਸ਼ਕਤੀ ਵੀ ਦੇਖੀ। ਉਸ ਨੇ ਕਿਹਾ ਕਿ ਆਪਣੇ ਤੋਪਖਾਨੇ ਨਾਲ ਉਹ ਨਰਸਿੰਮਗਾ ਦੇ ਰਾਉ ਨੂੰ ਹਾਰ ਦੇ ਸਕੇਗਾ। ਇਸ ਲਈ ਉਸ ਨੇ ਉਹਨਾਂ ਨੂੰ ਤਿਆਰ ਹੋਣ ਲਈ ਕਿਹਾ ਕਿਉਂਕਿ ਉਹ ਤੁਰੰਤ ਦਰਿਆ ਪਾਰ ਕਰਨਾ ਤੇ ਧਾਵਾ ਬੋਲਣਾ ਚਾਹੁੰਦਾ ਸੀ। ਯਦਲਕਾਓ ਨੂੰ ਵਿਸ਼ਵਾਸ ਸੀ ਕਿ ਸਭ ਤੋਂ ਵਧੀਆ ਰਸਤਾ ਦੂਜੇ ਵੰਨੇ ਦੂਰ ਰੁਕਣਾ ਅਤੇ ਉਥੋਂ ਆਪਣੀਆਂ ਫੌਜਾਂ ਰਾਜੇ ਤੇ ਟੁੱਟ ਪੈਣ ਲਈ ਭੇਜਣਾ ਹੈ, ਅਤੇ ਇੰਜ ਕਰਨ ਨਾਲ ਉਹ ਹਰਾਇਆ ਨਹੀਂ ਜਾ ਸਕੇਗਾ ਤੇ ਰਾਚੋਲ ਹੱਥੋਂ ਨਹੀਂ ਖੁਸੇਗਾ।

ਇਸ ਲਾਲਚੀ ਮਨਸ਼ਾ ਨਾਲ ਉਹ ਘਾਟ ਉਤਰ ਗਿਆ ਤੇ ਰਾਜੇ ਦੇ ਕੈਂਪ ਤੋਂ ਤਿੰਨ ਲੀਗ ਅੰਦਰ ਤਕ ਵਧ ਗਿਆ, ਅਤੇ ਉਸ ਨੇ ਆਪਣਾ ਕੈਂਪ ਵੱਡੀਆਂ ਵੱਡੀਆਂ

1. ਇਹ ਸ਼ਾਇਦ ਅੰਕੁਸ਼ ਖਾਨ ਸੀ

ਖਾਈਆਂ ਨਾਲ ਮਜ਼ਬੂਤ ਕਰਵਾ ਲਿਆ ਤੇ ਹੁਕਮ ਦਿੱਤਾ ਕਿ ਉਸ ਦਾ ਸਾਰਾ ਤੋਪਖਾਨਾ ਮੁਹਾਜ਼ ਸੰਭਾਲੇ, ਉਸ ਨੇ ਦੁਸ਼ਮਣ ਵਲੋਂ ਹੱਲਾ ਕੀਤੇ ਜਾਣ ਦੀ ਸੂਰਤ ਵਿਚ ਆਪਣੀਆਂ ਪੁਜੀਸ਼ਨਾਂ ਲੈਣ ਦੀ ਤਰਤੀਬ ਨਿਸ਼ਚਿਤ ਕਰ ਦਿੱਤੀ। ਉਸ ਦਾ ਕੈਂਪ ਪਾਣੀ ਦੇ ਨਾਲ ਲੰਮੇ ਦਾਉ ਦਰਿਆ ਨਾਲ ਪਸਰਿਆ ਹੋਇਆ ਸੀ ਤਾਂ ਜੋ ਦੁਸ਼ਮਣ ਇਸ ਨੂੰ ਕੱਟ ਨਾ ਸਕੇ।

ਰਾਜੇ ਨੂੰ ਜਿਵੇਂ ਹੀ ਖ਼ਬਰ ਪੁੱਜੀ ਕਿ ਯਦਲਕਾਓ ਨੇ ਦਰਿਆ ਪਾਰ ਕਰ ਲਿਆ ਹੈ, ਉਸ ਨੇ ਸਭਨਾਂ ਨੂੰ ਤਿਆਰ ਹੋਣ ਦਾ ਹੁਕਮ ਦਿੱਤਾ। ਪਰ ਜਦ ਤਕ ਉਹ ਦੇਖ ਨਾ ਲਵੇ ਕਿ ਦੁਸ਼ਮਣ ਕੀ ਕਰਦਾ ਹੈ ਉਦੋਂ ਤਕ ਕੋਈ ਵੀ ਹਿਲਜੁਲ ਨਹੀਂ ਹੋਣੀ ਚਾਹੀਦੀ। ਉਸ ਨੂੰ ਹੋਰ ਖ਼ਬਰ ਮਿਲੀ ਕਿ ਦੁਸ਼ਮਣ ਨੇ ਤੰਬੂ ਗੱਡ ਲਏ ਹਨ ਤੇ ਆਪਣੀਆਂ ਪੁਜੀਸ਼ਨਾਂ ਮਜ਼ਬੂਤ ਕਰ ਲਈਆਂ ਹਨ। ਉਸ ਨੇ ਸਮੂਹ ਫੌਜਾਂ ਦੇ ਆਮ ਚਲਾਣੇ ਦਾ ਹੁਕਮ ਦੇ ਦਿੱਤਾ। ਉਸ ਨੇ ਆਪਣੀ ਫੌਜ ਨੂੰ ਸੱਤ ਖੰਡਾਂ ਵਿਚ ਵੰਡਿਆ। ਕੋਮਰਬੇਰੀਆ[2] ਨੇ ਉਸ ਤੋਂ ਹਰਾਵਲ ਦਸਤੇ ਦੀ ਕਮਾਨ ਕਰਨ ਦੀ ਆਗਿਆ ਮੰਗੀ, ਕਿਉਂਕਿ ਉਹ ਰਾਜੇ ਦਾ ਸਹੁਰਾ ਤੇ ਵੱਡਾ ਲਾਰਡ ਸੀ। ਉਹ ਸੈਰੀਗਾਪਟਾਓ[3] ਦਾ ਰਾਜਾ ਅਤੇ ਇਕ ਵੱਡੀ ਰਿਆਸਤ ਦਾ ਰਾਜਾ ਹੈ, ਉਹ ਆਪਣੇ ਨਾਲ ਤੀਹ ਜਵਾਨ ਬੇਟੇ ਲਿਆਇਆ ਹੈ। ਰਾਜੇ ਨੇ ਉਸ ਨੂੰ ਯਦਲਕਾਓ ਤੋਂ ਇਕ ਲੀਗ ਤੇ ਆਪਣਾ ਕੈਂਪ ਲਾਉਣ ਦੀ ਆਗਿਆ ਦੇ ਦਿੱਤੀ ਅਤੇ ਸਭਨਾਂ ਨੂੰ ਪਹੁ ਫਟ ਵੇਲੇ ਹਥਿਆਰ ਚੁੱਕਣ ਲਈ ਹੁਕਮ ਦਿੱਤਾ, ਕਿਉਂਕਿ ਉਹ ਉਸ ਵੇਲੇ ਦੁਸ਼ਮਣ ਨਾਲ ਭੇੜ ਕਰਨ ਦਾ ਵਿਚਾਰ ਰਖਦਾ ਸੀ। ਪਰ ਮਸ਼ੀਰਾਂ ਨੇ ਕਿਹਾ ਕਿ ਉਹ ਦਿਨ ਅਸ਼ੁਭ ਹੈ ਅਤੇ ਉਸ ਨੂੰ ਸ਼ੁਕਰਵਾਰ ਵਾਲੇ ਦਿਨ ਹਮਲਾ ਨਾ ਕਰਨ ਦੀ ਪ੍ਰਾਰਥਨਾ ਕੀਤੀ। ਉਹਨਾਂ ਨੇ ਉਸ ਨੂੰ ਕਿਹਾ ਕਿ ਉਹ ਸ਼ਨਿਚਰਵਾਰ ਤਕ ਹਮਲਾ ਨਾ ਕਰੇ, ਜਿਸ ਨੂੰ ਸ਼ੁਭ ਖਿਆਲ ਕਰਦੇ ਹਨ।

ਰਾਜੇ ਵਲੋਂ ਰਾਚੋਲ ਛੱਡਣ ਮਗਰੋਂ, ਅੰਦਰਲਿਆਂ ਨੇ ਇਕ ਦਰ ਖੋਲ੍ਹਿਆ ਅਤੇ ਇਕ ਹੀਜੜੇ ਕਪਤਾਨ ਨੇ ਦੋ ਸੌ ਘੋੜਿਆਂ, ਕੁਝ ਪਿਆਦਿਆਂ ਅਤੇ ਹਾਥੀਆਂ ਸਮੇਤ ਧਾਵਾ ਬੋਲ ਦਿੱਤਾ। ਉਹ ਦਰਿਆ ਕੰਢੇ ਰਾਜੇ ਦੇ ਐਨ ਪਹਿਲੂ ਵਲ ਰਿਹਾ। ਇਸ ਦਾ ਮੰਤਵ ਕੋਈ ਨਹੀਂ ਜਾਣ ਸਕਿਆ, ਹਰ ਕੋਈ ਆਪਣੇ ਅੰਦਾਜ਼ੇ ਲਾਉਂਦਾ ਰਿਹਾ। ਜਿਵੇਂ ਹੀ ਰਾਜਾ ਰੁਕਿਆ ਉਹ ਵੀ ਰੁਕ ਗਿਆ। ਉਹ ਆਪਣੇ ਗੁਪਤਚਰ ਹਮੇਸ਼ਾ ਰਾਜੇ ਦੇ ਕੈਂਪ ਵਿਚ ਰਖਦਾ ਸੀ ਤਾਂ ਜੋ ਦੇਖ ਸਕੇ ਕਿ ਕੀ ਕੁਝ ਵਾਪਰ ਰਿਹੈ ਤੇ ਲੜਾਈ ਦਾ ਅੰਤ ਕੀ ਹੋਵੇਗਾ। ਦੋਵੇਂ ਵੈਰੀ ਇਕ ਦੂਜੇ ਦੇ ਏਨਾ ਨੇੜੇ ਹੋਣ ਕਾਰਨ

---

2. ਕੋਮਰਬੇਰੀਆ ਬਨਾਮ ਕੁਮਾਰਵੀਰੱਯਾ
3. ਸੈਰੀਗਾਪਟਾਓ ਮੈਸੂਰ ਨੇੜਲੇ ਸ੍ਰੀਰੰਗਪੱਟਣ ਲਈ ਵਰਤਿਆ ਗਿਆ ਹੈ।

ਉਹਨਾਂ ਨੇ ਆਪਣੇ ਹਥਿਆਰ ਲਾਂਭੇ ਬਿਲਕੁਲ ਵੀ ਨਾ ਰਖੇ ਸਗੋਂ ਸਾਰੀ ਰਾਤ ਇਕ ਦੂਜੇ ਨੂੰ ਦੇਖਦੇ ਰਹੇ।

ਸ਼ਨਿਚਰਵਾਰ ਦਾ ਪਹੁ-ਫੁਟਾਲਾ ਹੁੰਦਿਆਂ ਹੀ ਰਾਜੇ ਦੇ ਕੈਂਪ ਅੰਦਰ ਢੋਲਾਂ ਨਗਾਰਿਆਂ ਤੇ ਹੋਰ ਸੰਗੀਤਕ ਸਾਜ਼ ਵੱਜ ਉੱਠੇ ਅਤੇ ਸਿਪਾਹੀਆਂ ਦੀ ਫੁੰਕਾਰ ਗੂੰਜ ਗਈ। ਜਾਪਦਾ ਸੀ ਜਿਵੇਂ ਆਸਮਾਨ ਧਰਤੀ ਤੇ ਡਿੱਗ ਪਵੇਗਾ। ਮੁੜ ਘੋੜਿਆਂ ਦੀ ਹਿਨਹਿਨਾਹਟ ਤੇ ਜ਼ੋਰਾ ਜ਼ੋਰੀ ਅਤੇ ਹਾਥੀਆਂ ਦੀ ਚਿੰਘਾੜ ਸ਼ੁਰੂ ਹੋ ਗਈ, ਇਸ ਦਾ ਵਰਣਨ ਕਰਨਾ ਅਸੰਭਵ ਜਾਪਦਾ ਹੈ। ਪਰ ਜੇ ਇਸ ਨੂੰ ਸਰਲ ਸੱਚੇ ਢੰਗ ਨਾਲ ਦੱਸਿਆ ਵੀ ਜਾਵੇ ਤਾਂ ਕੋਈ ਯਕੀਨ ਨਹੀਂ ਕਰੇਗਾ ਕਿ ਇਸ ਨੇ ਸੁਣਨ ਵਾਲਿਆਂ ਉਤੇ ਕਿਹੋ ਜਿਹਾ ਭੈਅ ਤੇ ਦਹਿਸ਼ਤ ਤਾਰੀ ਕੀਤੀ। ਇਥੋਂ ਤਕ ਕਿ ਉਹ ਬੰਦੇ ਜਿਨ੍ਹਾਂ ਨੇ ਇਹ ਘੋਰ ਨਾਦ ਕੀਤਾ ਸੀ ਉਹ ਵੀ ਇਸ ਨੂੰ ਸੁਣ ਕੇ ਕੰਬ ਉਠੇ ਅਤੇ ਦੁਸ਼ਮਣ ਨੇ ਵੀ ਆਪਣੇ ਵਲੋਂ ਕੋਈ ਘਟ ਸ਼ੋਰ ਨਹੀਂ ਕੀਤਾ ਤਾਂ ਜੋ ਜੇ ਤੁਸੀਂ ਕੁਝ ਪੁੱਛਣਾ ਚਾਹੋਗੇ ਤਾਂ ਤੁਸੀਂ ਆਪਣੀ ਆਵਾਜ਼ ਖੁਦ ਨਹੀਂ ਸੁਣ ਸਕੋਗੇ ਤੇ ਤੁਹਾਨੂੰ ਸੰਕੇਤਾਂ ਦੀ ਭਾਸ਼ਾ ਨਾਲ ਗੱਲ ਕਰਨੀ ਪਵੇਗੀ, ਕਿਉਂਕਿ ਹੋਰ ਕੋਈ ਢੰਗ ਨਹੀਂ ਜਿਸ ਨਾਲ ਤੁਸੀਂ ਆਪਣੇ ਆਪ ਨੂੰ ਸਮਝ ਸਕੋ। ਜਦ ਕੈਂਪ ਦੇ ਸਾਰੇ ਲੋਕੀਂ ਮੁਹਾਜ਼ ਤੇ ਪੁੱਜ ਗਏ ਤਾਂ ਸੂਰਜ ਚੜ੍ਹਿਆਂ ਘੰਟੇ ਬੀਤ ਚੁੱਕੇ ਸਨ। ਰਾਜੇ ਨੇ ਆਪਣੀਆਂ ਦੋ ਹਰਾਵਲ ਟੁਕੜੀਆਂ ਨੂੰ ਅੱਗੇ ਵਧਣ ਅਤੇ ਧਾਵਾ ਬੋਲਣ ਦਾ ਹੁਕਮ ਦਿੱਤਾ ਜਿਸ ਨਾਲ ਦੁਸ਼ਮਣ ਦਾ ਇਕ ਵੀ ਬੰਦਾ ਜ਼ਿੰਦਾ ਨਾ ਬਚ ਸਕੇ, ਅਤੇ ਤੁਰਤ ਫੁਰਤ ਇੰਜ ਕਰ ਦਿੱਤਾ ਗਿਆ। ਉਹਨਾਂ ਨੇ ਦੁਸ਼ਮਣ ਉਤੇ ਏਨੀ ਗਰਮਜੋਸ਼ੀ ਨਾਲ ਹੱਲਾ ਕੀਤਾ ਕਿ ਰਾਜੇ ਨੂੰ ਕਈ ਫੌਜੀ ਦਸਤੇ ਮੁਸਲਮਾਨਾਂ ਵਲੋਂ ਜ਼ਮੀਨ ਵਿਚ ਖੋਦੀਆਂ ਖਾਈਆਂ ਉਤੇ ਖੜੋਤੇ ਨਜ਼ਰ ਆਏ। ਮੁਸਲਿਮ ਤਿਆਰ-ਬਰ-ਤਿਆਰ ਸਨ ਜਿਵੇਂ ਕਿ ਉਹਨਾਂ ਨੂੰ ਉਮੀਦ ਸੀ ਕਿ ਰਾਜਾ ਆਪਣੀਆਂ ਸਮੂਹ ਫੌਜਾਂ ਨਾਲ ਉਹਨਾਂ ਨਾਲ ਉਲਝ ਪਵੇਗਾ ਅਤੇ ਯਦਲਕਾਓ ਤੇ ਉਸ ਦੇ ਅਫਸਰਾਂ ਨੂੰ ਇਵੇਂ ਹੀ ਭਾਂਸਿਆ, ਅਤੇ ਇਸੇ ਕਾਰਨ ਉਸ ਨੇ ਆਪਣਾ ਸਾਰਾ ਤੋਪਖਾਨਾ ਤਿਆਰ-ਬਰ-ਤਿਆਰ ਰਖਿਆ। ਉਹ ਉਸ ਸਮੇਂ ਦੀ ਉਡੀਕ ਵਿਚ ਸੀ ਜਦ ਆਪਣੀ ਮੁਖ ਫੌਜ ਦੀ ਸਾਹਸ ਭਰੀ ਬਿਰਤੀ ਕਾਰਨ ਜ਼ਰੂਰਤ ਪੈਣ ਤੇ ਉਸ ਦੇ ਸਿਪਾਹੀ ਦੁਸ਼ਮਣ ਦੀਆਂ ਸਫਾਂ ਵਿਚ ਕਤਲੇਆਮ ਸ਼ੁਰੂ ਕਰ ਦੇਣਗੇ। ਫੇਰ ਉਹ ਆਪਣੇ ਤੋਪਖਾਨੇ ਨੂੰ ਉਪਰ ਲਿਆਉਣ ਅਤੇ ਉਹਨਾਂ ਨੂੰ ਤਬਾਹ ਕਰਨ ਦਾ ਵਿਚਾਰ ਰਖਦਾ ਸੀ। ਪਰ ਜਦ ਉਸ ਨੇ ਉਹਨਾਂ ਵਲੋਂ ਬੋਲੇ ਜਾਣ ਵਾਲੇ ਧਾਵੇ ਦਾ ਰਉਂ-ਰੁਖ ਦੇਖਿਆ ਤਾਂ ਯਦਲਕਾਓ ਨੂੰ ਇਹ ਯੋਜਨਾ ਤਰਕ ਕਰਨੀ ਪਈ ਜੋ ਉਸ ਨੂੰ ਆਪਣੀ ਰਾਖੀ ਲਈ ਸਭ ਤੋਂ ਵਧੀਆ ਜਾਪੀ, ਅਤੇ ਉਸ ਨੇ ਸਮੁੱਚੇ ਤੋਪਖਾਨੇ ਨੂੰ ਤੁਰੰਤ ਗੋਲਾਬਾਰੀ ਕਰਨ ਦਾ ਹੁਕਮ ਦਿੱਤਾ, ਜਿਸ ਦੇ ਛੁੱਟਦਿਆਂ ਹੀ ਭਾਰੀ ਗੋਲਾਬਾਰੀ ਕਾਰਨ ਦੁਸ਼ਮਣ ਦਾ ਭਾਰੀ ਨੁਕਸਾਨ ਹੋਇਆ। ਬਹੁਤ ਸਾਰੇ

ਘੋੜੇ, ਪਿਆਦੇ ਅਤੇ ਬਹੁਤ ਸਾਰੇ ਹਾਥੀ ਮਾਰੇ ਗਏ ਅਤੇ ਰਾਜੇ ਦੀਆਂ ਫੌਜਾਂ ਨੂੰ ਮਜਬੂਰ ਹੋ ਕੇ ਪਿੱਛੇ ਹਟਣਾ ਪਿਆ। ਜਿਵੇਂ ਹੀ ਮੁਸਲਮਾਨਾਂ ਨੇ ਦੁਸ਼ਮਣ ਨੂੰ ਰਣਖੇਤਰ ਵਿਚੋਂ ਭੱਜਦੇ ਤੱਕਿਆ ਉਹਨਾਂ ਨੇ ਅੰਨ੍ਹੇ ਵਾਹ ਗੋਲੀ ਦਾਗ ਦਿੱਤੀ। ਇਥੋਂ ਤਕ ਕਿ ਕਾਠੀ ਤੇ ਬੈਠਾ ਇਕ ਵੀ ਬੰਦਾ ਨਾ ਬਚਿਆ ਨਾ ਹੀ ਕਿਸੇ ਦਾ ਮੂੰਹ ਦੁਸ਼ਮਣ ਵਲ ਰਿਹਾ, ਸਗੋਂ ਰਾਜੇ ਦੀਆ ਸਾਰੀਆਂ ਫੌਜਾਂ ਭੱਜਣ ਲੱਗੀਆਂ, ਅਤੇ ਮੁਸਲਮਾਨ ਉਹਨਾਂ ਦੇ ਪਿਛੇ ਅੱਧੇ ਲੀਗ ਫਾਸਲੇ ਤਕ ਉਹਨਾਂ ਦਾ ਭੁਰਥਾ ਬਣਾਉਂਦੇ ਭੱਜੇ ਗਏ। ਜਦ ਰਾਜੇ ਨੇ ਦੇਖਿਆ ਕਿ ਉਸ ਦੀਆਂ ਫੌਜਾਂ ਕਿੰਨੀ ਬੁਰੀ ਤਰ੍ਹਾਂ ਭੱਜ ਖੜੀਆਂ ਹੋਈਆਂ ਹਨ ਤਾਂ ਉਹ ਚਿੱਲਾਉਣ ਲੱਗਾ ਕਿ ਉਹ ਗ਼ੱਦਾਰ ਸਨ। ਉਹ ਆਪਣੇ ਪਾਸੇ ਦੇ (ਗ਼ੱਦਾਰਾਂ) ਨਾਲ ਸਿੱਝੇਗਾ, ਅਤੇ ਚੂੰਕਿ ਉਹਨਾਂ ਸਭਨਾਂ ਨੇ ਤਾਂ ਮਰਨਾ ਹੀ ਹੈ, ਉਹ ਰੀਤ ਅਨੁਸਾਰ ਬਹਾਦਰੀ ਨਾਲ ਲੜਦੇ ਹੋਏ ਕਿਉਂ ਨਹੀਂ ਮਰਦੇ। "ਮੇਰੇ ਨਾਲ ਕੌਣ ਆ ਕੇ ਖੜ੍ਹਾ ਹੁੰਦਾ ਹੈ ?" ਉਹ ਪਿਟਿਆ। ਤੁਰਤ ਫੁਰਤ ਉਹ ਸਾਰੇ ਲਾਰਡ ਤੇ ਕਪਤਾਨ, ਜੋ ਉਸ ਨਾਲ ਪੱਖ ਪੂਰਨ ਲਈ ਤਿਆਰ ਖੜ੍ਹੇ ਸਨ, ਆ ਕੇ ਉਸ ਕੋਲ ਜਮ੍ਹਾ ਹੋ ਗਏ ਅਤੇ ਰਾਜੇ ਨੇ ਕਿਹਾ ਕਿ ਉਹ ਦਿਨ ਆ ਢੁੱਕਾ ਹੈ ਜਦ ਯਦਲਕਾਓ ਡੀਂਗ ਮਾਰੇਗਾ ਕਿ ਉਸ ਨੇ ਇਸ ਦਿਨ ਸਭ ਤੋਂ ਵੱਡੇ ਲਾਰਡ ਨੂੰ ਕਤਲ ਕਰ ਦਿੱਤਾ ਹੈ ਪਰ ਉਹ ਇਹ ਡੀਂਗ ਕਦੇ ਨਾ ਮਾਰੇ ਕਿ ਉਸ ਨੇ ਉਸ ਨੂੰ ਹਰਾ ਦਿੱਤਾ ਹੈ। ਫੇਰ ਉਸ ਨੇ ਆਪਣੀ ਉਂਗਲੀ ਵਿਚੋਂ ਇਕ ਛਾਪ ਕੱਢੀ ਅਤੇ ਆਪਣੇ ਨਫਰਾਂ ਵਿਚੋਂ ਇਕ ਨੂੰ ਦੇ ਦਿੱਤੀ ਤਾਂ ਜੋ ਉਹ ਉਸ ਦੀ ਮੌਤ ਦੇ ਚਿੰਨ੍ਹ ਵਜੋਂ ਉਸ ਦੀਆਂ ਰਾਣੀਆਂ ਨੂੰ ਦਿਖਲਾ ਸਕੇ, ਤਾਂ ਜੋ ਉਹ ਰੀਤ ਅਨੁਸਾਰ ਸਤੀ ਹੋ ਸਕਣ। ਫੇਰ ਉਹ ਇਕ ਘੋੜੇ ਤੇ ਸਵਾਰ ਹੋਇਆ ਅਤੇ ਆਪਣੀਆਂ ਬਾਕੀ ਬਚੀਆਂ ਡਿਵੀਜ਼ਨਾਂ ਸਮੇਤ ਅਗੇ ਵਧਿਆ ਤੇ ਹੁਕਮ ਦਿੱਤਾ ਕਿ ਉਹ ਹਰ ਭਗੌੜੇ ਫੌਜੀ ਨੂੰ ਬੇਰਹਿਮੀ ਨਾਲ ਕਤਲ ਕਰ ਸੁੱਟਣ। ਜਿਵੇਂ ਹੀ ਇਹਨਾਂ ਮਗਰਲਿਆਂ ਨੇ ਦੇਖਿਆ ਕਿ ਉਹਨਾਂ ਦੇ ਸਾਥੀਆਂ ਵਲੋਂ ਉਹਨਾਂ ਦਾ ਸਵਾਗਤ ਕਿੰਜ ਹੋਇਆ ਹੈ ਉਹ ਮਜਬੂਰ ਹੋ ਕੇ ਪਿਛੇ ਮੁੜ ਪਏ ਅਤੇ ਦੁਸ਼ਮਣ ਤੇ ਹੱਲਾ ਬੋਲਿਆ। ਉਹਨਾਂ ਦਾ ਧਾਵਾ ਇੰਜ ਸੀ ਕਿ ਮੁਸਲਮਾਨਾਂ ਵਿਚੋਂ ਇਕ ਜਣਾ ਵੀ ਉਹਨਾਂ ਦਾ ਸਾਹਮਣਾ ਨਾ ਕਰ ਸਕਿਆ, ਕਿਉਂਕਿ ਪਿੱਛਾ ਕਰਨ ਵਾਲਿਆਂ ਲਈ ਮੁਸਲਮਾਨ ਡਾਢੀ ਅਫਰਾ ਤਫਰੀ ਦੀ ਹਾਲਤ ਵਿਚ ਸਨ। ਮੁਸਲਮਾਨਾਂ ਵਿਚ ਪਈ ਅਫਰਾ ਤਫਰੀ ਏਨੀ ਵੱਡੀ ਸੀ ਅਤੇ ਉਹਨਾਂ ਦੀਆਂ ਫੌਜਾਂ ਵਿਚ ਏਨੀ ਤਬਾਹੀ ਮੱਚੀ ਸੀ ਕਿ ਉਹਨਾਂ ਨੇ ਉਸ ਕੈਂਪ ਦੀ ਰਾਖੀ ਕਰਨ ਦੀ ਵੀ ਕੋਸ਼ਿਸ਼ ਨਹੀਂ ਕੀਤੀ ਜਿਸ ਨੂੰ ਉਹਨਾਂ ਨੇ ਏਨੀ ਮਜ਼ਬੂਤੀ ਨਾਲ ਤੇ ਏਨੀਆਂ ਵਲਗਣਾਂ ਮਾਰ ਕੇ ਬਣਾਇਆ ਸੀ, ਸਗੋਂ ਹਾਰੇ ਹੋਏ ਬੰਦਿਆਂ ਵਾਂਗ ਉਹਨਾਂ ਨੇ ਆਪਣੀਆਂ ਜਾਨਾਂ ਬਚਾਉਣ ਲਈ ਦਰਿਆ ਵਿਚ ਛਾਲਾਂ ਮਾਰ ਦਿੱਤੀਆਂ। ਫੇਰ ਉਹਨਾਂ ਦੇ ਪਿਛੇ ਰਾਜੇ ਦੀਆਂ ਫੌਜਾਂ ਤੇ ਹਾਥੀ ਵੱਡੀ ਗਿਣਤੀ ਵਿਚ ਆ ਗਏ

ਜਿਨ੍ਹਾਂ ਨੇ ਮਗਰੋਂ ਉਹਨਾਂ ਦੀ ਅਸੀਮ ਤਬਾਹੀ ਕੀਤੀ, ਕਿਉਂਕਿ ਉਹਨਾਂ ਨੇ ਹਾਥੀਆਂ ਸਮੇਤ ਸਿਪਾਹੀ ਫੜ ਲਏ ਅਤੇ ਉਹਨਾਂ ਨੂੰ ਟੋਟੇ ਟੋਟੇ ਕਰ ਸੁੱਟਿਆ, ਜਦ ਕਿ ਹੋਦਿਆਂ ਤੇ ਬੈਠਣ ਵਾਲਿਆਂ ਨੇ ਅਣਗਿਣਤ ਲੋਕਾਂ ਨੂੰ ਜ਼ਿਬਾਹ ਕੀਤਾ।

ਦੁਸ਼ਮਣ ਦਾ ਪਿੱਛਾ ਕਰਦੀਆਂ ਫੌਜਾਂ ਇਸੇ ਤਰ੍ਹਾਂ ਵਧਦੀਆਂ ਰਹੀਆਂ। ਦਰਿਆ ਤੇ ਪੁੱਜ ਕੇ ਉਸ ਨੇ ਕੈਂਪ ਛੱਡ ਕੇ ਜਾਣ ਵਾਲੀਆਂ ਬਹੁਤ ਸਾਰੀਆਂ ਔਰਤਾਂ ਤੇ ਮੁੰਡਿਆਂ ਨੂੰ ਮੋਏ ਦੇਖਿਆ। ਘੋੜੇ ਤੇ ਮਨੁੱਖ ਇਕ ਦੂਜੇ ਨੂੰ ਚਿੰਮੜੇ ਹੋਏ ਸਨ ਜੋ ਭੱਜ ਨਾ ਸਕੇ ਕਿਉਂਕਿ ਦਰਿਆ ਵਿਚ ਬਹੁਤ ਪਾਣੀ ਸੀ — ਅਤੇ ਰਾਜੇ ਦੀਆਂ ਫੌਜਾਂ ਕੰਢੇ ਤੇ ਖੜੀਆਂ ਸਨ ਅਤੇ ਜਦ ਵੀ ਕੋਈ ਬੰਦਾ ਸਾਹਮਣੇ ਆਉਂਦਾ ਝਟਕਾ ਦਿੱਤਾ ਜਾਂਦਾ ਸੀ ਅਤੇ ਜੋ ਘੋੜੇ ਦਰਿਆ ਦੇ ਕੰਢੇ ਚੜ੍ਹਣ ਦਾ ਯਤਨ ਕਰਦੇ ਸਨ, ਨਹੀਂ ਚੜ੍ਹ ਸਕੇ ਤੇ ਪਿੱਛੇ ਆਦਮੀਆਂ ਉਤੇ ਡਿੱਗ ਪਏ ਜਿਸ ਨਾਲ ਦੋਵਾਂ ਵਿਚੋਂ ਕੋਈ ਵੀ ਨਾ ਬਚ ਸਕਿਆ, ਅਤੇ ਹਾਥੀ ਨਦੀ ਵਿਚ ਉਤਰ ਗਏ ਅਤੇ ਜੋ ਉਹਨਾਂ ਦੇ ਹੱਥ ਆਏ ਉਹਨਾਂ ਨੂੰ ਜ਼ਾਲਮਾਨਾ ਢੰਗ ਨਾਲ ਮਾਰ ਦਿੱਤਾ ਗਿਆ। ਜੋ ਅੱਖਾਂ ਸਾਹਮਣਿਉਂ ਗੁਜ਼ਰਿਆ, ਮੈਂ ਕਹਿੰਦਾ ਹਾਂ ਕਿ ਉਸ ਨੂੰ ਦੇਖ ਕੇ ਰਾਜੇ ਨੇ ਫੌਜਾਂ ਨੂੰ ਪਿੱਛੇ ਹਟਣ ਦਾ ਹੁਕਮ ਦੇ ਦਿੱਤਾ ਤੇ ਕਿਹਾ ਕਿ ਅਣਗਿਣਤ ਉਹ ਲੋਕ ਮਾਰੇ ਗਏ ਸਨ ਜੋ ਮੌਤ ਦੇ ਹੱਕਦਾਰ ਨਹੀਂ ਸਨ ਤੇ ਨਾ ਹੀ ਉਹਨਾਂ ਦਾ ਕੋਈ ਕਸੂਰ ਸੀ। ਇਸ ਹੁਕਮ ਤੇ ਸਭ ਕਪਤਾਨਾਂ ਵਲੋਂ ਤੁਰਤ ਢੋਲ ਚੜ੍ਹਾਏ ਗਏ ਅਤੇ ਹਰ ਕਿਸੇ ਨੇ ਆਪਣੀਆਂ ਫੌਜਾਂ ਪਿਛੇ ਪਰਤਾ ਲਈਆਂ।

ਫੇਰ ਰਾਜਾ ਯਦਲਕਾਓ ਦੇ ਕੈਂਪ ਵਲ ਵਧ ਗਿਆ ਤੇ ਉਸ ਦੇ ਟੈਂਟ ਵਿਚ ਆਰਾਮ ਕਰਨ ਲੱਗਾ, ਪਰ ਬਹੁਤ ਸਾਰੇ ਕਪਤਾਨਾਂ ਨੇ ਉਸ ਦੇ ਇਸ ਆਰਾਮ ਦੇ ਵਤੀਰੇ ਦੇ ਵਿਰੁਧ ਬੋਲਿਆ ਤੇ ਕਿਹਾ ਕਿ ਉਸ ਨੂੰ ਆਪਣੇ ਸਾਰੇ ਦੁਸ਼ਮਣਾਂ ਦੀ ਸੰਪੂਰਨ ਤਬਾਹੀ ਦਾ ਕੰਮ ਪੂਰਾ ਕਰਨਾ ਚਾਹੀਦਾ ਹੈ, ਅਤੇ ਉਹ ਉਸ ਨੂੰ ਇੰਜ ਕਰ ਕੇ ਦੱਸਣਗੇ। ਜੇ ਉਹ ਖੁਦ ਇੰਜ ਨਹੀਂ ਕਰਨਾ ਚਾਹੁੰਦਾ ਤਾਂ ਘੱਟੋ ਘੱਟ ਉਹ ਉਹਨਾਂ ਵਿਚੋਂ ਕੁਝ ਨੂੰ ਇਹ ਕਰਨ ਦਾ ਹੁਕਮ ਦੇਵੇ, ਅਤੇ ਕਿ ਜਦ ਤਕ ਦਿਨ ਨਹੀਂ ਛਿਪ ਜਾਂਦਾ ਪਿੱਛਾ ਕਰਨਾ ਛੱਡਣਾ ਅਕਲਮੰਦੀ ਨਹੀਂ ਹੈ। ਜਿਸ ਦਾ ਜਵਾਬ ਰਾਜੇ ਨੇ ਇਹ ਦਿੱਤਾ ਕਿ ਅਥਾਹ ਬੇਕਸੂਰ ਲੋਕ ਮਰ ਚੁਕੇ ਹਨ, ਕਿ ਜੇ ਯਦਲਕਾਓ ਨੇ ਉਸ ਨਾਲ ਬੁਰਾ ਕੀਤਾ ਸੀ ਤਾਂ ਉਹ ਪਹਿਲਾਂ ਹੀ ਕਾਫੀ ਭੁਗਤ ਚੁੱਕਾ ਹੈ, ਅਤੇ ਹੋਰ ਵੀ, ਉਸ ਨੂੰ ਇਹ ਚੰਗਾ ਨਹੀਂ ਲੱਗਦਾ ਕਿਉਂਕਿ ਜਿੱਤਣ ਲਈ ਰਾਚੋਲ ਉਹਨਾਂ ਦੇ ਪਿਛੇ ਰਹਿ ਗਿਆ ਹੈ। ਉਹਨਾਂ ਨੂੰ ਅੱਗੇ ਵਧਣਾ ਚਾਹੀਦਾ ਹੈ, ਸਗੋਂ ਉਹਨਾਂ ਨੂੰ ਉਸ ਦੇ ਜਿੱਤਣ ਲਈ ਤਿਆਰੀ ਕਰਨੀ ਚਾਹੀਦੀ ਹੈ। ਇਸ ਲਈ ਹੁਣੇ ਤੋਂ ਹੀ ਨਵੇਂ ਤੇ ਵਧੀਆ ਢੰਗ ਨਾਲ ਘਿਰਾਉ ਕਰਨਾ ਪਵੇਗਾ। ਇਸ ਸਭ ਕੁਝ ਦੌਰਾਨ ਰਾਜੇ ਨੂੰ ਇਸ ਗੱਲ ਨੇ ਪ੍ਰੇਰਿਆ ਸੀ ਕਿ ਕਿਉਂਕਿ ਯਦਲਕਾਉ ਏਨੇ ਸਾਰੇ ਬੰਦੇ ਅਤੇ ਏਨੀ ਵੱਡੀ

ਇੱਜ਼ਤ ਗੁਆ ਬੈਠਾ ਹੈ, ਅਤੇ ਵਾਸਤਵ ਵਿਚ ਆਪਣੀ ਸਾਰੀ ਤਾਕਤ ਖੋਹ ਬੈਠਾ ਹੈ ਕਿ ਉਹ ਹੋਰ ਬਹੁਤ ਜ਼ਿੰਦਾ ਨਹੀਂ ਰਹਿਣਾ ਚਾਹੇਗਾ ਉਹ ਰਣਖੇਤਰ ਵਿਚ ਮੋਇਆ ਪਿਆ ਹੋਵੇਗਾ, ਜੋ ਵਾਸਤਵ ਵਿਚ ਇੰਜ ਨਹੀਂ ਸੀ। ਸਗੋਂ ਇਸ ਸਮੇਂ ਦੌਰਾਨ ਉਹ ਸੇਫਲਰਿਮ ਦੇ ਪਹਿਰੇ ਹੇਠ ਰਿਹਾ ਸੀ। ਉਹ ਜੋ ਹੁਣ ਆਪਣੇ ਆਪ ਨੂੰ ਅਕਾਡਾਕੋ[4] ਸੱਦਦਾ ਹੈ ਅਤੇ ਬੇਲਗਾਮ ਦਾ ਲਾਰਡ ਹੈ ਜਿਸ ਨੇ ਇਸ ਘਟਨਾ ਤੋਂ ਡਰਦਿਆਂ ਧੋਖੇ ਨਾਲ ਗੱਲ ਘੜ ਲਈ ਕਿ ਯਦਲਕਾਓ ਨੇ ਉਸ ਨੂੰ ਉਸ ਦੀਆਂ ਸਮੂਹ ਫੌਜਾਂ ਸਣੇ ਆਪਣੀ ਰਾਖੀ ਲਈ ਚੁਣਿਆ ਸੀ ਜਿਨ੍ਹਾਂ ਵਿਚੋਂ ਉਸ ਕੋਲ ਚਾਰ ਸੌ ਤੋਪਖਾਨਾ ਸੀ। ਜਦ ਉਸ ਨੇ ਦੇਖਿਆ ਕਿ ਸਿਪਾਹੀ ਕਿਵੇਂ ਭੱਜ ਰਹੇ ਹਨ ਅਤੇ ਕਿਵੇਂ ਬੁਰੀ ਤਰ੍ਹਾਂ ਉਹਨਾਂ ਦੀ ਹਾਰ ਹੋਈ ਹੈ। ਉਸ ਨੇ ਯਦਲਕਾਓ ਨੂੰ ਕਿਹਾ, "ਹਜ਼ੂਰ! ਜੇ ਤੁਸੀਂ ਜ਼ਿੰਦਾ ਰਹਿਣਾ ਚਾਹੁੰਦੇ ਹੋ ਤਾਂ ਮੇਰੇ ਪਿੱਛੇ ਆਉ।" ਯਦਲਕਾਓ ਨੇ ਇਕ ਹਾਥੀ ਉਤੇ ਪਨਾਹ ਲਈ। ਉਹ ਆਪਣਾ ਕੈਂਪ ਤੇ ਹੋਰ ਨਿੱਕ ਸੁੱਕ ਛੱਡ ਕੇ ਉਸ ਦੇ ਪਿੱਛੇ ਚਲ ਪਿਆ ਅਤੇ ਚੂੰਕਿ ਅਕਾਡਾਕੋ ਚਾਹੁੰਦਾ ਸੀ ਕਿ ਉਹ ਸੜਕ ਰਾਹੀਂ ਯਾਤਰਾ ਕਰੇ, ਉਸ ਨੇ ਨਦੀ ਦਾ ਪਾੜ ਦੇਖਣ ਦੀ ਪਰਵਾਹ ਨਹੀਂ ਕੀਤੀ। ਦੱਖਣ ਦਿਸ਼ਾ ਦੇ ਪਹਾੜੀ ਸਿਲਸਿਲੇ ਦੁਆਲੇ ਭੌਂਦਾ ਉਹ ਉਸ ਰਸਤੇ ਗਿਆ।

ਪੁੱਛਿਆ ਜਾ ਸਕਦਾ ਹੈ ਕਿ ਉਸ ਕਪਤਾਨ ਦਾ ਕੀ ਬਣਿਆ ਜਿਹੜਾ ਆਪਣੇ ਦੋ ਸੌ ਘੋੜ ਸਵਾਰਾਂ, ਹਾਥੀਆਂ ਅਤੇ ਪਿਆਦਾ ਫੌਜ ਨਾਲ ਰਾਚੋਲ ਤੋਂ ਮਟਰ ਗਸ਼ਤੀ ਕਰਨ ਨਿਕਲਿਆ ਸੀ। ਮੇਰਾ ਕਹਿਣਾ ਹੈ ਕਿ ਰਣਖੇਤਰ ਵਿਚ ਕੀ ਵਾਪਰ ਰਿਹਾ ਹੈ, ਉਸ ਨੇ ਇਸ ਗੱਲ ਦੀ ਪੂਰੀ ਸੂਹ ਰੱਖੀ। ਜਿਵੇਂ ਹੀ ਉਸ ਨੂੰ ਪਤਾ ਲੱਗਾ ਕਿ ਯਦਲਕਾਓ ਹਾਰ ਗਿਆ ਹੈ ਉਸ ਨੇ ਮੁੜ ਨਿਵਾਸ ਸਥਾਨ ਵਿਚ ਜਾ ਸ਼ਰਣ ਲਈ। ਪਰ ਅੰਦਰਲੇ ਉਸ ਨੂੰ ਵਾਪਸ ਲੈਣ ਦਾ ਵਿਚਾਰ ਨਹੀਂ ਰਖਦੇ ਸਨ। ਉਥੇ ਉਸ ਦੇ ਹੀ ਸ਼ਹਿਰ ਵਿਚਲੇ ਇਕ ਕਪਤਾਨ ਵਿਚਾਲੇ ਝਗੜਾ ਖੜਾ ਹੋ ਗਿਆ। ਉਸ ਨੇ ਇਹ ਦੇਖ ਕੇ ਕਿ ਉਹ ਉਸ ਨੂੰ ਦਾਖਲ ਨਹੀਂ ਹੋਣ ਦੇਣਗੇ, ਸੋਚਣ ਤੇ ਮਜਬੂਰ ਹੋ ਗਿਆ ਕਿ ਆਪਣੇ ਆਪ ਨੂੰ ਕਿਵੇਂ ਬਚਾਇਆ ਜਾਵੇ। ਉਸ ਨੇ ਹੋਰ ਹੇਠਾਂ ਇਕ ਹੋਰ ਪਾੜ ਰਾਹੀਂ ਨਦੀ ਪਾਰ ਕਰਕੇ ਇੰਜ ਕੀਤਾ। ਬਹੁਤਿਆਂ ਦਾ ਵਿਸ਼ਵਾਸ ਇਹ ਸੀ ਕਿ ਉਹ ਜੋ ਸ਼ਹਿਰ ਦੇ ਅੰਦਰ ਸੀ ਸੋਚਦਾ ਸੀ ਕਿ ਹੁਣ ਉਹ ਇਸ ਸ਼ਹਿਰ ਨੂੰ ਆਪਣੇ ਅਧੀਨ ਰਖੇਗਾ, ਅਤੇ ਉਹ ਇੰਜ ਅਮੀਰ ਬਣ ਜਾਵੇਗਾ, ਅਤੇ ਇਸੇ ਕਾਰਨ ਕਪਤਾਨ ਨੂੰ ਅੰਦਰ ਲੈਣ ਤੋਂ ਇਨਕਾਰੀ ਸੀ।

---

4. ਅਸਦ ਖਾਂ

# ਅਧਿਆਇ 10

## ਮੁਸਲਮਾਨਾਂ ਤੋਂ ਲਏ ਗਏ ਲੁੱਟ ਦੇ ਮਾਲ ਬਾਰੇ, ਰਾਜੇ ਨੇ ਸਾਰੇ ਮੁਰਦੇ ਕਿਵੇਂ ਫੂਕੇ ਬਾਰੇ, ਅਤੇ ਕ੍ਰਿਸਟੋਵੋ ਡੀ ਫਿਗਿਰੇਡੋ ਨੇ ਕੀ ਕੀਤਾ, ਆਦਿ ਬਾਰੇ

ਇੰਜ, ਰਾਜੇ ਨੇ ਕੈਂਪ ਵਿਚ ਆਉਣ ਮਗਰੋਂ, ਮੂਰਾਂ ਵਲੋਂ ਛੱਡਿਆ ਲੁੱਟ ਦਾ ਮਾਲ ਇਕੱਤਰ ਕਰਨ ਦਾ ਹੁਕਮ ਦਿੱਤਾ। ਉਹਨਾਂ ਵਿਚ ਪੰਜ ਕਪਤਾਨ ਸਨ ਜਿਨ੍ਹਾਂ ਨੂੰ ਕੈਦੀ ਬਣਾ ਲਿਆ ਗਿਆ (ਉੱਚਤਮ ਪਦਾਂ ਵਾਲੇ ਮੋਇਆਂ ਵਿਚ ਪਏ ਸਨ)। ਉਹਨਾਂ ਵਿਚੋਂ ਸਭ ਤੋਂ ਪ੍ਰਮੁਖ ਸਲਾਬਤਕੋ (ਸਲਾਬਤ ਖਾਂ) ਸੀ ਜੋ ਯਦਲਕਾਓ ਦੀਆਂ ਫੌਜਾਂ ਦਾ ਕੈਪਟਨ ਜਨਰਲ ਸੀ। ਉਸ ਨੇ ਜੰਗ ਵਿਚ ਆਪਣੀ ਰਾਖੀ ਲਈ ਪੰਜ ਸੌ ਪੁਰਤਗੇਜ਼ੀ ਭਗੌੜੇ ਰਖੇ ਹੋਏ ਸਨ ਜੋ ਮੁਸਲਮਾਨਾਂ ਨਾਲ ਸਨ। ਜਿਵੇਂ ਹੀ ਇਸ ਸਲਾਬਤਕੋ ਨੇ ਦੇਖਿਆ ਕਿ ਉਸ ਦੀ ਫੌਜ ਹਾਰ ਗਈ ਹੈ, ਉਸ ਨੇ ਬੰਦਿਆਂ ਨੂੰ ਇਕੱਠਾ ਕਰਨ ਤੇ ਜਥਾ ਬਣਾਉਣ ਦਾ ਯਤਨ ਕੀਤਾ ਪਰ ਇੰਜ ਨਹੀਂ ਕਰ ਸਕਿਆ ਕਿਉਂਕਿ ਉਹਨਾਂ ਵਿਚੋਂ ਇਕ ਵੀ ਐਸਾ ਨਹੀਂ ਸੀ ਜੋ ਆਪਣੇ ਆਪ ਨੂੰ ਬਚਾਉਣਾ ਨਹੀਂ ਚਾਹੁੰਦਾ ਸੀ। ਅਤੇ ਹਾਰ ਨੂੰ ਮੌਤ ਨਾਲੋਂ ਭੈੜਾ ਸਮਝਦਿਆਂ ਉਹ ਰਾਜੇ ਦੀ ਫੌਜ ਵਿਚਾਲੇ ਜਾ ਕੁੱਦਿਆ ਤੇ ਉਹਨਾਂ ਦੇ ਆਹੂ ਲਾਹੁਣ ਲੱਗਾ ਅਤੇ ਇਹੋ ਜਿਹੇ ਹੈਰਾਨਕੁਨ ਕਾਰਜ ਕੀਤੇ ਕਿ ਮਗਰੋਂ ਵੀ ਉਸ ਦੇ ਤੇ ਉਸ ਦੇ ਪੁਰਤਗੇਜ਼ ਸਾਥੀ ਯਾਦ ਕੀਤੇ ਜਾਂਦੇ ਰਹੇ, ਉਹਨਾਂ ਵਲੋਂ ਕੀਤੇ ਹਮਲੇ ਤੇ ਕਾਰਜ ਇਸ ਕਦਰ ਹੈਰਾਨ ਕਰਨ ਵਾਲੇ ਸਨ। ਇਸ ਕਾਰਨ ਉਹਨਾਂ ਨੇ ਉਹਨਾਂ ਨੂੰ ਲੰਘ ਜਾਣ ਦਿੱਤਾ ਅਤੇ ਫੌਜਾਂ ਦੇ ਧੁਰ ਅੰਦਰ ਏਨੇ ਵੜ ਗਏ ਕਿ ਰਾਜੇ ਦੇ ਅੰਗ ਰੱਖਿਅਕਾਂ ਦੇ ਐਨ ਨੇੜੇ ਪੁੱਜ ਗਏ। ਉਥੇ ਸਲਾਬਤਕੋ ਦਾ ਘੋੜਾ ਮਾਰਿਆ ਗਿਆ। ਉਸ ਨੂੰ ਕੁਮਕ ਪੁਚਾਉਣ ਲਈ ਪੁਰਤਗੇਜ਼ਾਂ ਨੇ ਬੜੇ ਜੱਫਰ ਜਾਲੇ ਅਤੇ ਐਨੇ ਬੰਦਿਆਂ ਦਾ ਘਾਣ ਕੀਤਾ ਕਿ ਉਹ ਚੌੜੀ ਸੜਕ ਪਿਛੇ ਛੱਡ ਆਏ ਜਿਥੇ ਦਾਖਲ ਹੋਣ ਦਾ ਸਾਹਸ ਕੋਈ ਨਹੀਂ ਕਰ ਸਕਦਾ ਸੀ। ਇਸ ਤੋਂ ਇਲਾਵਾ ਉਹ ਏਨੇ ਵਧੀਆ ਲੜੇ ਕਿ ਉਹ ਸਲਾਬਤਕੋ ਲਈ ਇਕ ਹੋਰ ਘੋੜਾ ਲੈ ਆਏ। ਇਸ ਦੀ ਪਿੱਠ ਤੇ ਸਵਾਰ ਹੁੰਦੇ ਹੀ ਉਹ ਭੇਡਾਂ ਦੇ ਇਜੜ ਵਿਚ ਇਕ ਖੂੰਖਾਰ ਭੇੜੀਏ ਵਾਂਗ ਬਿਫਰ ਉਠਿਆ। ਪਰ ਪਹਿਲਾਂ ਹੀ ਉਹ ਲੋਕ ਐਨੇ ਥੱਕ ਟੁੱਟ ਚੁਕੇ ਸਨ, ਅੰਗ ਅੰਗ ਤੋਂ ਐਨੇ ਜ਼ਖਮੀ ਹੋ ਚੁਕੇ ਸਨ ਅਤੇ ਦੁਸ਼ਮਣ ਦੇ ਘੇਰੇ ਵਿਚ

ਇੰਜ ਆ ਚੁੱਕੇ ਸਨ (ਕਿਉਂਕਿ ਉਹਨਾਂ ਉਤੇ ਹਰ ਪਾਸਿਉਂ ਹੱਲਾ ਬੋਲਿਆ ਗਿਆ) ਕਿ ਆਖਰਕਾਰ ਸਲਾਬਤਕੋ[1] ਨੂੰ ਉਸ ਦੇ ਘੋੜੇ ਸਣੇ ਪਟਕਾ ਕੇ ਸੁਟ ਦਿੱਤਾ ਗਿਆ ਅਤੇ ਉਸ ਦੀ ਸਹਾਇਤਾ ਕਰਨ ਵਾਲੇ ਸਾਰੇ ਪੁਰਤਗੇਜ਼ੀ ਮਾਰੇ ਜਾ ਚੁਕੇ ਸਨ। ਇਕ ਵੀ ਬਾਕੀ ਨਾ ਬਚਿਆ, ਅਤੇ ਉਹ ਖੁਦ ਵੀ ਥਾਂ ਥਾਂ ਤੋਂ ਫੱਟੜ ਹੋ ਚੁੱਕਾ ਸੀ। ਉਸ ਨੂੰ ਕੈਦੀ ਬਣਾ ਲਿਆ ਗਿਆ।

ਲੁੱਟ ਦੇ ਮਾਲ ਵਿਚ ਚਾਰ ਹਜ਼ਾਰ ਓਰਮਜ਼ ਘੋੜੇ, ਸੌ ਹਾਥੀ, ਕੁਝ ਛੋਟੀਆਂ ਤੋਪਾਂ ਤੋਂ ਛੁੱਟ ਚਾਰ ਸੌ ਭਾਰੀ ਤੋਪਾਂ, ਨੌਂ ਸੌ ਤੋਪ-ਗੱਡੀਆਂ ਤੋਂ ਛੁੱਟ ਬਹੁਤ ਸਾਰੇ ਟੈਂਟ ਤੇ ਖੇਮੇ ਸਨ। ਮੈਂ ਲਾਦੂ ਘੋੜਿਆਂ, ਬਲਦਾਂ ਅਤੇ ਹੋਰ ਜੰਗਲੀ ਜਾਨਵਰਾਂ ਦਾ ਲੇਖਾ ਜੋਖਾ ਨਹੀਂ ਲਾ ਰਿਹਾ ਕਿਉਂਕਿ ਇਹ ਅਣਗਿਣਤ ਸਨ। ਨਾ ਹੀ ਬਹੁ ਗਿਣਤੀ ਬੰਦਿਆਂ ਤੇ ਮੁੰਡਿਆਂ, ਜਾਂ ਫੇਰ ਕੁਝ ਔਰਤਾਂ ਦਾ ਜ਼ਿਕਰ ਕਰ ਰਿਹਾ ਹਾਂ ਜਿਨ੍ਹਾਂ ਨੂੰ ਰਾਜੇ ਨੇ ਛੱਡ ਦੇਣ ਦਾ ਹੁਕਮ ਦੇ ਦਿੱਤਾ ਸੀ।

ਜਦ ਤਕ ਸਾਰੀਆਂ ਲਾਸ਼ਾਂ ਦਾ ਦਾਹ ਸਸਕਾਰ ਨਾ ਕਰ ਦਿੱਤਾ ਗਿਆ ਅਤੇ ਉਹਨਾਂ ਦਾ ਰਸਮੀ ਸਤਿਕਾਰ ਨਹੀਂ ਕੀਤਾ ਗਿਆ, ਰਾਜਾ ਉਥੇ ਉਦੋਂ ਤਕ ਰੁਕਿਆ ਰਿਹਾ। ਇਥੇ ਉਸ ਨੇ ਆਪਣੇ ਪੱਖ ਵਿਚ ਯੁੱਧ ਵਿਚ ਸ਼ਹੀਦ ਹੋਏ ਲੋਕਾਂ ਦੀ ਆਤਮਾ ਦੀ ਸ਼ਾਂਤੀ ਲਈ ਖਾਸੀ ਦਾਨ ਦੱਛਣਾ ਦਿੱਤੀ। ਇਹ ਗਿਣਤੀ ਸੋਲ੍ਹਾਂ ਹਜ਼ਾਰ ਦੇ ਲਗਭਗ ਸੀ। ਇਹ ਸਭ ਕੁਝ ਕਰਨ ਪਿਛੋਂ ਉਹ ਦੋਬਾਰਾ ਰਾਚੋਲ ਪਰਤ ਆਇਆ ਅਤੇ ਪਹਿਲਾਂ ਵਾਂਗ ਆਪਣਾ ਕੈਂਪ ਗੱਡ ਲਿਆ।

ਰਾਜੇ ਦੀ ਵਾਪਸੀ ਤੇ ਕ੍ਰਿਸਟੋਵੋ ਡੀ ਫਿਗਿਰੇਡੋ ਜੋ ਉਸ ਵੇਲੇ ਬਿਸਨਾਗ ਸ਼ਹਿਰ ਵਿਚ ਆਪਣੇ ਘੋੜਿਆਂ ਨਾਲ ਸੀ, ਆਪਣੇ ਨਾਲ ਵੀਹ ਪੁਰਤਗੇਜ਼ੀ ਬੰਦੂਕਧਾਰੀ ਅਤੇ ਖੁਦ ਵੀ ਬੰਦੂਕ ਨਾਲ ਲੈਸ ਹੋ ਕੇ ਉਸ ਨੂੰ ਮਿਲਣ ਆਇਆ। ਰਾਜੇ ਨੂੰ ਉਸ ਦੀ ਸੰਗਤ ਵਿਚ ਬਹੁਤ ਖੁਸ਼ੀ ਮਿਲੀ। ਉਹ ਖੁਸ਼ ਸੀ ਕਿ ਉਹ ਵੀ ਉਸ ਦਾ ਯੁੱਧ ਅਤੇ ਉਸ ਦੀ ਮਹਾਨ ਸ਼ਕਤੀ ਦੇਖ ਸਕੇਗਾ। ਉਸ ਨੇ ਯਦਲਕਾਓ ਦੇ ਲੁੱਟੇ ਟੈਂਟਾਂ ਵਿਚੋਂ ਕੁਝ ਉਸ ਨੂੰ ਦੇਣ ਦਾ ਹੁਕਮ ਦਿੱਤਾ, ਅਤੇ ਇਹ ਵੀ ਹੁਕਮ ਦਿੱਤਾ ਕਿ ਉਸ ਨੂੰ ਉਸ ਦੇ ਆਪਣੇ ਨਿਵਾਸ ਦੇ ਨੇੜੇ ਠਹਿਰਾਇਆ ਜਾਵੇ। ਇਕ ਦਿਨ ਕ੍ਰਿਸਟੋਵੋ ਡੀ ਫਿਗਿਰੇਡੋ ਨੇ ਰਾਜੇ ਨੂੰ ਆਖਿਆ ਕਿ ਉਹ ਸ਼ਹਿਰ ਦੇਖਣ ਲਈ ਜਾਣਾ ਚਾਹੁੰਦਾ ਹੈ। ਪਰ ਰਾਜੇ ਨੇ ਕਿਹਾ ਕਿ ਉਸ ਨੂੰ ਆਪਣਾ ਮਨ ਉਸ ਤੇ ਨਹੀਂ ਲਿਆਉਣਾ ਚਾਹੀਦਾ ਕਿਉਂਕਿ ਉਹ ਨਹੀਂ ਚਾਹੁੰਦਾ ਕਿ ਉਸ ਤੇ ਕੋਈ ਮੁਸੀਬਤ ਆ ਪਵੇ। ਪਰ ਕ੍ਰਿਸਟੋਵੋ ਡੀ ਫਿਗਿਰੇਡੋ ਨੇ ਜਵਾਬ ਦਿੱਤਾ ਕਿ ਪੁਰਤਗੇਜ਼ਾਂ ਦਾ ਸ਼ਾਹੀ ਵਪਾਰ ਯੁੱਧ ਹੀ ਹੈ, ਅਤੇ ਉਸ ਦੀ ਬਹੁਤ ਵੱਡੀ ਮਿਹਰਬਾਨੀ ਹੋਵੇਗੀ ਜੇ ਵੱਡੀ ਸਰਕਾਰ ਉਸ ਨੂੰ ਜਾਣ ਤੇ

---

1. ਸਲਾਬਤ ਖ਼ਾਂ

ਮੁਸਲਮਾਨਾਂ ਨੂੰ ਮਿਲਣ ਦੀ ਆਗਿਆ ਬਖ਼ਸ਼ ਦੇਵੇ। ਇੰਜ ਰਾਜੇ ਨੇ ਉਸ ਨੂੰ ਆਗਿਆ ਦੇ ਦਿੱਤੀ ਅਤੇ ਉਸ ਨਾਲ ਆਪਣੇ ਕੁਝ ਬੰਦੇ ਵੀ ਭੇਜ ਦਿੱਤੇ। ਕ੍ਰਿਸਟੋਵੋ ਡੀ ਫਿਗਿਰੇਡੋ ਕੰਧਾਂ ਮੂਹਰੀਆਂ ਖਾਈਆਂ ਤਕ ਪੁੱਜ ਗਿਆ, ਆਪਣੇ ਆਪ ਨੂੰ ਜਿੰਨਾ ਰਖ ਸਕਦਾ ਸੀ ਲੁਕੋ ਕੇ ਰਖਿਆ। ਉਸ ਨੇ ਦੇਖਿਆ ਕਿ ਮੁਸਲਿਮ ਲੋਕ ਕੰਧਾਂ ਉਤੇ ਕਿੰਨੇ ਬੇਖਟਕੇ ਹੋ ਕੇ ਬੈਠੇ ਹੋਏ ਹਨ। ਉਹ ਆਪਣੇ ਨਾਲ ਲਿਆਂਦੇ ਚਾਂਦਮਾਰਾਂ ਨਾਲ ਉਹਨਾਂ ਉਤੇ ਇੰਜ ਅੱਗ ਬਰਸਾਉਣ ਲੱਗਾ ਕਿ ਉਸ ਨੇ ਕਈ ਭੁੰਨ ਸੁੱਟੇ। ਮੁਸਲਮਾਨ ਅਚਿੰਤੇ ਤੇ ਨਿਡਰ ਬੈਠੇ ਸਨ। ਉਹਨਾਂ ਲੋਕਾਂ ਨੇ ਉਦੋਂ ਤਕ ਗੋਲਾ ਬਾਰੂਦ ਨਾਲ ਜਾਂ ਇਹੋ ਜਿਹੇ ਹੋਰ ਹਥਿਆਰਾਂ ਨਾਲ ਮਰਦੇ ਹੋਏ ਬੰਦੇ ਨਹੀਂ ਦੇਖੇ ਸਨ। ਇਸ ਲਈ ਉਹਨਾਂ ਨੇ ਕੰਧ (ਇਸ ਥਾਂ ਤੋਂ) ਛੱਡਣੀ ਸ਼ੁਰੂ ਕਰ ਦਿੱਤੀ ਅਤੇ ਸ਼ਾਹੀ ਫੌਜਾਂ ਨੂੰ ਇਸ ਦੀ ਓਟ ਵਿਚ ਸੁਰੱਖਿਅਤ ਥਾਂ ਮਿਲ ਗਈ, ਅਤੇ ਉਹਨਾਂ ਨੇ ਉਸਾਰੀ ਦੀ ਖਾਸੀ ਭੰਨ ਤੋੜ ਸ਼ੁਰੂ ਕਰ ਦਿੱਤੀ, ਇਸ ਵੰਨੇ ਐਨੇ ਬੰਦੇ ਜਮ੍ਹਾ ਹੋ ਗਏ। "ਕ੍ਰਿਸਟੋਵੋ ਡੀ ਫਿਗਿਰੇਡੋ ਆਪਣੇ ਪੁਰਤਗੇਜ਼ੀ ਸਿਪਾਹੀਆਂ ਨਾਲ ਸ਼ਹਿਰ ਵਿਚ ਦਾਖਲ ਹੋ ਗਿਆ ਹੈ", ਕਹਿੰਦੇ ਹੋਏ ਸਾਰੇ ਕੈਂਪ ਵਿਚ ਖਲਬਲੀ ਮਚ ਗਈ। ਰਾਜੇ ਨੂੰ ਇਹ ਦੱਸ ਦਿੱਤਾ ਗਿਆ। ਨਗਰਵਾਸੀ ਇਹ ਗੱਲ ਨਹੀਂ ਜਾਣ ਸਕੇ ਕਿ ਕੀ ਹੋ ਰਿਹਾ ਹੈ, ਨਾ ਹੀ ਇਹ ਕਿ ਇਹ ਲੋਕ ਰਾਜੇ ਦੀ ਸੇਵਾ ਵਿਚ ਕਿਵੇਂ ਆ ਗਏ। ਪਰ ਛੇਤੀ ਹੀ ਉਹਨਾਂ ਨੂੰ ਚੇਤੇ ਆਇਆ ਕਿ ਦੂਜੀ ਲੜਾਈ ਵਾਲੇ ਦਿਨ ਪੁਰਤਗਾਲੀ ਕਿਵੇਂ ਆਏ ਸਨ, ਅਤੇ ਫੇਰ ਉਹਨਾਂ ਨੂੰ ਆਪਣਾ ਨਾਸ ਨੇੜੇ ਦਿਖਾਈ ਦਿੱਤਾ। ਇੰਜ ਉਹਨਾਂ ਲੋਕਾਂ ਦੀ ਸਹਾਇਤਾ ਨਾਲ ਰਾਜੇ ਦੇ ਸਿਪਾਹੀ ਨਿਡਰ ਹੋ ਕੇ ਕੰਧ ਤਕ ਪੁੱਜ ਗਏ, ਜਿਥੇ ਇਹ ਪਹਿਲਾਂ ਹੀ ਬਹੁਤ ਸਾਰੀਆਂ ਥਾਵਾਂ ਤੋਂ ਨਸ਼ਟ ਹੋ ਚੁੱਕੀ ਸੀ। ਨਗਰ ਦੀਆਂ ਤੋਪਾਂ ਏਨੀਆਂ ਉੱਚੀਆਂ ਬੀੜੀਆਂ ਹੋਈਆਂ ਸਨ ਕਿ ਇਹ ਕੰਧ ਦੀਆਂ ਜੜ੍ਹਾਂ ਵਿਚ ਖਲੋਤੇ ਬੰਦਿਆਂ ਦਾ ਕੋਈ ਨੁਕਸਾਨ ਨਹੀਂ ਕਰ ਸਕਦੀਆਂ ਸਨ। ਕੰਧ ਵੀ ਉਪਰ ਤਕ ਅੰਦਰੋਂ ਮਿੱਟੀ ਨਾਲ ਭਰੀ ਹੋਈ ਸੀ, ਅਤੇ ਪਾੜਾਂ ਵਿਚ ਕੋਈ ਤੋਪ ਨਹੀਂ ਸੀ। ਨਗਰ ਨਿਵਾਸੀ ਜੋ ਹੁਣ ਤਕ ਮਾਰੇ ਜਾ ਰਹੇ ਸਨ ਨੂੰ ਪੱਥਰਾਂ ਦੀ ਸਪਲਾਈ ਪੁੱਜ ਗਈ ਜੋ ਉਹਨਾਂ ਨੇ ਕੰਧ ਦੇ ਸਿਖਰੋਂ ਘੇਰਾ ਪਾਉਣ ਵਾਲਿਆਂ ਉਤੇ ਬਰਸਾਏ। ਨਾਲ ਹੀ ਬੰਦੂਕਾਂ ਅਤੇ ਤੀਰਾਂ ਦੀ ਵਰਖਾ ਕੀਤੀ। ਇਥੋਂ ਤਕ ਕਿ ਜੇ ਹਰ ਹਾਲਤ ਵਿਚ ਰਾਜੇ ਦੇ ਸਿਪਾਹੀ ਕੰਧ ਤੀਕ ਪੁੱਜਣ ਵਿਚ ਸਫਲ ਹੋ ਜਾਂਦੇ ਹਨ ਤਾਂ ਉਹ ਘੱਟੋ ਘੱਟ ਜ਼ਖ਼ਮੀ ਤਾਂ ਕੀਤੇ ਜਾ ਸਕਦੇ ਸਨ, ਪਰ ਚੂੰਕਿ ਕ੍ਰਿਸਟੋਵੋ ਡੀ ਫਿਗਿਰੇਡੋ ਨੇ ਆਪਣੇ ਪੁਰਤਗਾਲੀ ਸਿਪਾਹੀਆਂ ਨਾਲ ਦੁਸ਼ਮਣ ਨੂੰ ਕੰਧ ਉਤੇ ਢੁੱਕਣ ਹੀ ਨਹੀਂ ਦਿੱਤਾ, ਹਿੰਦੂ ਲੋਕ ਬੜੀ ਆਸਾਨੀ ਨਾਲ ਇਸ ਤੇ ਪੁੱਜਣ ਵਿਚ ਸਫਲ ਹੋ ਗਏ।

ਇਥੇ ਤੁਸੀਂ ਦੇਖਿਆ ਹੋਵੇਗਾ ਕਿ ਕਿਵੇਂ ਰਾਜੇ ਦੇ ਕਪਤਾਨਾਂ ਨੇ ਇਕ ਦਿਨ

ਕ੍ਰਿਸਟੋਵੋ ਡੀ ਫਿਗਿਰੇਡੋ ਦੀ ਸੰਗਤ ਵਿਚ ਮੁਸਲਮਾਨਾਂ ਉਤੇ ਹੱਲਾ ਬੋਲਣ ਦੀ ਪ੍ਰਾਰਥਨਾ ਕੀਤੀ ਸੀ, ਅਤੇ ਉਸ ਨੇ ਉਹਨਾਂ ਵਿਚੋਂ ਕੁਝ ਵਧੇਰੇ ਪਤਵੰਤੇ ਲੋਕਾਂ ਦੇ ਸੰਤੋਖ ਲਈ ਉਹਨਾਂ ਦੇ ਨਾਲ ਮਿਲ ਕੇ ਹੱਲਾ ਕੀਤਾ। ਇਕ ਦਿਨ ਉਸ ਨੇ ਆਪਣੇ ਬੰਦੂਕਧਾਰੀਆਂ ਨੂੰ ਤਿੰਨ ਕੰਪਨੀਆਂ ਵਿਚ ਵੰਡਿਆ ਅਤੇ ਮੁਸਲਮਾਨਾਂ ਵਿਚੋਂ ਅਨੇਕਾਂ ਨੂੰ ਜੋ ਨਜ਼ਰ ਪਏ ਮਾਰਨਾ ਸ਼ੁਰੂ ਕਰ ਦਿੱਤਾ, ਇਥੋਂ ਤਕ ਕਿ ਉਥੇ ਕੋਈ ਵੀ ਨਜ਼ਰ ਨਾ ਆਇਆ। ਫੇਰ ਸ਼ਾਹੀ ਫੌਜਾਂ ਨੇ ਇਹਨਾਂ ਤਿੰਨਾਂ ਡਵੀਜ਼ਨਾਂ ਵਿਚ ਆਪਣੀਆਂ ਗੈਂਤੀਆਂ ਤੇ ਕੁਦਾਲੀਆਂ ਨਾਲ ਕੰਧ ਉਤੇ ਧਾਵਾ ਬੋਲ ਦਿੱਤਾ। ਉਸ ਨੇ ਬਾਕੀਆਂ ਨੂੰ ਸੁਨੇਹਾ ਘੱਲਿਆ ਕਿ ਉਹ ਆਪਣੇ ਤੌਰ ਤੇ ਹਮਲਾ ਕਰਨ। ਸਿੱਟੇ ਵਜੋਂ ਨਗਰ ਰਖਿਅਕਾਂ ਨੇ ਮੂਹਰਲੀ ਘੇਰਾਬੰਦੀ ਛੱਡਣੀ ਸ਼ੁਰੂ ਕਰ ਦਿੱਤੀ, ਅਤੇ ਉਹ ਖ਼ੁਦ ਇਕ ਭਾਰੀ ਫੌਜ ਲੈ ਕੇ ਹਾਜ਼ਰ ਸੀ ਹੀ। ਉਹ ਔਰਤਾਂ ਤੇ ਬੱਚਿਆਂ ਨੂੰ ਘਰਾਂ ਵਿਚ ਸਰਨ ਲੈਣ ਲਈ ਕਹਿ ਰਿਹਾ ਸੀ। ਨਗਰ ਦੇ ਕਪਤਾਨ ਨੇ ਨਗਰ ਨਿਵਾਸੀਆਂ ਵਿਚ ਨਿਰਾਸ਼ਾ ਦੀ ਲਹਿਰ ਦੌੜਦਿਆਂ ਦੇਖ ਕੇ ਉਤਸ਼ਾਹ ਜਾਂ ਬੋਲਾਂ ਨਾਲ ਉਹਨਾਂ ਨੂੰ ਵਾਪਸ ਮੁੜਣ ਲਈ ਕਿਹਾ। ਉਹਨਾਂ ਵਿਚੋਂ ਕੁਝ ਨੂੰ ਨਾਲ ਲੈ ਕੇ ਉਹ ਕੰਧ ਦੇ ਉਸ ਪਾਸੇ ਵਧ ਗਿਆ ਜਿਥੇ ਉਸ ਅਨੁਸਾਰ ਸਭ ਤੋਂ ਵਧੇਰੇ ਦਬਾਉ ਸੀ ਉਸ ਨੇ ਉਹਨਾਂ ਨੂੰ ਤਰਲਾ ਕੀਤਾ ਕਿ ਉਹ ਕੰਧ ਤੇ ਮੁੜ ਆਉਣ ਤੇ ਡਰਨ ਨਾ। ਕਿਸੇ ਨੇ ਉਸ ਨੂੰ ਜਵਾਬ ਦਿੱਤਾ ਕਿ ਉਸ ਥਾਂ ਉਹ ਫਿਰੰਗੀ[2] ਹਨ ਜੋ ਉਹਨਾਂ ਦੀ ਮਦਦ ਕਰ ਰਹੇ ਹਨ ਅਤੇ ਜਦ ਵੀ ਕੋਈ ਜਣਾ ਦਿੱਸ ਪੈਂਦਾ ਹੈ ਉਹ ਢੇਰ ਹੋ ਜਾਂਦਾ ਹੈ। ਉਹ ਇਹ ਦੇਖਣ ਲਈ ਕਿ ਪੁਰਤਗਾਲੀ ਕਿਥੇ ਸਨ ਆਪਣੇ ਅੰਗ-ਰਖਿਅਕ ਨਾਲ ਇਕ ਝਰੋਖੇ ਦੇ ਅੱਗੇ ਗਿਆ ਅਤੇ ਕਨਪੱਟੀ ਵਿਚ ਲੱਗੀ ਗੋਲੀ ਨਾਲ ਢੇਰ ਸੁੱਟਿਆ ਗਿਆ। ਮੁਸਲਮਾਨਾਂ ਨੇ ਕਿਹਾ ਕਿ ਕ੍ਰਿਸਟੋਵੋ ਡੀ ਫਿਗਿਰੇਡੋ ਨੇ ਉਸ ਨੂੰ ਮਾਰਿਆ ਸੀ, ਅਤੇ ਉਹਨਾਂ ਨੇ ਉਸ ਵੱਲ ਧਿਆਨ ਕੀਤਾ (derao-sygnaes d elle) ਕਪਤਾਨ ਦੇ ਇਸ ਢੰਗ ਨਾਲ ਮਰਦਿਆਂ ਹੀ ਸ਼ਹਿਰ ਵਿਚ ਸੋਗ ਵਰਤ ਗਿਆ ਅਤੇ ਤੁਰੰਤ ਕੰਧ ਨੂੰ ਸੁੰਨੀ ਛੱਡ ਦਿੱਤਾ ਗਿਆ। ਹੁਣ ਸ਼ਾਹੀ ਫੌਜਾਂ ਜਿਵੇਂ ਚਾਹੁਣ ਇਸ ਦੀ ਵਰਤੋਂ ਕਰ ਸਕਦੀਆਂ ਸਨ। ਉਹਨਾਂ ਨੇ ਅੰਦਰੋਂ ਉਠਿਆ ਚੀਕ ਚਿਹਾੜਾ ਸੁਣਿਆ ਤੇ ਦੇਖਿਆ ਕਿ ਕੰਧ ਦੀ ਰਖਿਆ ਕਰਨ ਵਾਲਾ ਕੋਈ ਨਹੀਂ। ਇਸ ਲਈ ਭਾਵੀ ਨੂੰ ਦੇਖਣ ਲਈ ਉਹ ਲਾਂਭੇ ਹੋ ਗਏ, ਤੇ ਉਸ ਦਿਨ ਲਈ ਜੰਗ ਬੰਦ ਕਰ ਦਿੱਤਾ।

2. ਵਿਦੇਸ਼ੀ ਜਾਂ ਯੂਰਪੀ ਲੋਕ

# ਅਧਿਆਇ 11

## ਕਿਵੇਂ ਨਗਰ ਨਿਵਾਸੀਆਂ ਨੇ ਸ਼ਰਤਾਂ ਪੁੱਛੀਆਂ, ਅਤੇ ਰਾਜੇ ਨੇ ਉਹਨਾਂ ਨੂੰ ਆਵਾਸ ਦਿੱਤਾ

ਅਗਲੇ ਦਿਨ, ਯਦਲਕਾਓ ਨੂੰ ਹਰਾਉਣ ਵਾਲੀ ਲੜਾਈ ਦਾ ਵੀਹਵਾਂ ਦਿਨ ਸੀ, ਨਗਰ ਵਾਸੀਆਂ ਨੇ ਬੂਹਾ ਖੋਲ੍ਹਿਆ ਅਤੇ ਹੱਥ ਉਪਰ ਚੁੱਕ ਕੇ ਰਾਜੇ ਦੇ ਰਹਿਮ ਦੀ ਭੀਖ ਮੰਗਣ ਲਈ ਆਪਣੇ ਮੂਹਰੇ ਚਿੱਟਾ ਝੰਡਾ ਚੁੱਕ ਕੇ ਰਾਜੇ ਦੇ ਕੈਂਪ ਵੱਲ ਗਏ ।

ਜਦ ਰਾਜੇ ਨੂੰ ਇਹਨਾਂ ਦੇ ਆਉਣ ਦੀ ਖ਼ਬਰ ਮਿਲੀ ਉਸ ਨੇ ਆਪਣੇ ਮੰਤਰੀ ਸੋਲੰਸਟਮਾ (ਸਾਲੂਵ ਟਿੰਮਾ) ਨੂੰ ਉਹਨਾਂ ਦੇ ਸਵਾਗਤ ਦਾ ਹੁਕਮ ਦਿੱਤਾ । ਜਦ ਉਹਨਾਂ ਨੇ ਦੇਖਿਆ ਕਿ ਉਹ ਉਹਨਾਂ ਦੇ ਸਵਾਗਤ ਲਈ ਬਾਹਰ ਆ ਰਿਹਾ ਹੈ ਤਾਂ ਉਹਨਾਂ ਨੂੰ ਆਸ ਬੱਝੀ ਕਿ ਉਹਨਾਂ ਨੂੰ ਰਾਜੇ ਦਾ ਮਿਹਰ ਭਰਿਆ ਹੱਥ ਮਿਲੇਗਾ ।

ਇੰਜ ਉਹ ਉਥੇ ਆਏ ਜਿਥੇ ਰਾਜਾ ਬੈਠਾ ਸੀ । ਉਹ ਬਿਲਖਦੇ ਹੋਏ ਤੇ ਹੰਝੂਆਂ ਭਿੱਜੀਆਂ ਅੱਖਾਂ ਨਾਲ ਜ਼ਮੀਨ ਤੇ ਡੰਡਾਉਤ ਬੰਦਨਾ ਕਰਨ ਲੱਗੇ ਅਤੇ ਉਸ ਦੇ ਰਹਿਮ ਅਤੇ ਕ੍ਰਿਪਾਲਤਾ ਦੀ ਮੰਗ ਕਰਨ ਲੱਗੇ ।

ਰਾਜੇ ਨੇ ਇਹ ਕਹਿ ਕੇ ਉਹਨਾਂ ਨੂੰ ਖੜ੍ਹੇ ਹੋਣ ਲਈ ਕਿਹਾ ਕਿ ਉਹ ਉਹਨਾਂ ਦੇ ਜਾਨ ਤੇ ਮਾਲ ਦੀ ਰਖਿਆ ਕਰੇਗਾ, ਤੇ ਉਹ ਨਿਰਭੈ ਹੋ ਕੇ ਆਪਣੇ ਸ਼ਹਿਰ ਨੂੰ ਚਲੇ ਜਾਣ ਅਤੇ ਅਗਲੇ ਦਿਨ ਉਹ ਸ਼ਹਿਰ ਵਿਚ ਪ੍ਰਵੇਸ਼ ਕਰੇਗਾ । ਉਸ ਨੇ ਇਕ ਕਪਤਾਨ ਨੂੰ ਸ਼ਹਿਰ ਦਾ ਕਬਜ਼ਾ ਲੈਣ ਦਾ ਹੁਕਮ ਦਿੱਤਾ ।

ਰਾਜੇ ਦੇ ਹਜ਼ੂਰ ਉਹਨਾਂ ਮੁਸਲਮਾਨਾਂ ਨੇ (ਸਿਪਾਹੀਆਂ ਦੇ ਦੇਖਦਿਆਂ) ਕ੍ਰਿਸਟੋਵੋ ਡੀ ਫਿਗਿਰੇਡੋ ਨੂੰ ਦੇਖਿਆ ਅਤੇ ਕਿਹਾ ਕਿ ਸ਼ਹਿਰ ਦੀ ਫਤਹਿ ਅਤੇ ਜਿੱਤ ਦਾ ਸਿਹਰਾ ਉਸ ਵਿਦੇਸ਼ੀ ਦੇ ਸਿਰ ਹੈ, ਕਿ ਉਸ ਨੇ ਉਹਨਾਂ ਦੇ ਕਪਤਾਨ ਦੀ ਹੱਤਿਆ ਕਰ ਦਿੱਤੀ ਅਤੇ ਆਪਣਿਆਂ ਸਿਪਾਹੀਆਂ ਨਾਲ ਬਹੁਤ ਸਾਰੇ ਮੁਸਲਮਾਨ ਮਾਰ ਘੱਤੇ ਜਿਸ ਨਾਲ ਸ਼ਹਿਰ ਦੀ ਤਬਾਹੀ ਹੋਈ । ਰਾਜੇ ਨੇ ਕ੍ਰਿਸਟੋਵੋ ਡੀ ਫਿਗਿਰੇਡੋ ਤੇ ਨਜ਼ਰ ਗੱਡਦਿਆਂ ਹਾਂ ਵਿਚ ਆਪਣਾ ਸਿਰ ਹਿਲਾਇਆ ਅਤੇ ਲੋਕਾਂ ਨੂੰ ਸੰਬੋਧਨ ਕਰਕੇ ਕਹਿਣ ਲੱਗਾ ਕਿ ਦੇਖੋ ਕਿਸੇ ਇਕ ਭਲੇ ਪੁਰਸ਼ ਰਾਹੀਂ ਕਿੰਨੀਆਂ ਵੱਡੀਆਂ ਤਬਦੀਲੀਆਂ ਵਾਪਰ ਸਕਦੀਆਂ ਹਨ । ਫੇਰ ਉਹ ਆਪਣੇ ਕੈਂਪ ਵਿਚ ਚਲਾ ਗਿਆ ਅਤੇ ਨਗਰਵਾਸੀ ਸ਼ਹਿਰ ਵਲ, ਅਤੇ ਸ਼ਾਹੀ ਫੌਜਾਂ ਨੇ ਤਕੜੇ ਭੋਜ ਉਡਾਏ ਤੇ ਖੁਸ਼ੀਆਂ ਮਨਾਈਆਂ ।

# ਅਧਿਆਇ 12

## ਰਾਜੇ ਨੇ ਸ਼ਹਿਰ ਵਿਚ ਪ੍ਰਵੇਸ਼ ਕਿਵੇਂ ਕੀਤਾ, ਉਸ ਨੂੰ ਕਿਹੋ ਜਿਹਾ ਭੋਜਨ ਦਿੱਤਾ ਗਿਆ, ਉਸ ਨੇ ਉਥੇ ਕਿਹੜੇ ਨਿਯਮ ਬਣਾਏ ਅਤੇ ਬੰਦੋਬਸਤ ਕੀਤੇ

ਜਿੱਤਾਂ ਮਗਰੋਂ ਆਮ ਰਿਵਾਜ ਮੁਤਾਬਿਕ ਆਪਣੀਆਂ ਰਸਮੀ ਪ੍ਰਾਰਥਨਾਵਾਂ ਤੇ ਹੋਰ ਕਰਨ ਪਿਛੋਂ, ਭਗਵਾਨ ਦਾ ਧੰਨਵਾਦ ਕਰਦੇ ਹੋਏ (ਕਿਉਂਕਿ ਵਾਸਤਵ ਵਿਚ ਮੁਖ ਗੱਲ ਜਿਸ ਲਈ ਉਹ ਪ੍ਰਾਰਥਨਾ ਕਰਦੇ ਹਨ ਉਹ ਇਸ ਤਰ੍ਹਾਂ ਦੀ ਜਿੱਤ ਹੈ) ਉਹ ਆਪਣੇ ਵੱਡੇ ਲਾਰਡਾਂ ਤੇ ਹੋਰ ਕਪਤਾਨਾਂ ਸਣੇ ਘੋੜੇ ਤੇ ਸਵਾਰ ਹੋਇਆ ਅਤੇ ਆਪਣੀ ਗਾਰਦ ਨਾਲ ਸ਼ਹਿਰ ਵਿਚ ਦਾਖ਼ਲ ਹੋਇਆ। ਉਧਰ ਆਪਣੇ ਅਸਲ ਭਾਵਾਂ ਨਾਲੋਂ ਵੀ ਵਧੇਰੇ ਖੁਸ਼ੀ ਭਰੇ ਬੂਥੇ ਬਣਾ ਕੇ ਨਗਰਵਾਸੀ ਉਸ ਦੀ ਆਮਦ ਦਾ ਇੰਤਜ਼ਾਰ ਕਰ ਰਹੇ ਸਨ, ਸਾਹਸ ਪੂਰਵਕ ਉਹ ਰਾਜੇ ਦੇ ਪਿੱਛੇ ਲੱਗ ਗਏ ਤੇ ਨਾਅਰੇ ਲਾਉਣ ਲੱਗੇ — "ਸ਼ੁਕਰ ਹੈ ਰੱਬ ਦਾ ਕਿ ਜਿਸ ਨੇ ਏਨੇ ਵਰ੍ਹਿਆਂ ਪਿਛੋਂ ਆਪ ਨੂੰ ਸਾਡੀ ਰਖਿਆ ਲਈ ਇਥੇ ਘਲਿਆ ਹੈ।" ਇਹਨਾਂ ਤੇ ਇਹੋ ਜਿਹੇ ਹੋਰ ਸ਼ਬਦਾਂ ਨਾਲ ਉਹਨਾਂ ਨੇ ਉਹਨਾਂ ਨੂੰ ਬਖਸ਼ਣ ਅਤੇ ਉਹਨਾਂ ਉਤੇ ਤਰਸ ਖਾਣ ਲਈ ਬੇਨਤੀ ਕੀਤੀ। ਇੰਜ ਉਹ ਚਲਦਾ ਚਲਦਾ ਘਰਾਂ ਦੇ ਨੇੜੇ ਪੁੱਜ ਗਿਆ ਜਿਥੇ ਉਸ ਨੇ ਸ਼ਹਿਰ ਦੇ ਪਤਵੰਤਿਆਂ ਨੂੰ ਬੁਲਵਾ ਭੇਜਿਆ ਅਤੇ ਕਿਹਾ ਕਿ ਉਹ ਉਹਨਾਂ ਦੀ ਸਾਰੀ ਜਾਇਦਾਦ ਬਖਸ਼ਦਾ ਹੈ, ਕਿ ਉਹ ਇਸ ਬਾਰੇ ਆਪਣੀ ਰੱਖਿਆ ਬਾਰੇ ਆਪਣੀ ਮਰਜ਼ੀ ਦੇ ਮਾਲਕ ਹਨ, ਅਤੇ ਜੋ ਲੋਕ ਸ਼ਹਿਰ ਵਿਚ ਟਿਕੇ ਰਹਿਣਾ ਚਾਹੁੰਦੇ ਹਨ ਪਹਿਲਾਂ ਦੀ ਤਰ੍ਹਾਂ ਬਣੇ ਰਹਿਣ ਅਤੇ ਜੋ ਜਾਣਾ ਚਾਹੁੰਦੇ ਹਨ ਆਪਣੀ ਤੜੀ ਤਪੜੀ ਲੈ ਕੇ ਤੁਰੰਤ ਇਥੋਂ ਚਲੇ ਜਾਣ। ਉਹਨਾਂ ਸਾਰਿਆਂ ਨੇ ਹੱਥ ਅਸਮਾਨ ਵੱਲ ਚੁੱਕੇ ਤੇ ਇਹੋ ਜਿਹੇ ਮਿਹਰ ਭਰੇ ਵਤੀਰੇ ਦੇ ਸ਼ੁਕਰਾਨੇ ਵਜੋਂ ਧਰਤੀ ਉਤੇ ਲੇਟ ਕੇ ਡੰਡਾਉਤਾਂ ਕੀਤੀਆਂ। ਜਦ ਰਾਜਾ ਇਧਰ ਰੁਝਿਆ ਹੋਇਆ ਸੀ ਤਾਂ ਕੁਝ ਆਦਮੀ ਖ਼ਬਰ ਲੈ ਕੇ ਆਏ ਕਿ ਉਸ ਦੀਆਂ ਫੌਜਾਂ ਸ਼ਹਿਰ ਨੂੰ ਲੁੱਟ ਰਹੀਆਂ ਸਨ। ਉਸ ਨੇ ਤੁਰੰਤ ਇਸ ਨੂੰ ਰੋਕਣ ਲਈ ਰਖਿਆ ਦੇ ਉਪਾਅ ਕੀਤੇ, ਅਤੇ ਹਰ ਵਸਤ ਉਸ ਦੇ ਮਾਲਕ ਨੂੰ ਪਰਤਾ ਦਿੱਤੀ ਗਈ। ਪਰ ਜਿਵੇਂ ਕਿ ਇਹੋ ਜਿਹੇ ਮਾਮਲਿਆਂ ਵਿਚ ਹੁੰਦਾ ਹੈ ਹਾਰ ਖਾਧੇ ਇਹ ਲੋਕ ਆਪਣੀ ਆਜ਼ਾਦੀ ਵਿਚ ਵਧੇਰੇ ਸੰਤੁਸ਼ਟੀ ਅਨੁਭਵ ਕਰਦੇ ਹਨ ਅਤੇ

ਆਪਣੇ ਮਾਲਮਤੇ ਨੂੰ ਵਾਪਸ ਲੈਣ ਵਿਚ ਘੱਟ ਹੀ ਦਿਲਚਸਪੀ ਰਖਦੇ ਹਨ । ਤਕੜੀਆਂ ਲੁੱਟਾਂ ਮਚਦੀਆਂ ਰਹੀਆਂ । ਮਗਰੋਂ ਇਹ ਰਾਜੇ ਦੇ ਕੰਨੀਂ ਵੀ ਪਈਆਂ, ਅਤੇ ਇਹ ਕੁਝ ਕਰਨ ਵਾਲਿਆਂ ਦੀ ਚੰਗੀ ਖੁੰਬ ਠੱਪੀ ਗਈ ।

ਥੋੜ੍ਹੇ ਹੀ ਸਮੇਂ ਅੰਦਰ ਯਦਲਕਾਓ ਦੀ ਹਾਰ ਦੀ ਖ਼ਬਰ ਸਾਰੇ ਹਿੰਦੁਸਤਾਨ ਵਿਚ ਅਤੇ ਉਸ ਦੀ ਸਰਦਾਰੀ ਹੇਠਲੇ ਅੰਦਰਵਰਤੀ ਇਲਾਕਿਆਂ ਵਿਚ ਫੈਲ ਗਈ । ਜਿਵੇਂ ਹੀ ਇਹ ਖਬਰ ਜ਼ੇਮਲੂਕੋ (Zemelluco), ਮਦਰਮਲੂਕੋ (Madremalluco), ਦੇਸਤੀ (Destuy) ਅਤੇ ਵਿਰਿਦੋ[1] (Virido) ਅਤੇ ਰਾਜਾ ਦੱਕਣ ਦੇ ਗ਼ੁਲਾਮਾਂ ਹਾਰ ਲਾਰਡਾਂ ਤੀਕ ਪੁੱਜੀ ਤਾਂ ਕੁਝ ਹੱਦ ਤਕ ਉਹਨਾਂ ਨੂੰ ਖੁਸ਼ੀ ਮਿਲੀ ਕਿਉਂਕਿ ਉਹ ਸਭ ਉਸ ਦਾ (ਯਦਲਕਾਓ) ਮੰਦਾ ਚਿਤਵਦੇ ਸਨ, ਪਰ ਦੂਜੇ ਵੰਨੇ ਉਹਨਾਂ ਨੂੰ ਆਪਣੀ ਸੁਰੱਖਿਆ ਦੇ ਵੀ ਲਾਲੇ ਪੈ ਗਏ । ਸੋ ਉਹਨਾਂ ਸਭਨਾਂ ਨੇ ਆਪਣੇ ਰਾਜਦੂਤ ਭੇਜਣ ਦੇ ਪ੍ਰਬੰਧ ਕੀਤੇ, ਅਤੇ ਰਾਜਾ ਅਜੇ ਵੀ ਸ਼ਹਿਰ ਵਿਚ ਹੀ ਸੀ । ਉਹ ਇਹ ਦੇਖ ਕੇ ਬਹੁਤ ਹੈਰਾਨ ਹੋਏ ਕਿ ਰਾਜੇ ਨੇ ਇਹੋ ਜਿਹੇ ਮਜ਼ਬੂਤ ਸ਼ਹਿਰ ਉਤੇ ਕਬਜ਼ਾ ਕਰ ਲਿਆ ਹੈ । ਉਹ ਉਸ ਦੀ ਮਹਾਨ ਸ਼ਕਤੀ ਅਤੇ ਅਣਗਿਣਤ ਫੌਜਾਂ ਨੂੰ ਦੇਖ ਕੇ ਤਾਂ ਹੋਰ ਵੀ ਹੈਰਾਨ ਹੋਏ । ਉਸ ਦੇ ਸਥਾਨ ਤੇ ਪੁੱਜ ਕੇ ਉਹਨਾਂ ਨੇ ਨਾਲ ਲਿਆਂਦੇ ਪੱਤਰ ਰਾਜੇ ਨੂੰ ਦਿੱਤੇ ਅਤੇ ਇਹ ਤੁਰੰਤ ਪੜ੍ਹੇ ਗਏ । ਇਸ ਵਿਚ ਪ੍ਰਮੁਖਾਂ ਨੇ ਰਾਜੇ ਨੂੰ ਦੱਸਿਆ ਸੀ ਕਿ ਉਸ ਨੂੰ ਯਦਲਕਾਓ ਨੂੰ ਹਰਾ ਕੇ ਸੰਤੋਖ ਕਰਨਾ ਚਾਹੀਦਾ ਹੈ ਅਤੇ ਹੋਰ ਯੁੱਧ ਕਰਨ ਦੀ ਜ਼ਰੂਰਤ ਨਹੀਂ ਹੈ । ਉਹਨਾਂ ਨੇ ਇਸ ਤਰ੍ਹਾਂ ਜਿੱਤ ਵਿਚ ਪ੍ਰਾਪਤ ਉਹ ਸਭ ਕੁਝ ਯਦਲਕਾਓ ਨੂੰ ਬਖ਼ਸ਼ ਦੇਣ ਲਈ ਪ੍ਰਾਰਥਨਾ ਕੀਤੀ ਸੀ, ਜੋ ਕਿ ਉਸ ਨੇ ਇਹ ਮਿਹਰਬਾਨੀ ਕੀਤੀ ਤਾਂ ਉਹ ਹਮੇਸ਼ਾ ਉਸ ਦਾ ਹੁਕਮ ਬਜਾ ਲਿਆਉਣਗੇ ਪਰ ਜੇ ਉਸ ਦਾ ਇੰਜ ਕਰਨ ਦਾ ਵਿਚਾਰ ਨਹੀਂ ਹੈ ਤਾਂ ਉਹ ਯਕੀਨ ਮੰਨੇ ਕਿ ਉਹ ਉਸ ਵਿਰੁੱਧ ਵਿਦਰੋਹ ਕਰਨਗੇ ਅਤੇ ਤੁਰੰਤ ਯਦਲਕਾਓ ਨਾਲ ਜਾ ਮਿਲਣਗੇ, ਤੇ ਉਸ ਲਈ ਉਹ ਸਾਰਾ ਕੁਝ ਉਸ ਨੂੰ ਜਿੱਤ ਦੇਣਗੇ ਜੋ ਉਸ ਨੇ ਹੁਣ ਖੋਹ ਦਿੱਤਾ ਹੈ । ਰਾਜੇ ਨੇ ਖਤਾਂ ਵਿਚ ਲਿਖੀ ਵਾਰਤਾ ਦਾ ਜਵਾਬ ਇੰਜ ਇਕ ਖ਼ਤ ਦੀ ਸ਼ਕਲ ਵਿਚ ਲਿਖ ਕੇ ਭੇਜਿਆ — ਸਤਿਕਾਰ ਯੋਗ ਮਦਰਮਲੂਕੋ, ਜ਼ੇਮਲੂਕੋ, ਡੇਸਕਰ ਅਤੇ ਵੇਰੀਦੇ[2] ਅਤੇ ਦੱਕਣ[3] ਰਾਜ ਦੇ ਹੋਰ ਲੋਕੋ ਮੈਂ ਆਪ ਦੇ ਖ਼ਤ ਦੇਖੇ ਹਨ ਤੇ ਜੋ ਕੁਝ

---

1. ਇਥੇ ਨੂਨੀਜ਼ ਨੇ ਇਹ ਨਾਂ ਦੋ ਹਿੱਸਿਆਂ ਵਿਚ ਵੰਡ ਦਿੱਤਾ ਹੈ ਅਰਥਾਤ ਦੇਸਤੀ ਅਤੇ ਵਿਰੀਦੋ । ਪਰ ਪਹਿਲਾਂ ਉਸ ਨੇ ਇਸ ਨੂੰ ਕੇਵਲ ਇਕੋ ਨਾਂ ਦੇ ਤੌਰ ਤੇ ਡੇਸਟੂਰਵਿਰਿਦੋ ਲਿਖਿਆ ਸੀ ।
2. ਡੇਸਟੂਰਵਿਰਿਦੋ ਨੂੰ ਮੁੜ ਦੋ ਨਾਵਾਂ ਡੇਸਕਰ ਤੇ ਵੇਰੀਦੀ ਵਿਚ ਵੰਡ ਦਿੱਤਾ ਹੈ ।
3. ਦੱਖਣ, ਦੱਕਣ, ਦਕਸਿਣ (Deccan)

ਤੁਸੀਂ ਲਿਖਿਆ ਹੈ ਉਸ ਲਈ ਮਸ਼ਕੂਰ ਹਾਂ। ਜਿਥੋਂ ਤਕ ਯਦਲਕਾਓ ਦਾ ਸੰਬੰਧ ਹੈ, ਜੋ ਮੈਂ ਉਸ ਨਾਲ ਕੀਤਾ ਹੈ ਤੇ ਉਸ ਤੋਂ ਲੁਟਿਆ ਹੈ ਉਸ ਦਾ ਉਹ ਪੂਰਾ ਹੱਕਦਾਰ ਸੀ। ਜਿਥੋਂ ਤਕ ਇਹ ਉਸ ਨੂੰ ਪਰਤਾਉਣ ਦਾ ਸੰਬੰਧ ਹੈ ਉਹ ਮੈਨੂੰ ਉਚਿਤ ਨਹੀਂ ਜਾਪਦਾ ਤੇ ਨਾ ਹੀ ਮੈਂ ਇਹ ਪਰਤਾਵਾਂਗਾ। ਤੁਹਾਡਾ ਅਗਲਾ ਕਥਨ ਕਿ ਤੁਸੀਂ ਸਾਰੇ ਉਸ ਦੇ ਹੱਕ ਵਿਚ ਮੇਰੇ ਵਿਰੁੱਧ ਹੋ ਜਾਉਗੇ ਜੇ ਮੈਂ ਤੁਹਾਡਾ ਕਹਿਣਾ ਨਹੀਂ ਮੰਨਦਾ। ਮੇਰੀ ਪ੍ਰਾਰਥਨਾ ਹੈ ਕਿ ਤੁਹਾਨੂੰ ਇਥੇ ਆਉਣ ਦੀ ਖੇਚਲ ਨਹੀਂ ਕਰਨੀ ਚਾਹੀਦੀ, ਕਿਉਂਕਿ ਜੇ ਤੁਸੀਂ ਆਪਣੇ ਪ੍ਰਦੇਸ਼ ਵਿਚ ਮੇਰਾ ਇੰਤਜ਼ਾਰ ਕਰਨ ਦੀ ਜੁਰੱਅਤ ਕਰਦੇ ਹੋ ਤਾਂ ਮੈਂ ਹੀ ਤੁਹਾਨੂੰ ਮਿਲਣ ਆਵਾਂਗਾ — ਅਤੇ ਇਹੋ ਮੇਰਾ ਜਵਾਬ ਹੈ।" ਉਸ ਨੇ ਸੁਨੇਹਾ ਲਿਆਉਣ ਵਾਲਿਆਂ ਨੂੰ ਬਹੁਤ ਸਾਰੇ ਤੋਹਫ਼ੇ ਦੇਣ ਅਤੇ ਉਸ ਦਾ ਖ਼ਤ ਦੇਣ ਦਾ ਹੁਕਮ ਦਿੱਤਾ।

# ਅਧਿਆਇ 13

## ਕਿਵੇਂ ਬਹੁਤ ਸਾਰੇ ਲੋਕ ਸ਼ਹਿਰ ਛੱਡ ਗਏ, ਅਤੇ ਰਾਜੇ ਨੇ ਉਹਨਾਂ ਉਤੇ ਬਹੁਤ ਮਿਹਰਬਾਨੀ ਕੀਤੀ

ਬਹੁਤ ਸਾਰੇ ਲੋਕ ਸ਼ਹਿਰ ਛੱਡ ਗਏ ਅਤੇ ਜਿਨ੍ਹਾਂ ਕੋਲ ਲਿਜਾਣ ਲਈ ਕੁਝ ਵੀ ਨਹੀਂ ਸੀ ਉਹਨਾਂ ਨੂੰ ਰਾਜੇ ਵਲੋਂ ਸਫ਼ਰ ਲਈ ਲੋੜੀਂਦਾ ਮਾਲ ਦਿੱਤੇ ਜਾਣ ਦਾ ਹੁਕਮ ਦਿੱਤਾ ਗਿਆ। ਰਾਜਾ ਇਥੇ ਕੁਝ ਦਿਨ ਠਹਿਰਿਆ। ਸ਼ਹਿਰ ਦੇ ਪ੍ਰਸ਼ਾਸਨ ਲਈ ਲੋੜੀਂਦੇ ਸਾਰੇ ਪ੍ਰਬੰਧ ਕਰਨ ਅਤੇ ਕੰਧਾਂ ਦੀ ਮੁਰੰਮਤ ਕਰਾਉਣ ਪਿਛੋਂ ਇਸ ਥਾਂ ਦੀ ਰਖਿਆ ਲਈ ਖਾਸੀਆਂ ਫੌਜਾਂ ਪਿਛੇ ਛੱਡ ਕੇ ਉਹ ਬਿਸਨਾਗ ਸ਼ਹਿਰ ਦੇ ਰਾਹ ਪਿਆ। ਇਥੇ ਭਾਰੀ ਉਤਸ਼ਾਹ ਨਾਲ ਉਸ ਦਾ ਸਵਾਗਤ ਕੀਤਾ ਗਿਆ, ਅਤੇ ਬਹੁਤ ਸੋਹਣੇ ਭੋਜ ਕੀਤੇ ਗਏ ਤੇ ਉਸ ਨੇ ਆਪਣੀਆਂ ਫੌਜਾਂ ਨੂੰ ਭਾਰੀ ਇਨਾਮ ਦਿੱਤੇ।

ਸਮਾਗਮਾਂ ਦੇ ਖਤਮ ਹੁੰਦੇ ਹੀ ਉਹ ਨਵੇਂ ਸ਼ਹਿਰ ਗਿਆ ਤੇ ਉਥੇ ਜਾਣ ਤੇ ਉਸ ਨੂੰ ਉਹਨਾਂ ਨੇ ਦੱਸਿਆ ਕਿ ਕਿਵੇਂ ਉਥੇ ਯਦਲਕਾਓ ਦਾ ਇਕ ਰਾਜਦੂਤ ਦਾਖਲ ਹੋਇਆ ਹੈ। ਉਸ ਨੂੰ ਪਹਿਲਾਂ ਹੀ ਪਤਾ ਸੀ ਕਿ ਕੋਈ ਰਾਜਦੂਤ ਆਇਆ ਹੈ ਪਰ ਉਸ ਨੇ ਮਕਰ ਕੀਤਾ ਕਿ ਉਸ ਨੂੰ ਇਸ ਦਾ ਪਤਾ ਨਹੀਂ ਕਿਉਂਕਿ ਇਥੇ ਰਾਜਦੂਤ ਦੇ ਆਗਮਨ ਤੇ ਰਾਜੇ ਵਲੋਂ ਅਗਵਾਈ ਕਰਨ ਦਾ ਕੋਈ ਰਿਵਾਜ ਨਹੀਂ ਹੈ। ਰਾਜਦੂਤ ਇਹ ਗੱਲ ਜਾਣਦਾ ਸੀ ਕਿ ਰਾਜਾ ਨਵੇਂ ਸ਼ਹਿਰ ਵਿਚ ਹੈ ਤੇ ਉਹ ਬਿਸਨਾਗ ਸ਼ਹਿਰ ਵਿਚ ਹੈ ਜੋ ਕੇਵਲ ਦੋ ਲੀਗ ਦੇ ਫ਼ਾਸਲੇ ਤੇ ਹੈ। ਉਹ ਇਥੋਂ ਆਪੇ ਹੀ ਆ ਵੜਿਆ ਅਤੇ ਆਪਣੇ ਲੋਕਾਂ ਨੂੰ ਸ਼ਹਿਰ ਲਾਗੇ ਟੈਂਟ ਲਾਉਣ ਲਈ ਕਹਿ ਦਿੱਤਾ ਜੋ ਉਹਨਾਂ ਇਲਾਕਿਆਂ ਵਿਚ ਉਦੋਂ ਤਕ ਸਭ ਤੋਂ ਵਧੀਆ, ਸਭ ਤੋਂ ਸੋਹਣਾ ਅਤੇ ਅਮੀਰ ਪ੍ਰਦੇਸ਼ ਸੀ। ਇਸ ਰਾਜਦੂਤ ਦਾ ਨਾਂ ਮਟੂਕੋਟਮ ਸੀ। ਉਹ ਆਪਣੇ ਨਾਲ ਡੇਢ ਸੌ ਘੋੜੇ ਤੇ ਹੋਰ ਲੋਕ ਆਪਣੀ ਸੇਵਾ ਲਈ ਲੈ ਕੇ ਆਇਆ ਸੀ ਅਤੇ ਬਹੁਤ ਸਾਰੇ ਜਾਨਵਰ ਵੀ ਜਿਨ੍ਹਾਂ ਵਿਚ ਕੁਝ ਖਾਸ ਊਠ ਵੀ ਸਨ। ਉਹ ਯਦਲਕਾਓ ਦੇ ਭਵਨ ਦੇ ਦੋ ਲਿਪਿਕ ਵੀ ਨਾਲ ਲਿਆਇਆ ਸੀ, ਇਥੋਂ ਤਕ ਤੁਸੀਂ ਵਿਸ਼ਵਾਸ ਕਰੋ ਕਿ ਉਹ ਯਦਲਕਾਓ ਦੀ ਸਾਰੀ ਸੱਤਾ (ਜਾਂ ਅਧਿਕਾਰ) ਲੈ ਕੇ ਆਇਆ ਸੀ।

ਇੰਜ ਟਿਕ ਜਾਣ ਪਿਛੋਂ ਰਾਜਦੂਤ ਨੇ ਰਾਜੇ ਕੋਲ ਆਪਣੀ ਆਮਦ ਦੀ ਸੂਚਨਾ ਭੇਜੀ ਅਤੇ ਬੇਨਤੀ ਕੀਤੀ ਕਿ ਵੱਡੀ ਸਰਕਾਰ ਉਸ ਨੂੰ ਦਰਸ਼ਨ ਕਰਨ ਦਾ ਮੌਕਾ ਦੇਵੇਗੀ ਤੇ ਉਸ ਨੂੰ ਛੇਤੀ ਵਿਦਾ ਕਰੇਗੀ। ਰਾਜੇ ਨੇ ਜਵਾਬ ਭੇਜਿਆ ਕਿ ਉਹ ਉਸ ਨੂੰ ਮਿਲੇਗਾ ਪਰ ਉਸ ਨੂੰ ਕਿਹਾ ਕਿ ਉਹ ਐਨਾ ਕਾਹਲਾ ਨਾ ਪਵੇ ਕਿਉਂਕਿ ਉਹ ਖ਼ੁਦ ਵੀ ਹੁਣੇ ਆਇਆ ਹੈ ਅਤੇ ਉਹ ਉਸ ਨੂੰ ਉਚਿਤ ਸਮੇਂ ਤੇ ਹੀ ਵਿਦਾ ਕਰੇਗਾ ਅਤੇ ਰਾਜਦੂਤ ਉਥੇ ਰਾਜੇ ਵਲੋਂ ਮਿਲਣ ਦੀ ਆਗਿਆ ਨਾ ਆਉਣ ਕਾਰਨ ਇਕ ਮਹੀਨਾ ਟਿਕਿਆ ਰਿਹਾ, ਨਾ ਉਸ ਤੋਂ ਇਹ ਪੁੱਛਿਆ ਗਿਆ ਕਿ ਉਹ ਕਿਸ ਲਈ ਆਇਆ ਹੈ। ਉਹ ਹਰ ਰੋਜ਼ ਮਹਿਲੀਂ ਜਾਂਦਾ ਅਤੇ ਰਾਜੇ ਦਾ ਆਪਣੇ ਪ੍ਰਤਿ ਵਿਵਹਾਰ ਦੇਖ ਕੇ ਉਸ ਨੇ ਨਿਸ਼ਚਾ ਕੀਤਾ ਕਿ ਜਦ ਤਕ ਰਾਜਾ ਉਸ ਨੂੰ ਸੱਦ ਨਹੀਂ ਭੇਜਦਾ ਉਹ ਹੋਰ ਕੁਝ ਨਹੀਂ ਬੋਲੇਗਾ ਤੇ ਇੰਤਜ਼ਾਰ ਕਰੇਗਾ। ਤਾਂ ਵੀ ਉਸ ਨੇ ਹਰ ਰੋਜ਼ ਮਹਿਲੀਂ ਜਾਣਾ ਤੇ ਪਤਵੰਤਿਆਂ ਨਾਲ ਗੱਲਬਾਤ ਕਰਨਾ ਨਹੀਂ ਛੱਡਿਆ। ਇਕ ਦਿਨ ਰਾਜਦੂਤ ਨੂੰ ਰਾਜੇ ਵਲੋਂ ਕਹਿਲਾਇਆ ਗਿਆ ਕਿ ਅਗਲਾ ਦਿਨ ਸ਼ੁਭ ਦਿਨ ਹੈ। ਉਹ ਉਸ ਨੂੰ ਸੁਣ ਕੇ ਜਾਣਨਾ ਚਾਹੁੰਦਾ ਹੈ ਕਿ ਉਹਨਾਂ ਦੇ ਆਉਣ ਦਾ ਕੀ ਮਤਲਬ ਹੈ, ਅਤੇ ਰਾਜਦੂਤ ਕਰੀਨੇ ਨਾਲ ਏਡੇ ਵੱਡੇ ਰਾਜੇ ਮੂਹਰੇ ਪੇਸ਼ ਹੋਣ ਦੀ ਤਿਆਰੀ ਕਰਨ ਲੱਗਾ। ਜਿਵੇਂ ਕਿ ਉਸ ਦੇ ਮਿਸ਼ਨ ਅਤੇ ਕੀਤੀ ਜਾਣ ਵਾਲੀ ਬੇਨਤੀ ਨੂੰ ਦੇਖਦਿਆਂ ਉਚਿਤ ਹੀ ਸੀ, ਸ਼ਹਿਰ ਵਿਚ ਰਹਿਣ ਵਾਲੇ ਬਹੁਤ ਸਾਰੇ ਮੁਸਲਮਾਨ ਅਤੇ ਰਸਮ ਮੁਤਾਬਿਕ ਢੋਲਾਂ ਨਗਾਰਿਆਂ ਵਾਲੇ ਉਸ ਦੇ ਸਾਰੇ ਲੋਕ ਵੀ ਨਾਲ ਸਨ। ਇਉਂ ਉਹ ਮਹਿਲ ਵਲ ਗਿਆ ਜਿਥੇ ਘਰ ਦੇ ਪਤਵੰਤਿਆਂ ਤੇ ਅਫਸਰਾਂ ਨੇ ਉਸ ਦਾ ਸੁਆਗਤ ਕੀਤਾ। ਉਹ ਪਹਿਲੇ ਬੂਹੇ ਵਿਚ ਬਹਿ ਗਏ ਤੇ ਰਾਜੇ ਦੀ ਆਗਿਆ ਦੀ ਉਡੀਕ ਕਰਨ ਲੱਗੇ ਅਤੇ ਉਹਨਾਂ ਨੂੰ ਦਾਖਲ ਹੋਣ ਦੀ ਆਗਿਆ ਮਿਲਣ ਵਿਚ ਕੋਈ ਅਵੇਰ ਨਹੀਂ ਹੋਈ। ਉਸ ਨੇ ਆਪਣੀ ਰੀਤ ਤੇ ਰਸਮ ਮੁਤਾਬਿਕ ਰਾਜੇ ਨੂੰ ਸਲਾਮ ਅਰਜ਼ ਕੀਤੀ। ਰਾਜੇ ਦੇ ਅਗਲ-ਬਗਲ ਉਸ ਦੇ ਮਸ਼ੀਰ ਖੜੇ ਹੋਏ ਸਨ। ਉਸ ਨੂੰ ਆਪਣੇ ਦੂਤਪੁਣੇ ਦੀਆਂ ਸ਼ਰਤਾਂ ਦਾ ਐਲਾਨ ਕਰਨ ਦਾ ਹੁਕਮ ਦਿੱਤਾ ਗਿਆ ਅਤੇ ਰਾਜਾ ਉਸ ਨੂੰ ਪੂਰੇ ਸਲੀਕੇ ਨਾਲ ਸੁਣਨ ਲਈ ਤਿਆਰ ਬੈਠਾ ਸੀ। ਇਹ ਦੇਖ ਕੇ ਕਿ ਰਾਜੇ ਨੇ ਖ਼ੁਦ ਹੁਕਮ ਦਿੱਤਾ ਹੈ ਉਸ ਨੇ ਆਪਣਾ ਸੁਨੇਹਾ ਇਹੋ ਜਿਹੇ ਮਹਾਨ ਬਾਦਸ਼ਾਹ ਦੇ ਰੂਬਰੂ ਰਾਜ਼ਦੂਤਾਂ ਦੇ ਪੇਸ਼ ਹੋਣ ਦੇ ਐਨ ਮੁਤਾਬਿਕ ਸਤਿਕਾਰ ਭਰੇ ਭੈਅ ਦੀ ਮੁਦਰਾ ਵਿਚ ਇਸ ਢੰਗ ਨਾਲ ਦਿੱਤਾ।

# ਅਧਿਆਇ 14

## ਕਪਤਾਨ ਨੇ ਰਾਜੇ ਦੇ ਰੂਬਰੂ ਆਪਣਾ ਰਾਜਦੂਤੀ ਕਰਮ ਕਿਵੇਂ ਅਦਾ ਕੀਤਾ

"ਹਜ਼ੂਰ ! ਮੇਰੇ ਆਕਾ ਯਦਲਕਾਓ ਨੇ ਮੈਨੂੰ ਆਪ ਪਾਸ ਘਲਿਆ ਹੈ, ਅਤੇ ਮੇਰੀ ਜ਼ਬਾਨੀ ਉਹ ਆਪ ਨੂੰ ਬੇਨਤੀ ਕਰਦੇ ਹਨ ਕਿ ਆਪ ਪੂਰਾ ਪੂਰਾ ਇਨਸਾਫ਼ ਕਰੋਗੇ। ਉਹਨਾਂ ਮੈਨੂੰ ਇਹ ਅਰਜ਼ ਕਰਨ ਲਈ ਕਿਹਾ ਹੈ ਕਿ ਸੰਸਾਰ ਭਰ ਦੇ ਸਭ ਤੋਂ ਸੱਚੇ ਅਤੇ ਸ਼ਕਤੀਸ਼ਾਲੀ ਰਾਜਾ ਅਤੇ ਨਿਆਂ ਤੇ ਸੱਚਾਈ ਦੇ ਮੁਜੱਸਮਾ ਹੋਣ ਦੇ ਨਾਤੇ ਉਹ ਆਪ ਪ੍ਰਤਿ ਬਹੁਤ ਨੇਕ ਭਾਵ ਰਖਦੇ ਹਨ। ਬਿਨਾਂ ਵਜ੍ਹਾ ਆਪ ਨੇ ਉਹਨਾਂ ਨਾਲ ਦੋਸਤੀ ਤੇ ਅਮਨ ਦੀ ਸੰਧੀ ਨੂੰ ਤੋੜਿਆ ਹੈ ਜੋ ਕਿੰਨੇ ਸਾਲ ਪਹਿਲਾਂ ਕੀਤੀ ਗਈ ਸੀ। ਸਾਰੇ ਬਾਦਸ਼ਾਹਾਂ ਨੇ ਜਿਸ ਨੂੰ ਪੂਰੇ ਸਿਦਕ ਨਾਲ ਸਲਾਮਤ ਰਖਿਆ ਸੀ। ਉਹਨਾਂ ਨੂੰ ਨਹੀਂ ਪਤਾ ਕਿ ਆਪ ਨੇ ਆਪਣਾ ਰਾਜ ਛੱਡ ਕੇ ਉਹਨਾਂ ਨਾਲ ਜੰਗ ਕਿਉਂ ਵਿਢੀ ਹੈ, ਕਿ ਉਹਨਾਂ ਨੂੰ ਤਾਂ ਸ਼ੁਬ੍ਹਾ ਤਕ ਨਹੀਂ ਸੀ ਕਿ ਜਦ ਆਪ ਵਲੋਂ ਰਾਚੋਲ ਸ਼ਹਿਰ ਦੇ ਘਿਰਾਉ ਅਤੇ ਉਸ ਨੂੰ ਲੁੱਟਣ ਤੇ ਤਬਾਹ ਕਰਨ ਦੀ ਖ਼ਬਰ ਮਿਲੀ, ਇਸ ਖ਼ਬਰ ਨੇ ਉਹਨਾਂ ਨੂੰ ਜੁੰਬਸ਼ ਵਿਚ ਆਉਣ ਅਤੇ ਇਸ ਦੀ ਰੱਖਿਆ ਕਰਨ ਲਈ ਮਜਬੂਰ ਕੀਤਾ। ਉਦੋਂ ਉਹਨਾਂ ਦੇ ਦਰਬਾਰ ਦੇ ਸਾਰੇ ਰੁਕਨਾਂ ਨੂੰ ਆਪ ਵਲੋਂ ਕਤਲ ਕਰ ਦਿੱਤਾ ਗਿਆ ਅਤੇ ਉਹਨਾਂ ਦਾ ਕੈਂਪ ਨੇਸਤੋਨਾਬੂਦ ਕਰ ਦਿੱਤਾ ਗਿਆ। ਜੋ ਕੁਝ ਵਾਪਰਿਆ ਹੈ ਉਸ ਦੇ ਆਪ ਵੀ ਗਵਾਹ ਹੋ, ਅਤੇ ਕਿ ਉਹਨਾਂ ਨੇ ਆਪ ਨੂੰ ਇਸ ਵਿਚ ਸੁਧਾਰ ਕਰਨ ਅਤੇ ਉਹਨਾਂ ਦਾ ਸਾਰਾ ਤੋਪਖਾਨਾ ਤੇ ਟੈਂਟ, ਘੋੜੇ ਤੇ ਹਾਥੀ ਤੇ ਉਹਨਾਂ ਤੋਂ ਲੁਟਿਆ ਹੋਰ ਨਿੱਕ-ਸੁੱਕ ਵਾਪਸ ਕਰਨ ਤੇ ਉਹਨਾਂ ਦਾ ਰਾਚੋਲ ਸ਼ਹਿਰ ਮੋੜਣ ਲਈ ਵੀ ਬੇਨਤੀ ਕੀਤੀ ਹੈ। ਜੇ ਆਪ ਉਹਨਾਂ ਦੀ ਇਹ ਸਾਰੀ ਜਾਇਦਾਦ ਅਤੇ ਹੋਰ ਨਿੱਕ-ਸੁੱਕ ਪਰਤਾ ਕੇ ਉਹਨਾਂ ਦੀ ਬੇਨਤੀ ਨੂੰ ਸਵੀਕਾਰ ਕਰ ਲਉਗੇ ਤੁਸੀਂ ਉਹਨਾਂ ਨੂੰ ਸਦਾ ਆਪਣੇ ਇਕ ਵਫ਼ਾਦਾਰ ਦੋਸਤ ਦੇ ਤੌਰ ਤੇ ਪਾਉਗੇ। ਪਰ ਜੇ ਇੰਜ ਨਹੀਂ ਹੁੰਦਾ ਤਾਂ ਇਹ ਆਪ ਦੀ ਦੂਸ਼ਿਤ ਕਾਰਵਾਈ ਹੋਵੇਗੀ, ਭਾਵੇਂ ਆਪ ਨੂੰ ਇਹ ਸੁਖਾਵੀਂ ਵੀ ਲੱਗਦੀ ਹੋਵੇਗੀ। ਬਿਨਾਂ ਹੋਰ ਕੁਝ ਕਿਹਾਂ ਉਸ ਨੇ ਬੋਲਣਾ ਬੰਦ ਕਰ ਦਿੱਤਾ। ਰਾਜੇ ਨੇ ਕਿਹਾ ਕਿ ਉਹ ਜਾ ਸਕਦਾ ਹੈ ਤੇ ਆਰਾਮ ਕਰ ਸਕਦਾ ਹੈ, ਕਿ ਅਗਲੇ ਦਿਨ ਉਹ ਉਸ ਨੂੰ ਜਾਣ ਦੀ ਇਜਾਜ਼ਤ ਦੇ ਦੇਵੇਗਾ ਅਤੇ ਰਾਜੇ ਨੇ ਰਸਮ ਅਨੁਸਾਰ ਉਸ ਨੂੰ ਰੇਸ਼ਮੀ ਬਸਤਰ ਤੇ ਹੋਰ ਕਪੜੇ ਦਿੱਤੇ।

# ਅਧਿਆਇ 15

## ਰਾਜੇ ਨੇ ਰਾਜਦੂਤ ਨੂੰ ਕਿਵੇਂ ਬੁਲਾਵਾ ਭੇਜਿਆ ਅਤੇ ਉਹ ਉੱਤਰ ਜੋ ਉਸ ਨੇ ਉਸ ਨੂੰ ਦਿੱਤਾ, ਬਾਰੇ

ਅਗਲੇ ਦਿਨ ਰਾਜੇ ਨੇ ਰਾਜਦੂਤ ਨੂੰ ਬੁਲਾਵਾ ਭੇਜਿਆ ਅਤੇ ਦੋਵਾਂ ਦਰਮਿਆਨ ਹੋਰ ਗੱਲਾਂ ਹੋਣ ਮਗਰੋਂ ਰਾਜੇ ਨੇ ਕਿਹਾ ਕਿ ਉਸ ਨੂੰ ਯਦਲਕਾਓ ਦੀ ਇੱਛਾ ਅਨੁਸਾਰ ਸਭ ਕੁਝ ਉਸ ਨੂੰ ਪਰਤਾ ਦੇਣ ਵਿਚ ਤਸੱਲੀ ਮਿਲੇਗੀ ਅਤੇ ਸਲਾਬਤਕੋ ਨੂੰ ਛਡ ਦੇਣ ਵਿਚ ਵੀ ਖੁਸ਼ੀ ਮਹਿਸੂਸ ਹੋਵੇਗੀ ਜੇਕਰ ਯਦਲਕਾਓ ਆ ਕੇ ਉਸ ਦੇ ਚਰਨਾਂ ਨੂੰ ਚੁੰਮ ਲਵੇ। ਰਾਜੇ ਦਾ ਜਵਾਬ ਸੁਣ ਕੇ ਰਾਜਦੂਤ ਨੇ ਰੁਖਸਤ ਲਈ ਤੇ ਆਪਣੇ ਟੈਂਟ ਵਿਚ ਚਲਾ ਗਿਆ। ਜੋ ਕੁਝ ਵਾਪਰਿਆ ਸੀ ਉਹ ਕੁਝ ਯਦਲਕਾਓ ਨੂੰ ਲਿਖ ਭੇਜਿਆ। ਆਪਣੇ ਨਾਲ ਲਿਆਂਦਾ ਇਕ ਲਿਪਿਕ ਵੀ ਉਸ ਕੋਲ ਭੇਜ ਦਿੱਤਾ। ਬਿਨਾਂ ਬਹੁਤ ਦੇਰ ਕੀਤਿਆਂ ਯਦਲਕਾਓ ਨੇ ਉਸ ਨੂੰ ਜਵਾਬ ਭੇਜਿਆ ਤੇ ਕਿਹਾ : ਜਦ ਉਹ ਬਿਸਨਾਗ ਜਾ ਹੀ ਨਹੀਂ ਸਕਦਾ ਤਾਂ ਰਾਜੇ ਨੂੰ ਮਿਲਣਾ ਕਿਵੇਂ ਸੰਭਵ ਹੋਵੇਗਾ ? ਅਤੇ ਤਾਂ ਵੀ ਉਹ ਖੁਸ਼ੀ ਖੁਸ਼ੀ ਰਾਜੇ ਦੀ ਇੱਛਾ ਮੁਤਾਬਿਕ ਸਭ ਕੁਝ ਕਰਨ ਲਈ ਤਿਆਰ ਹੈ। ਇਹ ਜਵਾਬ ਲੈ ਕੇ ਰਾਜਦੂਤ ਰਾਜੇ ਕੋਲ ਗਿਆ, ਅਤੇ ਕਿਉਂਕਿ ਰਾਜੇ ਨੇ ਉਸ ਤੋਂ ਲੁੱਟੀਆਂ ਸਭ ਵਸਤਾਂ ਨਾਲੋਂ ਯਦਲਕਾਓ ਦੇ ਆਉਣ ਅਤੇ ਉਸ ਦੇ ਪੈਰਾਂ ਤੇ ਬੋਸਾ ਦੇਣ ਦੀ ਉਚੇਰੀ ਕੀਮਤ ਮੰਗੀ ਸੀ। ਉਸ ਨੇ ਰਾਜਦੂਤ ਨੂੰ ਕਿਹਾ, "ਕੀ ਤੂੰ ਯਦਲਕਾਓ ਨੂੰ ਮੇਰੇ ਰਾਜ ਦੀ ਸੀਮਾ ਤੇ ਲਿਆ ਸਕਦਾ ਏਂ, ਤੇ ਮੈਂ ਛੇਤੀ ਉਥੇ ਹੀ ਮਿਲਾਂਗਾ।" ਇਸ ਨੂੰ ਸਵੀਕਾਰ ਕਰਦਿਆਂ, ਰਾਜਦੂਤ ਯਦਲਕਾਓ ਨੂੰ ਪ੍ਰੇਰਨਾ ਦੇਣ ਲਈ ਚਲਾ ਗਿਆ। ਆਪਣੇ ਵਲੋਂ ਰਾਜਾ ਤੁਰੰਤ ਮੁਦਗਲ ਨਾਂ ਦੇ ਇਕ ਸ਼ਹਿਰ ਚਲਾ ਗਿਆ ਜੋ ਸੀਮਾ ਦੇ ਨੇੜੇ ਹੈ, ਤੇ ਉਥੇ ਉਹ ਇੰਤਜ਼ਾਰ ਕਰਨ ਲੱਗਾ ਤੇ ਅਖੀਰ ਉਹਨਾਂ ਨੇ ਦੱਸਿਆ ਕਿ ਯਦਲਕਾਓ ਆ ਰਿਹਾ ਹੈ ਤੇ ਹੁਣ ਬਹੁਤ ਨੇੜੇ ਹੀ ਹੈ। ਰਾਜਾ ਉਸ ਨੂੰ ਮਿਲਣ ਲਈ ਤੁਰੰਤ ਚੱਲ ਪਿਆ ਤੇ ਯਦਲਕਾਓ ਨੂੰ ਮਿਲਣ ਲਈ ਉਹ ਏਨਾ ਕਾਹਲਾ ਸੀ ਕਿ ਉਹ ਦੱਕਣ ਰਾਜ ਵਿਚ ਦਾਖ਼ਲ ਹੋ ਗਿਆ। ਪਰ ਯਦਲਕਾਓ ਨੂੰ ਫੇਰ ਵੀ ਰਾਜੇ ਨੂੰ ਮਿਲਣ ਦੀ ਹਿੰਮਤ ਨਾ ਹੋਈ, ਅਤੇ ਰਾਜਾ ਬਹੁਤ ਅੱਗੇ ਤੁਰਦਾ ਗਿਆ ਜਦ ਕਿ ਉਹ ਉਸ ਨੂੰ ਕਹਿੰਦੇ ਰਹੇ, "ਲਉ ਜੀ ! ਉਹ ਤਾਂ ਇਥੇ ਹੀ ਹਨ", ਇਥੋਂ ਤਕ ਕਿ ਉਹ ਦੂਰਵਰਤੀ ਬੀਜਾਪੁਰ[1] ਤਕ ਪੁੱਜ ਗਿਆ ਜੋ ਸਾਰੇ ਦੱਕਣ ਰਾਜ ਦਾ ਵਧੀਆ ਸ਼ਹਿਰ ਹੈ। ਇਸ ਦੇ ਆਪਣੇ ਹੀ ਢੰਗ ਦੇ ਬਹੁਤ ਸੁੰਦਰ ਬਣੇ ਹੋਏ ਘਰ ਹਨ, ਜਿਥੇ ਅੰਗੂਰਾਂ, ਅਨਾਰਾਂ, ਸੰਤਰਿਆਂ ਅਤੇ ਨਿੰਬੂਆਂ ਤੇ

ਹੋਰ ਹਰ ਕਿਸਮ ਦੇ ਫਲਾਂ ਵਾਲੇ ਬਹੁਤ ਸਾਰੇ ਬਾਗ਼ ਬਗ਼ੀਚੇ ਹਨ ।

ਰਾਜਾ ਉਥੇ ਚਲਾ ਗਿਆ ਕਿਉਂਕਿ ਏਨੇ ਵਧੀਆ ਸ਼ਹਿਰ ਅੰਦਰ ਉਸ ਨੂੰ ਯਦਲਕਾਓ ਦੇ ਆਉਣ ਦਾ ਇੰਤਜ਼ਾਰ ਕਰਨਾ ਚੰਗਾ ਲੱਗਦਾ ਸੀ । ਉਸ ਨੇ ਨਿਸ਼ਚਾ ਕੀਤਾ ਕਿ ਜੇ ਉਹ ਉਥੇ ਉਸ ਦੇ ਕਾਬੂ ਆ ਗਿਆ ਤਾਂ ਉਸ ਨੂੰ ਕੈਦੀ ਬਣਾ ਲਵੇਗਾ ਜਾਂ ਮਾਰ ਦੇਣ ਦਾ ਹੁਕਮ ਦੇਵੇਗਾ ਤਾਂ ਜੋ ਉਸ ਵਲੋਂ ਕੀਤੇ ਮੁਕਾਬਲੇ ਦਾ ਉਹ ਉਸ ਤੋਂ ਬਦਲਾ ਚੁਕਾ ਸਕੇ । ਇਹ ਦੇਖਦਿਆਂ ਕਿ ਉਸ ਦੇ ਦੁਸ਼ਮਣ ਦਾ ਆਉਣ ਦਾ ਹੌਸਲਾ ਨਹੀਂ ਪਿਆ ਉਹ ਕਈ ਦਿਨ ਤਕ ਸ਼ਹਿਰ ਵਿਚ ਬਣਿਆ ਰਿਹਾ ।[2] ਫੇਰ ਉਹ ਮੁੜ ਗਿਆ ਕਿਉਂਕਿ ਪਾਣੀ ਮੁੱਕ ਗਿਆ ਸੀ । ਇਹ ਸ਼ਹਿਰ ਚੂੰਕਿ ਮੈਦਾਨਾਂ ਵਿਚ ਪੈਂਦਾ ਹੈ ਅਤੇ ਬਰਸਾਤ ਤੋਂ ਮਿਲਣ ਵਾਲੇ ਦੋ ਝੀਲਾਂ ਦੇ ਪਾਣੀ ਤੋਂ ਛੁੱਟ ਇਥੇ ਹੋਰ ਪਾਣੀ ਨਹੀਂ ਹੈ । ਇਹ ਦੋਵੇਂ ਝੀਲਾਂ ਖਾਸੀਆਂ ਵੱਡੀਆਂ ਹਨ । ਮੁਸਲਮਾਨਾਂ ਨੇ ਇਹਨਾਂ ਵਿਚ ਪਾਣੀ ਕੱਢ ਦੇਣ ਲਈ ਇਸ ਨੂੰ ਖੋਲ੍ਹ ਦਿੱਤਾ ਸੀ ਤਾਂ ਜੋ ਰਾਜਾ ਉਹਨਾਂ ਦੇ ਮੁਲਕ ਵਿਚ ਠਹਿਰ ਨਾ ਸਕੇ । ਇਸ ਕਾਰਨ ਰਾਜੇ ਲਈ ਜਾਣਾ ਹੀ ਬਣਦਾ ਸੀ । ਪਰ ਸ਼ਹਿਰ ਲਗਭਗ ਖੰਡਰਾਂ ਦਾ ਢੇਰ ਹੀ ਰਹਿ ਗਿਆ — ਰਾਜੇ ਨੇ ਇਸ ਨੂੰ ਤਬਾਹ ਕਰਨ ਦਾ ਹੁਕਮ ਨਹੀਂ ਦਿੱਤਾ ਸੀ, ਸਗੋਂ ਇਸ ਲਈ ਕਿ ਸ਼ਾਹੀ ਫੌਜਾਂ ਨੇ ਆਪਣਾ ਖਾਣਾ ਪਕਾਉਣ ਲਈ ਏਨੇ ਸਾਰੇ ਘਰਾਂ ਨੂੰ ਮਲੀਆਮੇਟ ਕਰ ਦਿੱਤਾ ਸੀ ਕਿ ਦੇਖ ਕੇ ਦੁੱਖ ਹੁੰਦਾ ਸੀ — ਅਤੇ ਇਹ ਸਭ ਕੁਝ ਬਾਲਣ ਦੀ ਥੁੜ੍ਹ ਕਾਰਨ ਹੋਇਆ ਸੀ ਜੋ ਉਥੇ ਬਹੁਤ ਦੂਰੋਂ ਲਿਆਇਆ ਜਾਂਦਾ ਹੈ । ਯਦਲਕਾਓ ਨੇ ਰਾਜੇ ਤੋਂ ਪੁੱਛਣ ਲਈ ਭੇਜਿਆ ਕਿ ਉਸ ਦੇ ਕਪਤਾਨਾਂ ਦੇ ਘਰਾਂ ਨੇ ਉਸ ਦਾ ਕੀ ਬੁਰਾ ਤੱਕਿਆ ਸੀ ਕਿ ਉਸ ਨੇ ਉਹਨਾਂ ਨੂੰ ਤਬਾਹ ਕਰਨ ਦਾ ਹੁਕਮ ਦੇ ਦਿੱਤਾ । ਕਿਉਂਕਿ ਉਥੇ ਯਦਲਕਾਓ ਦੇ ਆਪਣੇ ਘਰ ਨੂੰ ਛੱਡ ਕੇ ਹੋਰ ਕੋਈ ਘਰ ਬਾਕੀਨ ਹੀਂ ਬਚਿਆ ਸੀ, ਉਥੇ ਵੀ ਰਾਜਾ ਖ਼ੁਦ ਬੈਠਾ ਸੀ । ਰਾਜੇ ਨੇ ਜਵਾਬ ਭੇਜਿਆ ਕਿ ਉਸ ਨੇ ਇਹ ਕੁਝ ਨਹੀਂ ਕੀਤਾ ਸਗੋਂ ਉਹ ਆਪਣੇ ਲੋਕਾਂ ਨੂੰ ਕਾਬੂ ਵਿਚ ਨਹੀਂ ਰੱਖ ਸਕਿਆ ਸੀ ।

ਜਦ ਰਾਜਾ ਮੁਦਗਲ ਸ਼ਹਿਰ ਚਲਿਆ ਗਿਆ ਤਾਂ ਯਦਲਕਾਓ ਵੀਜਾਪੁਰ ਪਰਤ ਆਇਆ, ਜਿਥੇ ਹੋਈ ਤਬਾਹੀ ਨੂੰ ਦੇਖ ਕੇ ਇਸ ਦਾ ਇਲਜ਼ਾਮ ਉਸ ਨੇ ਆਪਣੇ ਉਤੇ ਲੈ ਲਿਆ ਤੇ ਕਿਹਾ ਕਿ ਜੇ ਉਹ ਰਾਜੇ ਕੋਲ ਪੇਸ਼ ਹੋ ਜਾਂਦਾ ਤਾਂ ਇਹ ਤਬਾਹੀ ਕਦੇ ਨਾ ਮੱਚਦੀ ਅਤੇ ਉਹ ਭਵਿੱਖ ਵਿਚ ਇੰਜ ਕਰ ਸਕਦਾ ਹੈ । ਉਸ ਨੇ ਕਿਹਾ ਕਿ ਉਸ ਨੂੰ ਗ਼ਲਤ ਰਾਇ ਦਿੱਤੀ ਗਈ ਸੀ ਕਿਉਂਕਿ ਆਪਣੇ ਤੌਰ ਤੇ ਤਾਂ ਉਹ

1. ਵਿਜਾਪੁਰ
2. ਵਿਜਾਪੁਰ ਦੇ ਇਕ ਸ਼ਿਲਾਲੇਖ ਮੁਤਾਬਿਕ ਰਾਜਾ ਕ੍ਰਿਸ਼ਨਦੇਵਰੱਯਾ ਇਥੇ ਚਾਰ ਦਿਨ ਰੁਕਿਆ । ਇਹ ਘਟਨਾਵਾਂ AM 928 Rab ii 24 ਜਾਂ 23 ਮਾਰਚ, 1522 ਨੂੰ ਵਾਪਰੀਆਂ ।

ਇੰਜ ਕਰਨ ਲਈ ਤਿਆਰ ਸੀ। ਇੰਜ ਉਸ ਨੇ ਆਪਣੇ ਮਸ਼ੀਰਾਂ ਨਾਲ ਸਲਾਹ ਕੀਤੀ। ਉਹਨਾਂ ਸਾਹਮਣੇ ਇਹ ਗੱਲ ਰਖੀ ਕਿ ਜੇ ਉਹ ਰਾਜੇ ਨਾਲ ਮਿੱਤਰਤਾ ਕਰ ਲਵੇ ਤਾਂ ਉਸ ਦੀ ਸਥਿਤੀ ਕਿੰਨੀ ਸੁਰੱਖਿਅਤ ਹੋ ਜਾਵੇਗੀ। ਜੇ ਉਹ ਉਸ ਨਾਲ ਸ਼ਾਮਲ ਹੋ ਜਾਵੇ ਤਾਂ ਉਹ ਆਪਣੀ ਰਿਆਸਤ ਦੀ ਵਡਿੱਤਣ ਨੂੰ ਹੋਰ ਵੀ ਵਧਾਉਣ ਦੇ ਯੋਗ ਹੋ ਸਕੇਗਾ। ਰਾਜੇ ਦੀ ਮਿਹਰਬਾਨੀ ਸਦਕਾ ਉਹ ਆਪਣੀਆਂ ਸਾਰੀਆਂ ਇੱਛਾਵਾਂ ਪੂਰਨ ਕਰ ਸਕੇਗਾ। ਇਹਨਾਂ ਗੱਲਾਂ ਤੇ ਇਹੋ ਜਿਹੀਆਂ ਹੋਰ ਗੱਲਾਂ ਬਾਰੇ ਉਹ ਲਗਾਤਾਰ ਆਪਣੇ ਮਸ਼ੀਰਾਂ ਨਾਲ ਗੱਲਬਾਤ ਕਰਦਾ ਰਿਹਾ। ਜੰਗ ਵਿਚੋਂ ਉਸ ਦੇ ਨਾਲ ਭੱਜਣ ਵਾਲਾ ਅਤੇ ਇਹੋ ਜਿਹੇ ਮਾਮਲਿਆਂ ਵਿਚ ਰੋਸ਼ਨ ਦਿਮਾਗ਼ ਅਤੇ ਚਤਰ ਚਲਾਕ ਬੰਦੇ ਤੇ ਬਿੱਲਗਾਉ[3] ਦੇ ਲਾਰਡ ਅਕਾਡਾਕੋ ਨੇ ਯਦਲਕਾਓ ਨੂੰ ਬੇਨਤੀ ਕੀਤੀ ਕਿ ਉਸ ਨੂੰ ਰਾਜੇ ਕੋਲ ਜਾਣ ਦੀ ਆਗਿਆ ਦਿੱਤੀ ਜਾਵੇ। ਉਸ ਨੇ ਕਿਹਾ ਕਿ ਉਹ ਹਰ ਕਾਸੇ ਦਾ ਇਲਾਜ ਕਰ ਦੇਵੇਗਾ। ਹਰ ਗੱਲ ਉਸ ਦੇ ਆਕਾ ਦੀ ਮਨਸ਼ਾ ਅਨੁਸਾਰ ਹੋ ਜਾਵੇਗੀ, ਅਤੇ ਯਦਲਕਾਓ ਨੇ ਉਸ ਨੂੰ ਬੜੇ ਤਪਾਕ ਨਾਲ ਸੁਣਿਆ।

ਹੁਣ ਯਦਲਕਾਓ ਨੇ ਇਹ ਯਾਤਰਾ ਖ਼ੁਦ ਕਰਨ ਦੀ ਤਕਲੀਫ਼ ਨਾ ਕੀਤੀ ਕਿਉਂਕਿ ਉਹ ਯਦਲਕਾਓ ਦੀ ਸੇਵਾ ਕਰਨਾ ਚਾਹੁੰਦਾ ਸੀ ਨਹੀਂ ਤਾਂ ਉਸ ਦੀ ਥਾਂ ਕੋਈ ਹੋਰ ਆ ਜਾਣਾ ਸੀ। ਸਗੋਂ ਉਸ ਨੇ ਇਹ ਗੱਲ ਬਦਮਾਸ਼ੀ ਦੇ ਮਨੋਰਥ ਅਤੇ ਬਿਸਨਾਗ ਵਿਖੇ ਰਾਜੇ ਦੀ ਕੈਦ ਭੁਗਤ ਰਹੇ ਸਲਾਬਤਕੋ[4] ਪ੍ਰਤਿ ਦੁਰਭਾਵਨਾ ਨਾਲ ਕੀਤੀ ਸੀ। ਉਸ ਦੇ ਇਸ ਦੁਸ਼ਟ ਮਨੋਰਥ ਦਾ ਕਾਰਨ ਸੀ ਕਿ ਸਲਾਬਤਕੋ ਨੂੰ ਪਤਾ ਸੀ ਕਿ ਕਿ ਅਕਾਡਾਕੋ ਹੀ ਉਹ ਬੰਦਾ ਹੈ ਜਿਸ ਨੇ ਯਦਲਕਾਓ ਨੂੰ ਭੱਜਣ ਤੇ ਮਜਬੂਰ ਕੀਤਾ, ਅਤੇ ਕਿ ਇਹੋ ਜਿਹਾ ਬੁਜ਼ਦਿਲੀ ਭਰਿਆ ਕਾਰਨਾਮਾ ਕਿਸੇ ਫੌਜ ਨੂੰ ਤਬਾਹ ਕਰਨ ਲਈ ਕਾਫ਼ੀ ਹੈ। ਸਲਾਬਤਕੋ ਨੂੰ ਮਿਲਣ ਗਏ ਜਾਂ ਉਸ ਨੂੰ ਮਿਲਣ ਲਈ ਭੇਜੇ ਗਏ ਗਏ ਲੋਕਾਂ ਨਾਲ ਉਹ ਇਸ ਮਾਮਲੇ ਵਿਚ ਗੁੱਸੇ ਨਾਲ ਵਰ੍ਹਿਆ ਵੀ ਸੀ, ਅਤੇ ਉਹ ਹਮੇਸ਼ਾ ਕਹਿੰਦਾ ਸੀ ਕਿ ਉਹ ਆਪਣੀ ਕੈਦ ਵਿਚੋਂ ਕੇਵਲ ਇਸੇ ਲਈ ਛੁੱਟਣਾ ਲੋੜਦਾ ਹੈ ਤਾਂ ਜੋ ਉਹ ਅਕਾਡਾਕੋ ਨੂੰ ਤਬਾਹ ਕਰ ਸਕੇ ਅਤੇ ਇਸ ਮਰਦੂਦ ਦੁਸ਼ਮਣ ਨਾਲ ਜੰਗ ਛੇੜ ਸਕੇ। ਇਹ ਸਭ ਗੱਲਾਂ ਅਕਾਡਾਕੋ ਨੂੰ ਪਤਾ ਸਨ, ਅਤੇ ਉਹ ਜਾਣਦਾ ਸੀ ਕਿ ਜੇ ਉਹਨਾਂ ਨੇ ਉਸ ਨੂੰ ਛੱਡ ਦਿੱਤਾ ਤਾਂ ਉਹ ਉਹੋ ਕਰੇਗਾ ਜੋ ਉਹ ਕਹਿੰਦਾ ਹੈ, ਅਤੇ ਇਸ ਲਈ ਉਸ ਨੇ ਆਪਣੇ ਦੁਸ਼ਮਣ ਦੀ ਮੌਤ ਦੀ ਸਾਜਿਸ਼ ਕਰਕੇ ਇਸ ਨੂੰ ਰੋਕਣ ਦਾ ਨਿਸ਼ਚਾ ਕੀਤਾ, ਜੋ ਥਾਂ ਸਿਰ ਦੱਸਿਆ ਜਾਵੇਗਾ। ਇਸੇ ਕਾਰਨ ਅਕਾਡਾਕੋ ਨੇ ਆਪਣੇ ਆਪ ਨੂੰ ਰਾਜੇ ਕੋਲ ਰਾਜਦੂਤ ਦੇ ਤੌਰ ਤੇ ਭੇਜੇ ਜਾਣ ਲਈ ਬੇਨਤੀ ਕੀਤੀ ਸੀ, ਅਤੇ ਇਹ ਮੰਨ ਲਈ ਗਈ ਸੀ।

3. ਬੇਲਗਾਮ ਜਾਂ ਬੇਲਗਮਵਾ ਦਾ ਲਾਰਡ ਅਸਦ ਖਾਂ।
4. ਦਸਵੇਂ ਅਧਿਆਇ ਵਿਚ ਆਇਆ ਸਲਾਬਤ ਖਾਂ ਹੀ ਸਲਾਬਤਕੋ ਹੈ।

# ਅਧਿਆਇ 16

## ਕਿਵੇਂ ਅਕਾਡਾਕੋ ਆਪਣੇ ਰਾਜੇ ਦਾ ਦੂਤ ਬਣ ਕੇ ਗਿਆ ਅਤੇ ਸਲਾਬਤਕੋ ਦੀ ਮੌਤ ਦੀ ਤਦਬੀਰ ਬਣਾਈ

ਯਦਲਕਾਓ ਦਾ ਤੋਰਿਆ ਅਕਾਡਾਕੋ, ਆਪਣੇ ਕੁਝ ਘੋੜ ਸਵਾਰਾਂ ਤੇ ਨੌਕਰਾਂ ਸਮੇਤ ਮੁਦਗਲ ਸ਼ਹਿਰ ਜਿਥੇ ਰਾਜਾ ਸੀ, ਦਾ ਰਾਹ ਫੜਦਾ ਹੈ। ਯਦਲਕਾਓ ਉਸ ਨਾਲ ਦਰਿਆ ਤੀਕਰ ਗਿਆ। ਅਕਾਡਾਕੋ ਦੇ ਆਉਣ ਮਗਰੋਂ ਉਸ ਨੂੰ ਰਾਜੇ ਵਲੋਂ ਸ਼ਹਿਰ ਵਿਚ ਦਾਖ਼ਲ ਹੋਣ ਦੀ ਆਗਿਆ ਮਿਲ ਗਈ। ਉਹ ਕਈ ਦਿਨਾਂ ਤਕ ਰਾਜੇ ਨੂੰ ਮਿਲ ਨਾ ਸਕਿਆ ਤੇ ਅਖੀਰ ਰਾਜੇ ਨੇ ਉਸ ਨੂੰ ਸੱਦ ਭੇਜਿਆ। ਉਸ ਨੂੰ ਦਾਖਲਾ ਦਿੱਤਾ ਗਿਆ ਤੇ ਉਸ ਨੇ ਰਾਜੇ ਨਾਲ ਗੱਲ ਕੀਤੀ। ਉਸ ਨੇ ਯਦਲਕਾਓ ਵਲੋਂ ਕੀਤੀ ਗਈ ਗ਼ਲਤੀ ਦਾ ਬਹਾਨਾ ਬਣਾਉਂਦਿਆਂ ਰਾਜੇ ਪ੍ਰਤੀ ਅਕਲਮੰਦੀ ਅਤੇ ਮਜ਼ਬੂਤੀ ਭਰਿਆ ਵਤੀਰਾ ਵਰਤਿਆ ਜੋ ਇਹੋ ਜਿਹੀਆਂ ਸਮਝੌਤਾਦਾਰੀਆਂ ਵਿਚ ਕੀਤਾ ਜਾਣਾ ਯੋਗ ਹੁੰਦਾ ਹੈ। ਰਾਜੇ ਨਾਲ ਵਧੀਆ ਬੋਲ ਬੋਲਣ ਦਾ ਉਸ ਨੂੰ ਪਤਾ ਸੀ ਜਿਸ ਨਾਲ ਉਸ ਨੇ ਰਾਜੇ ਦਾ ਸਾਰਾ ਗ਼ਮ ਤੇ ਗੁੱਸਾ ਦੂਰ ਕਰ ਦਿੱਤਾ। ਉਸ ਨੇ ਰਾਜੇ ਨੂੰ ਦੱਸਿਆ ਕਿ ਯਦਲਕਾਓ ਦੇ ਉਸ ਨੂੰ ਨਾ ਮਿਲਣ ਆਉਣ ਦਾ ਮੁੱਖ ਕਾਰਨ ਸਲਾਬਤਕੋ ਹੈ, ਜਿਸ ਨੂੰ ਉਹਨਾਂ ਨੇ ਕੈਦ ਕਰ ਰਖਿਆ ਹੈ, ਦਾ ਵਿਵਹਾਰ ਸੀ, ਅਤੇ ਇਸ ਆਦਮੀ ਨੇ ਰਾਜੇ ਨੂੰ ਇਉਂ ਨਾ ਕਰਨ ਲਈ ਲਿਖ ਦਿੱਤਾ ਸੀ ਤੇ ਇਸੇ ਕਾਰਨ ਰਾਜਾ ਚਾਹੁੰਦਾ ਹੈ ਕਿ ਉਸ ਨੂੰ ਕਤਲ ਕਰ ਦਿੱਤਾ ਜਾਵੇ। ਇਹਨਾਂ ਤੇ ਹੋਰ ਇਹੋ ਜਿਹੇ ਕਥਨਾਂ ਰਾਹੀਂ ਉਸ ਨੇ ਰਾਜੇ ਦਾ ਮਨ ਸਲਾਬਤਕੋ ਦੇ ਵਿਰੁੱਧ ਬਲਕਿ ਉਸ ਨੂੰ ਮਾਰਨ ਲਈ ਕਰਨਾ ਚਾਹਿਆ, ਅਤੇ ਰਾਜਾ ਸਮਝ ਗਿਆ ਕਿ ਅਕਾਡਾਕੋ ਕੀ ਚਾਹੁੰਦਾ ਹੈ ਅਤੇ ਇਹ ਵਿਸ਼ਵਾਸ ਕਰਕੇ ਕਿ ਏਨੀ ਵੱਡੀ ਪ੍ਰਸਿੱਧੀ ਦਾ ਮਾਲਕ ਉਹੋ ਜਿਹੀ ਕੋਈ ਗੱਲ ਕਹਿਣ ਦੀ ਗ਼ਲਤੀ ਨਹੀਂ ਕਰੇਗਾ ਜੋ ਪੂਰੀ ਤਰ੍ਹਾਂ ਸੱਚ ਨਾ ਹੋਵੇ। ਉਸ ਨੇ ਗ਼ੁੱਸੇ ਵਿਚ ਹੁਕਮ ਦਿੱਤਾ ਕਿ ਸਲਾਬਤਕੋ, ਜੋ ਉਸ ਵੇਲੇ ਬਿਸਨਾਗ ਵਿਖੇ ਸੀ, ਦਾ ਸਿਰ ਕਲਮ ਕਰ ਦਿੱਤਾ ਜਾਵੇ, ਅਤੇ ਸੁਨੇਹਾ ਮਿਲਦੇ ਹੀ ਇਹ ਕੰਮ ਤੁਰਤ ਸਿਰੇ ਚੜ੍ਹ ਗਿਆ।

ਇਹ ਕੰਮ ਪੂਰਾ ਕਰਨ ਪਿਛੋਂ ਅਕਾਡਾਕੋ ਨੇ ਆਪਣੇ ਆਪ ਲਈ ਖ਼ਤਰਾ ਮਹਿਸੂਸ

ਕਰਕੇ ਰਾਜੇ ਤੋਂ ਆਗਿਆ ਮੰਗੀ ਤੇ ਕਿਹਾ ਕਿ ਉਹ ਜਾ ਕੇ ਯਦਲਕਾਓ ਨੂੰ ਦਰਿਆਕਾਓ ਕੰਢੇ ਲਿਆਉਣਾ ਚਾਹੁੰਦਾ ਹੈ ਤਾਂ ਜੋ ਵੱਡੀ ਸਰਕਾਰ ਦੀ ਆਮਦ ਤੇ ਉਹ ਉਥੇ ਮਿਲ ਸਕੇ। ਪਰ ਰਾਜੇ ਨੇ ਉਸ ਨੂੰ ਕਿਹਾ ਕਿ ਉਹ ਬੇਸਬਰਾ ਨਾ ਹੋਵੇ ਸਗੋਂ ਕੁਝ ਦਿਨਾਂ ਲਈ ਇਥੇ ਮੌਜ ਕਰੇ, ਅਤੇ ਕਿਹਾ ਕਿ ਉਹ ਉਸ ਨੂੰ ਕੁਝ ਚੀਜ਼ਾਂ ਦਿਖਾਉਣਾ ਚਾਹੁੰਦਾ ਹੈ, ਕੁਝ ਗੱਲਾਂ ਬਾਰੇ ਉਸ ਨਾਲ ਗੱਲ ਕਰਨਾ ਚਾਹੁੰਦਾ ਹੈ। ਅਕਾਡਾਕੋ ਦੇ ਡਰਦਿਆਂ ਮਾਰਿਆਂ ਕਿ ਉਸ ਦੀ ਸਾਜ਼ਿਸ਼ ਨੰਗੀ ਨਾ ਹੋ ਜਾਵੇ ਆਪਣੇ ਆਪ ਦੀ ਖੈਰ ਨਾ ਸਮਝੀ ਅਤੇ ਇੰਜ ਵਿਵਹਾਰ ਕੀਤਾ ਜਿਸ ਨਾਲ ਸਲਾਬਤਕੋ ਸੰਬੰਧੀ ਉਸ ਦੀ ਕਰਤੂਤ ਨੰਗੀ ਹੋ ਗਈ। ਇਸ ਕਰਕੇ ਰਾਜੇ ਨੇ ਉਸ ਨੂੰ ਕੈਦੀ ਬਣਾਉਣ ਲਈ ਬੰਦੇ ਭੇਜ ਦਿੱਤੇ।

ਪਰ ਉਹਨਾਂ ਦੇ ਉਥੇ ਪੁੱਜਣ ਤੋਂ ਪਹਿਲਾਂ ਹੀ ਉਹ ਜਾ ਚੁੱਕਾ ਸੀ। ਇਕ ਰਾਤੀਂ ਉਹ ਭੱਜ ਉਠਿਆ ਤੇ ਯਦਲਕਾਓ ਕੋਲ ਜਾ ਵੜਿਆ ਤੇ ਉਸ ਨੂੰ ਦੱਸਿਆ ਕਿ ਰਾਜੇ ਨੇ ਸਲਾਬਤਕੋ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਹੈ, ਅਤੇ ਕਿ ਉਹ ਉਸ ਨਾਲ ਵੀ ਓਦਾਂ ਹੀ ਕਰਨਾ ਚਾਹੁੰਦਾ ਸੀ ਜਿਸ ਕਾਰਨ ਉਹ ਨੱਠ ਆਇਆ ਹੈ। ਉਸ ਨੂੰ ਜਾਪਿਆ ਕਿ ਉਹ (ਯਦਲਕਾਓ) ਰਾਜੇ ਤੇ ਇਤਬਾਰ ਨਹੀਂ ਕਰੇਗਾ ਕਿਉਂਕਿ ਉਹ ਕਾਲੇ ਆਦਮੀ ਤੋਂ ਵਧ ਕੇ ਹੋਰ ਕੁਝ ਨਹੀਂ ਸੀ। ਇਸ ਤਰ੍ਹਾਂ ਕਹਿਣ ਪਿਛੋਂ ਉਹ ਬਿੱਲਗਾਉ ਚਲਾ ਗਿਆ ਜਿਥੇ ਜਾ ਕੇ ਉਸ ਨੇ ਆਪਣੀ ਸਥਿਤੀ ਹੋਰ ਮਜ਼ਬੂਤ ਕਰ ਲਈ, ਅਤੇ ਜਦ ਯਦਲਕਾਓ ਨੇ ਉਸ ਨੂੰ ਸੱਦਣ ਲਈ ਬੁਲਾਵਾ ਭੇਜਿਆ ਤਾਂ ਉਸ ਨੇ ਉਸ ਦੀ ਤਾਮੀਲ ਨਾ ਕੀਤੀ ਕਿਉਂਕਿ ਉਸ ਨੂੰ ਪਤਾ ਸੀ ਕਿ ਉਸ ਵਲੋਂ ਕੀਤੀ ਚਾਲਾਕੀ ਜਾਂ ਨੀਚਤਾ ਸਾਹਮਣੇ ਆ ਗਈ ਹੈ।

# ਅਧਿਆਇ 17

## ਕਿਵੇਂ ਰਾਜਾ ਆਪਣੇ ਇਲਾਕੇ ਦੀ ਧੁਰ ਸਰਹੱਦ ਤਕ ਯਦਲਕਾਓ ਨੂੰ ਮਿਲਣ ਲਈ ਗਿਆ, ਅਤੇ ਉਸ ਨੂੰ ਉਥੇ ਨਾ ਪਾ ਕੇ ਉਸ ਨੇ ਕੀ ਕੀਤਾ

ਰਾਜੇ ਨੇ ਆਪਣੇ ਇਲਾਕੇ ਦੀ ਧੁਰ ਸਰਹੱਦ ਤਕ ਜਾਣ ਦਾ ਕੰਮ ਨਾ ਛੱਡਿਆ, ਅਤੇ ਕਿਉਂਕਿ ਅਕਾਡਾਕੋ ਦੇ ਦੱਸਣ ਮੁਤਾਬਿਕ ਉਸ ਨੇ ਉਥੇ ਯਦਲਕਾਓ ਜਾਂ ਉਸ ਦੀ ਮਾਂ ਨੂੰ ਨਾ ਪਾ ਕੇ ਇਕਦਮ ਕਲਪਣਾ ਕੀਤੀ ਕਿ ਇਹ ਸਭ ਅਕਾਡਾਕੋ ਦੀ ਚਲਕੀ ਦਾ ਪ੍ਰਤਿਫਲ ਹੈ ਅਤੇ ਕਿ ਉਸ ਨੇ ਇਹ ਸਭ ਸਲਾਬਤਕੋ ਦੀ ਮੌਤ ਦਾ ਚੱਕਰ ਚਲਾਉਣ ਹਿਤ ਕੀਤਾ ਸੀ। ਇਸ ਤੋਂ ਕ੍ਰੋਧਿਤ ਹੋ ਕੇ ਉਹ ਦੱਕਣ ਰਾਜ ਵਿਚ ਦਾਖਲ ਹੋਇਆ ਤੇ ਗੁਲਬਰਗੁਰਾ (ਗੁਲਬਰਗਾ) ਸ਼ਹਿਰ ਤੇ ਧਾਵਾ ਬੋਲ ਦਿੱਤਾ। ਇਸ ਨੂੰ ਤਬਾਹ ਕੀਤਾ ਅਤੇ ਕਿਲ੍ਹੇ ਨੂੰ ਮਲੀਆਮੇਟ ਕਰ ਦਿੱਤਾ। ਇਹੋ ਕੁਝ ਹੋਰ ਥਾਵਾਂ ਤੇ ਵੀ ਕੀਤਾ।

ਉਥੋਂ ਉਹ ਹੋਰ ਅਗੇਰੇ ਜਾਣਾ ਲੋਚਦਾ ਸੀ ਪਰ ਉਸ ਦੇ ਸਲਾਹਕਾਰ ਇਸ ਨਾਲ ਸਹਿਮਤ ਨਾ ਹੋਏ ਤੇ ਕਿਹਾ ਕਿ ਉਸ ਰਸਤੇ ਪਾਣੀ ਉਹਨਾਂ ਨੂੰ ਦਗ਼ਾ ਦੇਵੇਗਾ। ਉਹਨਾਂ ਨੂੰ ਨਹੀਂ ਜਾਪਦਾ ਕਿ ਉਹ ਮੁਸਲਿਮ ਲਾਰਡ ਜਿਨ੍ਹਾਂ ਨੂੰ ਉਹ ਦੋਸਤ ਖਿਆਲ ਕਰਦੇ ਹਨ ਉਸ ਤੋਂ ਡਰਨ ਤੋਂ ਛੁੱਟ ਕੁਝ ਹੋਰ ਕਰਨ। ਹੋਰਾਂ ਵਾਂਗ ਰਾਜਾ ਉਹਨਾਂ ਦੀ ਧਰਤੀ ਵੀ ਹਥਿਆ ਲਵੇਗਾ, ਕਿਉਂਕਿ ਉਹ ਸਾਰੇ ਇਕੋ ਬਾਦਸ਼ਾਹ ਦੇ ਗ਼ੁਲਾਮ ਸਨ। ਇਸੇ ਕਾਰਨ ਇਹ ਲਾਰਡ ਸ਼ਾਇਦ ਯਦਲਕਾਓ ਨਾਲ ਦੋਸਤੀ ਗੰਢਣਗੇ ਅਤੇ ਇਕੱਠੇ ਹੋ ਕੇ ਰਾਜੇ ਨਾਲ ਭਿੜਣਗੇ। ਭਾਵੇਂ ਉਹਨਾਂ ਤੋਂ ਡਰਨ ਦਾ ਕੋਈ ਕਾਰਨ ਨਹੀਂ ਸੀ, ਤਾਂ ਵੀ ਰਾਜੇ ਨੂੰ ਪਾਣੀ ਦੇ ਡਰੋਂ ਤਾਂ ਡਰਨਾ ਹੀ ਚਾਹੀਦਾ ਹੈ ਤੇ ਉਹ ਇਹਨਾਂ ਕੋਲ ਹੈ ਨਹੀਂ ਸੀ। ਰਾਜਾ ਮੰਨ ਗਿਆ ਕਿ ਇਹ ਸਲਾਹ ਨੇਕ ਹੈ।

ਗੁਲਬਰਗੁਰਾ[1] ਸ਼ਹਿਰ ਦੇ ਕਿਲ੍ਹੇ ਅੰਦਰ, ਰਾਜਾ ਦੱਕਣ ਦੇ ਰਾਜੇ ਦੇ ਤਿੰਨ ਪੁੱਤਰਾਂ ਨੂੰ ਲੈ ਗਿਆ। ਉਸ ਨੇ ਉਸ ਦੇ ਬਾਪ ਦੇ ਮਰ ਜਾਣ ਤੇ ਵੱਡੇ ਪੁੱਤਰ ਨੂੰ ਦੱਕਣ ਦਾ ਰਾਜਾ ਬਣਾ ਦਿੱਤਾ। ਭਾਵੇਂ ਯਦਲਕਾਓ ਆਪਣੇ ਇਕ ਜੀਜੇ ਨੂੰ ਰਾਜਾ ਬਣਾਉਣਾ

1. ਗੁਲਬਰਗ

ਚਾਹੁੰਦਾ ਸੀ, ਜੋ ਦੱਕਣ ਦੇ ਰਾਜੇ ਦਾ ਹਰਾਮੀ ਪੁੱਤਰ ਸੀ, ਅਤੇ ਜਿਸ ਨੇ ਯਦਲਕਾਓ ਦੀ ਇਕ ਭੈਣ ਨਾਲ ਵਿਆਹ ਕਰਾ ਲਿਆ ਸੀ। ਇਸੇ ਕਾਰਨ ਉਸ ਨੇ ਇਹਨਾਂ ਤਿੰਨਾਂ ਭਰਾਵਾਂ ਨੂੰ ਉਸ ਕਿਲ੍ਹੇ ਵਿਚ ਕੈਦ ਕਰ ਰਖਿਆ ਸੀ। ਉਹ ਜਿਸ ਨੂੰ ਰਾਜਾ ਬਣਾਇਆ ਗਿਆ ਸੀ ਨੂੰ ਸਾਰੇ ਜਣੇ ਇਸੇ ਨਾਤੇ ਰਾਜਾ ਮੰਨਦੇ ਸਨ ਅਤੇ ਸਾਰੇ ਵੱਡੇ ਲਾਰਡ ਤੇ ਰਾਜੇ ਦੇ ਡਰ ਕਾਰਨ ਯਦਲਕਾਓ ਵੀ ਉਸ ਦਾ ਹੁਕਮ ਬਜਾ ਲਿਆਉਂਦੇ ਸਨ। ਦੂਜੇ ਦੋਵੇਂ ਭਰਾਵਾਂ ਨੂੰ ਉਹ ਆਪਣੇ ਨਾਲ ਲੈ ਗਿਆ ਅਤੇ ਹਰ ਕਿਸੇ ਨੂੰ ਪੰਜਾਹ ਹਜ਼ਾਰ ਸੋਨੇ ਦੇ ਪਰਦਾਉ ਦਾ ਭੱਤਾ ਦਿੰਦਾ ਸੀ। ਉਹ ਉਹਨਾਂ ਨੂੰ ਰਾਜਕੁਮਾਰ ਤੇ ਵੱਡੇ ਲਾਰਡ ਮੰਨਦਾ ਹੈ ਤੇ ਅਸਲ ਵਿਚ ਉਹ ਇਹ ਹਨ ਵੀ, ਅਤੇ ਇਸੇ ਤਰ੍ਹਾਂ ਦਾ ਸਲੂਕ ਕਰਦਾ ਹੈ। ਰਾਜੇ ਦੇ ਬਿਸਨਾਗ ਮੁੜ ਜਾਣ ਮਗਰੋਂ, ਜੋ ਉਸੇ ਵਰ੍ਹੇ[2] ਹੀ ਵਾਪਰਿਆ ਜਿਸ ਵਿਚ ਉਹ ਆਇਆ ਸੀ ਯਦਲਕਾਓ ਅਤੇ ਉਸ ਦੇ ਵਿਚਾਲੇ ਜੰਗ ਜਾਂ ਸ਼ਾਂਤੀ ਸੰਬੰਧੀ ਵਰਣਨ ਯੋਗ ਹੋਰ ਕੋਈ ਵੀ ਘਟਨਾ ਨਹੀਂ ਵਾਪਰੀ।

2. ਸ਼ਾਇਦ ਇਹ ਸਾਰੀਆਂ ਘਟਨਾਵਾਂ 1522 ਈਸਵੀ ਵਿਚ ਵਾਪਰੀਆਂ।

# ਅਧਿਆਇ 18

## ਕਿਵੇਂ ਇਸ ਰਾਜੇ ਨੇ ਆਪਣੇ ਜੀਵਨ-ਕਾਲ ਵਿਚ ਹੀ ਆਪਣੇ ਛੇ ਵਰ੍ਹੇ ਦੇ ਪੁੱਤਰ ਨੂੰ ਰਾਜਾ ਬਣਾਇਆ

ਰਾਜੇ ਨੇ ਇਹ ਕੰਮ ਮੁਕਾਉਣ ਪਿਛੋਂ, ਅਤੇ ਆਪਣੇ ਦੁਸ਼ਮਣਾਂ ਉਤੇ ਏਡੀ ਵੱਡੀ ਜਿੱਤ ਪ੍ਰਾਪਤ ਕਰਨ ਪਿਛੋਂ ਸੋਚਿਆ ਕਿ ਹੁਣ ਉਹ ਬੁੱਢਾ ਹੋ ਚਲਿਆ ਹੈ । ਉਸ ਨੂੰ ਆਪਣੇ ਬੁਢਾਪੇ ਵੇਲੇ ਆਰਾਮ ਕਰਨਾ ਚਾਹੀਦਾ ਹੈ । ਉਹ ਇਹ ਵੀ ਚਾਹੁੰਦਾ ਸੀ ਕਿ ਜਦ ਉਹ ਮਰੇ ਤਾਂ ਉਸ ਦਾ ਪੁੱਤਰ ਰਾਜਾ ਬਣੇ । ਉਸ ਨੇ ਆਪਣੇ ਜੀਵਨ-ਕਾਲ ਵਿਚ ਉਸ ਨੂੰ ਰਾਜਾ ਬਣਾਉਣ ਦਾ ਨਿਸ਼ਚਾ ਕੀਤਾ । ਮੁੰਡਾ ਸਿਰਫ ਛੇ ਵਰ੍ਹਿਆਂ[1] ਦਾ ਸੀ ਤੇ ਰਾਜੇ ਨੂੰ ਸਮਝ ਨਹੀਂ ਪੈ ਰਹੀ ਸੀ ਕਿ ਉਸ ਦੀ ਮੌਤ ਪਿਛੋਂ ਕੀ ਭਾਣਾ ਵਰਤੇਗਾ । ਉਸ ਪਿਛੋਂ ਉਸ ਨੇ ਆਪਣਾ ਤਖਤ, ਸੱਤਾ ਅਤੇ ਨਾਮ ਆਦਿ ਸਭ ਕੁਝ ਤਿਆਗ ਦਿੱਤਾ ਅਤੇ ਇਹ ਸਭ ਕੁਝ ਆਪਣੇ ਪੁੱਤਰ ਨੂੰ ਦੇ ਦਿੱਤਾ, ਅਤੇ ਖ਼ੁਦ ਉਸ ਦਾ ਇਕ ਮੰਤਰੀ ਬਣ ਗਿਆ, ਅਤੇ ਸਾਲਵਟਿਨਿਕਾ ਜੋ ਉਸ ਵੇਲੇ ਤਕ ਉਸ ਪਦ ਤੇ ਸੀ, ਉਸ ਦਾ ਸਲਾਹਕਾਰ ਬਣ ਗਿਆ । ਉਸ ਨੇ ਉਸ ਦੇ ਪੁੱਤਰਾਂ ਵਿਚੋਂ ਇਕ ਨੂੰ ਇਕ ਮਹਾਨ ਲਾਰਡ ਬਣਾ ਦਿੱਤਾ । ਆਪਣੇ ਪੁੱਤਰ ਨੂੰ ਰਾਜ ਸੌਂਪਣ ਪਿਛੋਂ ਰਾਜਾ ਕ੍ਰਿਸ਼ਨਾਰਾਉ ਇਥੋਂ ਤਕ ਗਿਆ ਕਿ ਉਹ ਉਸ ਸਾਹਮਣੇ ਝੁਕ ਕੇ ਸਲਾਮ ਕਰਦਾ ਸੀ । ਇਹਨਾਂ ਤਬਦੀਲੀਆਂ ਨਾਲ ਰਾਜੇ ਨੇ ਵੱਡੇ ਸਮਾਗਮ ਕੀਤੇ ਜੋ ਅੱਠ ਮਹੀਨੇ ਚੱਲਦੇ ਰਹੇ ਜਿਸ ਦੌਰਾਨ ਰਾਜੇ ਦਾ ਪੁੱਤਰ ਬੀਮਾਰ ਪੈ ਗਿਆ ਤੇ ਮਰ ਗਿਆ ।

ਉਸ ਦੀ ਮੌਤ ਮਗਰੋਂ ਕ੍ਰਿਸ਼ਨਾਰਾਉ ਨੂੰ ਪਤਾ ਲੱਗਾ ਕਿ ਉਸ ਦਾ ਪੁੱਤਰ

---

1. ਜੁਲਾਈ 1518 ਵਿਚ ਰਾਜਾ ਕ੍ਰਿਸ਼ਨਦੇਵਰੱਯਾ ਦਾ ਇਕ ਪੁੱਤਰ ਪੈਦਾ ਹੋਇਆ ਜਿਸ ਦਾ ਨਾਂ ਤਿਰੁਮਲਰੱਯਾ ਰਖਿਆ ਗਿਆ । ਨੂਨੀਜ਼ ਹੁਣ ਉਹ ਘਟਨਾਵਾਂ ਦੱਸ ਰਿਹਾ ਹੈ ਜੋ 1524 ਵਿਚ ਉਦੋਂ ਵਾਪਰੀਆਂ ਜਦ ਰਾਜਕੁਮਾਰ ਸਿਰਫ ਛੇ ਵਰ੍ਹੇ ਦਾ ਸੀ । ਸਾਨੂੰ ਤਿਰੁਮਲਰੱਯਾ ਦੇ ਨਾਂ ਦੇ 1524 ਦੇ ਕਈ ਸ਼ਿਲਾਲੇਖ ਮਿਲਦੇ ਹਨ ।

ਸਾਲਵਟਿਨਿਕਾ ਦੇ ਪੁੱਤਰ ਵਲੋਂ ਦਿੱਤੀ ਜ਼ਹਿਰ[2] ਨਾਲ ਮੋਇਆ ਹੈ, ਅਤੇ ਗੁੱਸੇ ਵਿਚ ਪੱਕੀ ਧਾਰ ਕੇ ਕਿ ਇੰਜ ਹੀ ਹੋਇਆ ਹੈ। ਉਸ ਨੇ ਸਾਲਵਟਿਨਿਕਾ, ਉਸ ਦੇ ਪੁੱਤਰ ਅਤੇ ਸਾਲਵਟਿਨਿਕਾ ਦੇ ਭਰਾ ਗੁਅੰਦਜਾ ਅਤੇ ਸਾਲਵਟਿਨਿਕਾ ਦੇ ਰਿਸ਼ਤੇਦਾਰਾਂ, ਹੋਰ ਬਹੁਤ ਸਾਰੇ ਕਪਤਾਨਾਂ ਨੂੰ ਬੁਲਾ ਭੇਜਿਆ ਅਤੇ ਰਾਜ ਦੇ ਬਹੁਤ ਸਾਰੇ ਪ੍ਰਮੁਖਾਂ ਅਤੇ ਪ੍ਰਧਾਨ ਲੋਕਾਂ ਅਤੇ ਸਾਲਵਟਿਨਿਕਾ ਦੇ ਸੰਬੰਧੀਆਂ ਸਾਹਮਣੇ 'ਸਲਾਮ' ਦੇ ਮੌਕੇ ਤੇ ਇੰਜ ਭਾਸ਼ਣ ਝਾੜਿਆ — "ਮੈਂ ਤੁਹਾਨੂੰ ਸਦਾ ਆਪਣਾ ਦੋਸਤ ਸਮਝਿਆ ਹੈ, ਅਤੇ ਹੁਣ ਇਹਨਾਂ ਚਾਲ੍ਹੀ ਵਰ੍ਹਿਆਂ ਤੋਂ ਤੁਸੀਂ ਇਸ ਰਾਜ ਦੇ ਗਵਰਨਰ ਚਲੇ ਆ ਰਹੇ ਹੋ ਜੋ ਤੁਸੀਂ ਹੀ ਮੈਨੂੰ ਦਿੱਤਾ ਸੀ। ਤਾਂ ਵੀ ਇੰਜ ਕਰਕੇ ਮੇਰੇ ਉਤੇ ਤੁਸੀਂ ਕੋਈ ਅਹਿਸਾਨ ਨਹੀਂ ਕੀਤਾ, ਤੁਸੀਂ ਆਪਣੇ ਫਰਜ਼ ਦੇ ਵਿਪਰੀਤ ਕਰਤੂਤ ਕੀਤੀ ਸੀ। ਇਹ ਫਰਜ਼ ਪੂਰਾ ਕਰਨਾ ਹੀ ਬਣਦਾ ਸੀ ਕਿਉਂਕਿ ਤੁਹਾਨੂੰ ਮੇਰੇ ਰਾਜੇ ਵੀਰ ਨੇ ਇਹ ਹੁਕਮ ਦਿੱਤਾ ਸੀ ਕਿ ਤੁਸੀਂ ਮੇਰੀਆਂ ਅੱਖਾਂ ਕੱਢ ਕੇ ਲਿਆਉ। ਤਾ ਵੀ ਤੁਸੀਂ ਉਹਨਾਂ ਦੀ ਵਸੀਅਤ ਨੂੰ ਸਿਰੇ ਨਹੀਂ ਚਾੜ੍ਹਿਆ, ਨਾ ਹੀ ਉਸ ਦਾ ਪਾਲਣ ਕੀਤਾ। ਸਗੋਂ ਉਲਟੇ ਤੁਸੀਂ ਉਸ ਨਾਲ ਧੋਖਾ ਕੀਤਾ ਅਤੇ ਇਕ ਬੱਕਰੀ ਦੀਆਂ ਅੱਖਾਂ ਕੱਢ ਮਾਰੀਆਂ। ਕਿਉਂਕਿ ਤੁਸੀਂ ਉਹਨਾਂ ਦਾ ਹੁਕਮ ਨਹੀਂ ਵਜਾ ਲਿਆਏ ਇਸ ਲਈ ਤੁਸੀਂ ਇਕ ਗ਼ੱਦਾਰ ਸੀ, ਅਤੇ ਤੁਹਾਡੇ ਨਾਲ ਤੁਹਾਡੇ ਇਹ ਪੁੱਤਰ ਵੀ ਜਿਨ੍ਹਾਂ ਲਈ ਮੈਂ ਏਨਾ ਕੁਝ ਕੀਤਾ ਹੈ। ਹੁਣ ਮੈਨੂੰ ਪਤਾ ਲੱਗਾ ਹੈ ਕਿ ਮੇਰਾ ਬੱਚਾ ਤੁਹਾਡੇ ਤੇ ਤੁਹਾਡੇ ਪੁੱਤਰਾਂ ਵਲੋਂ ਦਿੱਤੀ ਜ਼ਹਿਰ ਕਾਰਨ ਮਰਿਆ ਹੈ, ਅਤੇ ਇਸ ਸਭ ਕਾਸੇ ਲਈ ਤੁਹਾਨੂੰ ਸਭ ਨੂੰ ਕੈਦੀ ਬਣਾਇਆ ਜਾ ਰਿਹਾ ਹੈ। ਇਹਨਾਂ ਸ਼ਬਦਾਂ ਨਾਲ ਉੱਠਿਆ, ਉਹਨਾਂ ਨੂੰ ਹੱਥ ਪਾਇਆ ਤੇ ਬੰਦੀ ਬਣਾ ਲਿਆ, ਅਤੇ ਇੰਜ ਕਰਨ ਵਿਚ ਉਸ ਨੇ ਪੁਰਤਗਾਲੀਆਂ ਵਿਚੋਂ ਕਈਆਂ ਨੂੰ ਆਪਣੀ ਸਹਾਇਤਾ ਲਈ ਸੱਦਿਆ ਜੋ ਉਸ ਵੇਲੇ ਘੋੜਿਆਂ ਸਮੇਤ ਉਸ ਮੁਲਕ ਵਿਚ ਹੀ ਸਨ ਤੇ ਉਹਨਾਂ ਨੂੰ ਆਪਣੀ ਮਦਦ ਲਈ ਪੁਕਾਰਿਆ। ਉਹਨਾਂ ਲੋਕਾਂ, ਪਿਤਾ ਤੇ ਪੁੱਤਰ ਨੂੰ ਬੰਦੀ ਬਣਾਉਣ ਮਗਰੋਂ ਉਹ ਤਿੰਨ ਸਾਲ ਤਕ ਕੈਦ ਅੰਦਰ ਰਹੇ। ਉਸ ਨੇ ਕੋਡਮਰੇਡ[3] ਦੇ ਪੁੱਤਰ ਨੂੰ ਮੰਤਰੀ ਬਣਾ ਲਿਆ, ਜਿਸ ਨੇ ਉਸ ਦੇ ਰਾਜੇ ਪਿਤਾ ਦੇ ਹੁਕਮ ਅਨੁਸਾਰ ਧੋਖੇ ਨਾਲ ਪੈਨਾਗੁੰਡੀ ਦੇ

---

2. ਸ਼ਾਇਦ ਬੱਚਾ ਸਮਾਗਮਾਂ ਦੀ ਥਕਾਵਟ ਕਾਰਨ ਮਰ ਗਿਆ ਅਤੇ ਕਿਸੇ ਨੇ ਇਕ ਕਹਾਣੀ ਘੜ ਲਈ ਤੇ ਨੂਨੀਜ਼ ਨੂੰ ਸੁਣਾ ਛੱਡੀ, ਜਿਸ ਨੇ ਇਸ ਉਤੇ ਯਕੀਨ ਕਰ ਲਿਆ ਜਾਪਦਾ ਹੈ। ਗੋਵਿੰਦਰਾਜ, ਸਲੁਵ ਟਿੰਮਾ ਤੇ ਹੋਰਾਂ ਦੇ ਨਾਂ ਕਈ ਸ਼ਿਲਾਲੇਖਾਂ ਵਿਚ ਕ੍ਰਿਸ਼ਨਦੇਵਰੱਯਾ ਦੇ ਰਾਜ ਕਾਲ ਦੇ ਅੰਤ ਤਕ ਪ੍ਰਾਪਤ ਹੁੰਦੇ ਹਨ।
3. ਕੋਂਡਾਮਰਸੱਯਾ, ਦੇਖੋ ਅਧਿਆਇ ਚੌਥਾ

ਬਾਗ਼ ਅੰਦਰ ਰਾਜਾ ਨਰਸਿੰਗਾ ਦੇ ਪੁੱਤਰ ਨੂੰ ਕੋਹ ਸੁੱਟਿਆ ਸੀ, ਤੇ ਇਹ ਕਹਾਣੀ ਮੈਂ ਪਹਿਲਾਂ ਹੀ ਤੁਹਾਨੂੰ ਇਸ ਇਤਿਹਾਸ ਵਿਚ ਦੱਸ ਚੁੱਕਾ ਹਾਂ।

ਅਤੇ ਮਗਰੋਂ ਛੇਤੀ ਹੀ ਸਾਲਵਟਿਨਿਕਾ ਦਾ ਪੁੱਤਰ ਡਾਨਾਇਕ ਕੈਦ ਵਿਚੋਂ ਨੱਸ ਗਿਆ ਅਤੇ ਇਕ ਪਹਾੜੀ ਸਿਲਸਿਲੇ ਅੰਦਰ ਜਾ ਲੁਕਿਆ ਜਿਥੇ ਲੁਟੇਰਿਆਂ ਅਤੇ ਰਾਹਜ਼ਨਾਂ ਤੋਂ ਛੁੱਟ ਹੋਰ ਕੋਈ ਨਹੀਂ ਰਹਿੰਦਾ ਸੀ। ਇਸ ਅੰਦਰ ਇਕ ਕਿਲ੍ਹਾ ਸੀ ਜਿਥੇ ਇਕ ਕਪਤਾਨ ਤੇ ਉਸ ਦੇ ਸੰਬੰਧੀ ਰਹਿੰਦੇ ਸਨ। ਉਸ ਨੇ ਉਸ ਦਾ ਸਵਾਗਤ ਕੀਤਾ ਤੇ ਹਰ ਤਰ੍ਹਾਂ ਦੀ ਮਦਦ ਕੀਤੀ। ਉਸ ਨੇ ਉਥੋਂ ਕ੍ਰਿਸ਼ਨਾਰਾਉ ਨਾਲ ਉਹ ਯੁੱਧ ਕੀਤਾ ਕਿ ਉਸ ਨੂੰ ਉਸ ਦੇ ਵਿਰੁੱਧ ਬਹੁਤ ਵੱਡੀ ਫੌਜ ਭੇਜਣ ਲਈ ਮਜਬੂਰ ਹੋਣਾ ਪਿਆ। ਫੌਜ ਦੇ ਕਪਤਾਨ ਦੇ ਨਾਤੇ ਉਸ ਨੇ ਆਪਣੇ ਮੰਤਰੀ ਅਜਾਬੋਇਸ ਨੂੰ ਭੇਜਿਆ ਜਿਸ ਨੇ ਉਸ ਥਾਂ ਨੂੰ ਚੁਫੇਰਿਉਂ ਘੇਰਾ ਘੱਤ ਲਿਆ। ਉਸ ਨੂੰ ਫੜ ਲਿਆ ਤੇ ਕੈਦੀ ਬਣਾ ਕੇ ਰਾਜੇ ਕੋਲ ਲੈ ਆਇਆ। ਉਸ ਦੇ ਇੰਜ ਆਉਣ ਮਗਰੋਂ ਰਾਜੇ ਨੇ ਉਸ ਨੂੰ ਉਸ ਦੇ ਪਿਤਾ ਸਾਲਵਟਿਨਿਕਾ, ਉਸ ਦੇ ਇਕ ਹੋਰ ਭਰਾ ਜੋ ਜੇਲ੍ਹ ਵਿਚ ਬੰਦ ਸਨ, ਸਮੇਤ ਉਸ ਮੂਹਰੇ ਪੇਸ਼ ਹੋਣ ਲਈ ਹੁਕਮ ਦਿੱਤਾ, ਅਤੇ ਉਸ ਨੇ ਉਹਨਾਂ ਨੂੰ ਦੰਡ ਦੇਣ ਵਾਲੀ ਥਾਂ ਤੇ ਘੱਲ ਦਿੱਤਾ ਤੇ ਉਹਨਾਂ ਦੀਆਂ ਅੱਖਾਂ ਕਢਵਾ ਦਿੱਤੀਆਂ, ਕਿਉਂਕਿ ਇਸ ਦੇਸ਼ ਵਿਚ ਉਹ ਬ੍ਰਾਹਮਣਾਂ ਨੂੰ ਜਾਨੋਂ ਨਹੀਂ ਮਾਰਦੇ ਸਗੋਂ ਕੇਵਲ ਕੋਈ ਸਜ਼ਾ ਦਿੰਦੇ ਹਨ ਤਾਂ ਜੋ ਉਹ ਜ਼ਿੰਦਾ ਰਹਿਣ। ਇਸ ਲਈ ਉਸ ਨੇ ਉਹਨਾਂ ਨੂੰ ਮੁੜ ਜੇਲ੍ਹ ਵਿਚ ਤੁੰਨ ਦਿੱਤਾ ਅਤੇ ਟਿੱਮਾਡਾਨਾਇਕ ਮਰ ਗਿਆ ਅਤੇ ਉਸ ਦਾ ਪਿਤਾ ਸਾਲਵਟਿਨਿਕਾ ਆਪਣੇ ਦੂਜੇ ਪੁੱਤਰ ਗਮਡਾਰਾਜ[6] ਨਾਲ ਜੇਲ੍ਹ ਵਿਚ ਬੰਦ ਡੱਕਿਆ ਰਿਹਾ।

---

4. ਡੰਡੂਨਾਇਕ, ਇਹ ਨਾਂ ਨਹੀਂ ਹੈ ਅਤੇ ਫੌਜ ਦੇ ਪ੍ਰਮੁਖ ਅਫਸਰ ਦਾ ਪਦ ਹੈ।
5. ਅੱਜਾਬਾਸੱਪਾ (?)
6. ਗਮਡਾਰਾਜ ਬਨਾਮ ਗੋਵਿੰਦਰਾਜ। ਇਥੇ ਵੀ ਗੱਲ ਭੱਬਲਭੂਸੇ ਵਿਚ ਪਈ ਹੈ। ਨੂਨੀਜ਼ ਇਉਂ ਥਾਂ ਗੰਡਾਰਾਜਾ ਨੂੰ ਸਾਲੁਵ ਟਿੰਮਾ ਦਾ ਭਰਾ ਦੱਸਦਾ ਹੈ ਅਤੇ ਹੋਰ ਥਾਂ ਤੇ ਉਸ ਦਾ ਪੁੱਤਰ। ਪੁਰਾਲੇਖੀ ਗਵਾਹੀਆਂ ਤੋਂ ਸਾਨੂੰ ਪਤਾ ਚਲਦਾ ਹੈ ਕਿ ਗੋਵਿੰਦਾ ਟਿੰਮਾ ਦਾ ਭਰਾ ਅਤੇ ਕੋਂਡਾਮਰਸਾ ਟਿੰਮਾ ਦਾ ਪੁੱਤਰ ਸੀ।

# ਅਧਿਆਇ 19

## ਕਿਵੇਂ ਯਦਲਕਾਓ ਰਾਚੋਲ ਤੋਂ ਚੜ੍ਹ ਕੇ ਆਇਆ, ਅਤੇ ਰਾਜੇ ਦੀ ਉਡੀਕ ਕਰਨ ਦਾ ਜੇਰਾ ਨਾ ਕਰ ਸਕਿਆ ਤੇ ਨੱਸ ਗਿਆ

ਇਸ ਵੇਲੇ ਯਦਲਕਾਓ ਨੇ ਆਪਣੀ ਫੌਜ ਇਕੱਠੀ ਕੀਤੀ, ਘੋੜ ਸਵਾਰ ਅਤੇ ਹਾਥੀਆਂ ਦੀਆਂ ਆਪਣੀਆਂ ਨਵੀਆਂ ਸੈਨਿਕ ਟੁਕੜੀਆਂ ਖੜੀਆਂ ਕੀਤੀਆਂ ਅਤੇ ਰਾਚੋਲ ਉਤੇ ਧਾਵਾ ਬੋਲ ਦਿੱਤਾ ਜੋ ਬਿਸਨਾਗ ਦੇ ਰਾਜੇ ਅਧੀਨ ਪੈਂਦਾ ਸੀ। ਇਹ ਖ਼ਬਰ ਸੁਣਦਿਆਂ ਹੀ ਕ੍ਰਿਸ਼ਨਾਰਾਉ ਨੇ ਬਿਨਾਂ ਕਿਸੇ ਨੂੰ ਦੱਸਿਆਂ ਘੋੜੇ ਉਤੇ ਕਾਠੀ ਬੀੜਣ ਦਾ ਹੁਕਮ ਦਿੱਤਾ ਅਤੇ ਰਾਚੋਲ ਵਲ ਪੂਰੀ ਗਤੀ ਨਾਲ ਸੂਟ ਵੱਟ ਲਈ ਜਿਥੇ ਯਦਲਕਾਓ ਪਹਿਲਾਂ ਹੀ ਸੀ। ਪਰ ਜਿਵੇਂ ਹੀ ਉਸ ਦੇ ਵੈਰੀ ਨੂੰ ਰਾਜੇ ਦੇ ਆਉਣ ਦਾ ਪਤਾ ਲੱਗਾ ਉਹ ਨੱਸ ਗਿਆ। ਸੜਕ ਤੇ ਰਾਜਾ ਕ੍ਰਿਸ਼ਨਾਰਾਉ ਨੇ ਇਕ ਹਜ਼ਾਰ ਪਰਦਾਉ ਦੇ 43/4 ਦੇ ਹਿਸਾਬ ਨਾਲ ਪੁਰਤਗਾਲੀਆਂ ਤੋਂ ਛੇ ਸੌ[1] ਘੋੜੇ ਖਰੀਦ ਲਏ ਅਤੇ ਰਾਚੋਲ ਤੋਂ ਉਸ ਨੇ ਯਦਲਕਾਓ ਨੂੰ ਇਕ ਸੁਨੇਹਾ ਘੱਲਿਆ ਤੇ ਕਿਹਾ ਕਿ ਉਹ ਪਹਿਲਾਂ ਹੀ ਦੋ ਵਾਰ ਆਪਣੀ ਕਸਮ ਤੇ ਵਾਅਦਾ ਤੋੜ ਚੁੱਕਾ ਹੈ ਅਤੇ ਉਸ ਨੇ ਕੀਤਾ ਹੋਇਆ ਬਚਨ ਪੂਰਾ ਨਹੀਂ ਕੀਤਾ ਹੈ। ਉਹ ਉਸ ਨਾਲ ਇਸ ਤਰ੍ਹਾਂ ਪੂਰੀ ਸ਼ਕਤੀ ਨਾਲ ਯੁੱਧ ਛੇੜੇਗਾ ਕਿ ਉਸ ਨੂੰ ਉਸ ਦਾ ਸਾਮੰਤ ਬਣਨਾ ਪਵੇਗਾ, ਅਤੇ ਜਦ ਤਕ ਉਹ ਉਸ ਤੋਂ ਬਿਲਗਾਉ (ਬੇਲਗਾਮ) ਨਹੀਂ ਹਥਿਆ ਲੈਂਦਾ, ਉਹ ਉਸ ਨੂੰ ਛੱਡੇਗਾ ਨਹੀਂ।

ਹੁਣ ਸਰਦੀ ਸ਼ੁਰੂ ਹੋ ਚੁੱਕੀ ਸੀ ਤੇ ਰਾਜਾ ਉਸ ਵੇਲੇ ਅੱਗੇ ਨਹੀਂ ਜਾ ਸਕਦਾ ਸੀ ਜਿਸ ਲਈ ਯੁੱਧ ਦੀ ਤਿਆਰੀ ਕਰਨ ਲਈ ਉਹ ਬਿਸਨਾਗ ਚਲਾ ਗਿਆ। ਉਸ ਨੇ ਇਕ ਬਹੁਤ ਵੱਡਾ ਤੋਪਖਾਨਾ ਤਿਆਰ ਕਰਨ ਦਾ ਹੁਕਮ ਦਿੱਤਾ ਅਤੇ ਗਵਰਨਰ ਨੂੰ ਮਦਦ ਦੇਣ ਲਈ ਕਹਿਣ ਲਈ ਗੋਆ ਵਿਖੇ ਇਕ ਰਾਜਦੂਤ ਭੇਜ ਦਿੱਤਾ। ਉਸ ਨੇ ਵਾਅਦਾ ਕੀਤਾ ਕਿ ਬਿਲਗਾਉ ਲੈਣ ਮਗਰੋਂ ਉਹ ਉਸ ਨੂੰ ਮੁਖ ਪ੍ਰਦੇਸ਼ ਦੇ ਦੇਵੇਗਾ, ਕਿਉਂਕਿ ਬਿਲਗਾਉ ਦਾ ਇਹ ਸ਼ਹਿਰ ਗੋਆ ਤੋਂ ਪੰਦਰਾਂ ਲੀਗ ਦੀ ਦੂਰੀ ਤੇ ਹੈ ਅਤੇ ਇਸ ਦਾ ਕਪਤਾਨ ਗੋਆ ਦੇ ਮੁਖ ਪ੍ਰਦੇਸ਼ ਦਾ ਸੁਆਮੀ ਹੈ।

---

1. ਪੁਰਤਗਾਲੀ ਪਾਠ ਵਿਚ ਇਹ "Setecentos" ਹੈ ਜਿਸ ਦਾ ਅਰਥ ਸੱਤ ਸੌ ਹੁੰਦਾ ਹੈ।

ਗੋਆ ਉਸ ਦੇ ਸ਼ਹਿਰ ਬਿਲਗਾਉ ਦੀ ਸਰਹੱਦ ਹੈ, ਅਤੇ ਉਥੇ ਪੋਮਡਾ ਨਾਮੀ ਕਿਲ੍ਹੇ ਅੰਦਰ ਉਸ ਦਾ ਇਕ ਕਪਤਾਨ ਹੈ ਜੋ ਮੁਖ ਪ੍ਰਦੇਸ਼ ਦੁਆਰਾ ਗੋਆ ਤੋਂ ਤਿੰਨ ਲੀਗ ਹੈ ਅਤੇ ਜੋ ਮਾਲੀਆ ਵੀ ਇਕੱਠਾ ਕਰਦਾ ਹੈ ਤੇ ਕਈ ਪਿੰਡਾਂ ਦੀ ਕਮਾਨ ਵੀ ਜਿਸ ਕੋਲ ਹੈ। ਇਸੇ ਤਰ੍ਹਾਂ ਇਹਨਾਂ ਤੇ ਹੋਰ ਥਾਵਾਂ ਤੇ ਯਦਲਕਾਓ ਵਲੋਂ ਨਿਯੁਕਤ ਕਪਤਾਨ ਕੰਮ ਕਰਦੇ ਹਨ ਜੋ ਸਮੁਚੇ ਪ੍ਰਦੇਸ਼ ਦਾ ਸੁਆਮੀ ਹੈ । (ਪੋਮਡਾ ਦਾ ਕਪਤਾਨ ਅੰਕਸ ਖਾਂ ਸੀ)

ਜਦ ਕ੍ਰਿਸ਼ਨਾਰਾਉ ਇੰਜ ਤਿਆਰੀ ਕਰ ਰਿਹਾ ਸੀ, ਉਸੇ ਵੇਲੇ ਉਹ ਉਸੇ ਬੀਮਾਰੀ ਨਾਲ ਲੰਮਾ ਪੈ ਗਿਆ ਜਿਸ ਨਾਲ ਉਸ ਦੇ ਸਾਰੇ ਪੁਰਖੇ ਮਰੇ ਸਨ। ਉਸ ਨੂੰ ਜੰਘਾਂ ਵਿਚ ਦਰਦ ਹੋਇਆ ਜਿਸ ਨਾਲ ਬਿਸਨਾਗ ਦੇ ਸਾਰੇ ਰਾਜੇ ਮਰਦੇ ਹਨ।

ਜਦ ਇਹ ਰਾਜਾ ਕ੍ਰਿਸ਼ਨਾਰਾਉ ਨੌਜਵਾਨ ਸੀ ਅਤੇ ਬਿਸਨਾਗ ਸ਼ਹਿਰ ਵਿਚ ਵੱਡਾ ਹੋ ਰਿਹਾ ਸੀ ਤਾਂ ਉਹ ਆਪਣੀ ਇਕ ਦਰਬਾਰਨ ਵੇਸ਼ਵਾ, ਜਿਸ ਨੂੰ ਚਿਨਾਦੇਵੀਡੀ[2] ਕਰਕੇ ਸੱਦਿਆ ਜਾਂਦਾ ਸੀ, ਨਾਲ ਪਿਆਰ ਦੇ ਜਾਲ ਵਿਚ ਫਸਿਆ ਹੋਇਆ ਸੀ, ਅਤੇ ਉਸ ਨਾਲ ਅਤਿ ਦਰਜੇ ਦਾ ਪਿਆਰ ਹੋਣ ਸਦਕਾ ਕਈ ਵਾਰ ਵਾਅਦਾ ਕਰ ਚੁੱਕਾ ਸੀ ਕਿ ਜਦ ਕਦੇ ਉਹ ਰਾਜਾ ਬਣਿਆ ਉਹ ਉਸ ਨਾਲ ਵਿਆਹ ਕਰੇਗਾ। ਭਾਵੇਂ ਉਸ ਨੇ ਇਹ ਗੱਲ ਮਖੌਲ ਵਿਚ ਕਹੀ ਸੀ ਪਰ ਮਗਰੋਂ ਇਹ ਸੱਚੀ ਹੋ ਗਈ, ਇਤਿਹਾਸ ਇਹੋ ਦੱਸਦਾ ਹੈ। ਜਦ ਉਸ ਨੂੰ ਜਵਾਨੀ ਵੇਲੇ ਕੀਤੀਆਂ ਗੱਲਾਂ ਤੋਂ ਦੂਰ ਲਿਜਾ ਕੇ ਤਖਤ ਉਤੇ ਬਿਠਾਇਆ ਗਿਆ ਤਾਂ ਵੀ ਉਹ ਉਸ ਔਰਤ ਦੇ ਪਿਆਰ ਨੂੰ ਭੁਲਾ ਨਾ ਸਕਿਆ, ਸਗੋਂ ਚੁੱਪਚਾਪ ਮਹਿਲਾਂ ਤੋਂ ਖਿਸਕ ਜਾਂਦਾ ਤੇ ਉਸ ਦੇ ਘਰ ਚਲਿਆ ਜਾਂਦਾ ਅਤੇ ਇਹ ਗੱਲ ਇਕ ਦਿਨ ਉਸ ਦੇ ਮੰਤਰੀ ਸਾਲਵਟਿਨਿਕਾ ਨੂੰ ਪਤਾ ਚਲ ਗਈ ਜੋ ਉਸ ਨੂੰ ਉਦੋਂ ਤਕ ਦੇਖਦਾ ਰਿਹਾ ਜਦ ਤਾਈਂ ਉਹ ਉਸ ਔਰਤ ਦੇ ਘਰ ਅੰਦਰ ਨਾ ਜਾ ਵੜਿਆ। ਇਸ ਲਈ ਉਸ ਨੇ ਉਸ ਨੂੰ ਬਹੁਤ ਢਿੱਕ ਕੀਤਾ ਤੇ ਉਸ ਨੂੰ ਵਾਪਸ ਮਹਿਲਾਂ ਅੰਦਰ ਲੈ ਆਇਆ। ਫੇਰ ਰਾਜੇ ਨੇ ਉਸ ਨੂੰ ਦੱਸਿਆ ਕਿ ਉਹ ਉਸ ਨੂੰ ਕਿੰਨਾ ਪਿਆਰ ਕਰਦਾ ਸੀ ਅਤੇ ਕਿ ਉਸ ਨੇ ਇਸ ਔਰਤ ਨਾਲ ਵਿਆਹ ਕਰਨ ਦਾ ਵਾਅਦਾ ਕੀਤਾ ਸੀ ਤੇ ਹਰ ਹਾਲ ਵਿਚ ਇਉਂ ਕਰਨ ਦਾ ਇਰਾਦਾ ਰੱਖਦਾ ਹੈ। ਮੰਤਰੀ ਨੇ ਉਸ ਦੀ ਡੂੰਘੀ ਲਗਨ ਨੂੰ ਦੇਖਦਿਆਂ ਉਸ ਅੱਗੇ ਹਥਿਆਰ ਸੁੱਟ ਦਿੱਤੇ ਤੇ ਕਿਹਾ ਕਿ ਉਹ ਇਸ ਨੂੰ

2. 1512 ਈਸਵੀ ਦੇ ਟਾਡਾਪਤਰੀ ਤਾਲੁੱਕ ਦੇ ਇਕ ਸ਼ਿਲਾਲੇਖ ਵਿਚ ਕਿਸੇ ਚਿੰਨਾਦੇਵੀ ਦਾ ਉਲੇਖ ਹੈ ਜੋ ਬਾਜੀਗਰਨੀ ਸੀ। ਇਹ ਗਵਾਹੀ ਨਾਕਾਫੀ ਹੋਣ ਕਾਰਨ ਮੈਂ ਨਹੀਂ ਕਹਿ ਸਕਦਾ ਕਿ ਇਹ ਚਿੰਨਾਦੇਵੀ ਉਸ ਵੇਸਵਾ ਨਾਲ ਮੇਲੀ ਜਾ ਸਕਦੀ ਹੈ ਜਿਹੜੀ ਰਾਣੀ ਚਿੰਨਾਦੇਵੀ ਬਣੀ। ਵੇਖੋ ਜਾਣ-ਪਛਾਣ।

ਇਸ ਢੰਗ ਨਾਲ ਪੂਰਿਆਂ ਕਰੇਗਾ ਕਿ ਵੱਡੀ ਸਰਕਾਰ ਉਤੇ ਕੋਈ ਉਂਗਲੀ ਨਹੀਂ ਉਠਾ ਸਕੇਗਾ। ਇੰਜ ਕਰਨ ਲਈ ਉਸ ਨੇ ਨਰਸਿੰਮਗਾ[3] ਰਾਜ-ਪਰਿਵਾਰ ਵਿਚੋਂ ਉਸ ਲਈ ਇਕ ਅਤਿ ਸੋਹਣੀ ਔਰਤ ਦੀ ਮੰਗ ਕੀਤੀ ਤੇ ਉਸ ਨਾਲ ਉਸ ਦਾ ਵਿਆਹ ਕਰਨ ਮਗਰੋਂ, ਵਿਆਹ ਦੀਆਂ ਰਸਮਾਂ ਪਿਛੋਂ ਉਸ ਨੇ ਇਸ ਔਰਤ ਤੇ ਦੂਜੀ ਔਰਤ ਨੂੰ ਇਕ ਘਰ ਵਿਚ ਰਖਿਆ ਜਿਸ ਵਿਚ ਉਸ ਨੇ ਇਕ ਬਹੁਤ ਵੱਡਾ ਤੇ ਖੁਲ੍ਹਾ ਮੀਨਾਰ ਹੋਰ ਬਣਵਾਇਆ ਤੇ ਉਸ ਅੰਦਰ ਉਸ ਨੂੰ ਰਖਿਆ। ਮਗਰੋਂ ਰਾਜੇ ਨੇ ਕਈ ਹੋਰ ਤੀਵੀਆਂ ਨਾਲ ਸ਼ਾਦੀ ਰਚਾਈ ਕਿਉਂਕਿ ਇਹ ਰਾਜੇ ਕਈ ਰਾਣੀਆਂ ਰੱਖਣ ਨੂੰ ਇਕ ਮਾਨਯੋਗ ਗੱਲ ਖਿਆਲ ਕਰਦੇ ਹਨ। ਇਸ ਕ੍ਰਿਸ਼ਨਾਰਾਉ ਨੇ ਚਹੁੰ ਨਾਲ ਵਿਆਹ ਕੀਤਾ ਪਰ ਤਾਂ ਵੀ ਉਹ ਇਸ ਨੂੰ ਹੋਰਾਂ ਨਾਲੋਂ ਵਧੇਰੇ ਪਿਆਰ ਕਰਦਾ ਸੀ। ਇਸ ਰਾਜੇ ਨੇ ਇਸ ਔਰਤ ਦੇ ਪਿਆਰ ਖਾਤਰ ਉਸ ਦੇ ਸਤਿਕਾਰ ਵਜੋਂ ਇਕ ਸ਼ਹਿਰ ਦੀ ਉਸਾਰੀ ਕੀਤੀ ਜਿਸ ਨੂੰ ਨੱਗਲਪੋਰ ਸੱਦਿਆ ਗਿਆ ਅਤੇ ਇਸ ਦੀ ਫਿਰਨੀ ਤੇ ਇਕ ਕੰਧ ਉਸਾਰੀ ਜੋ ਉਸ ਦੇ ਰਾਜ ਦੀ ਸਰਵੋਤਮ ਕਲਾ ਦਾ ਨਮੂਨਾ ਹੈ ਅਤੇ ਉਸ ਨੇ ਇਸ ਵਿਚ ਇਕ ਬਹੁਤ ਲੰਮੀ ਤੇ ਵੱਡੀ ਗਲੀ ਬਣਾਈ ਜਿਸ ਵਿਚ ਕਾਰੀਗਰੀ ਭਰੇ ਮਕਾਨ ਸਨ। ਇਸ ਨਗਰ ਨੂੰ ਵਸਾਉਣ ਦੇ ਉਦੇਸ਼ ਨਾਲ ਉਸ ਨੇ ਆਪਣੇ ਰਾਜ ਦੇ ਸਭ ਪ੍ਰਮੁਖਾਂ ਨੂੰ ਹੁਕਮ ਦਿੱਤਾ ਕਿ ਉਹ ਉਥੇ ਆਪਣੇ ਮਹਿਲ ਉਸਾਰਨ, ਉਹਨਾਂ ਨੇ ਇੰਜ ਹੀ ਕੀਤਾ। ਇਸ ਸ਼ਹਿਰ ਦੀ ਇਕ ਪ੍ਰਮੁਖ ਗਲੀ ਸਤਾਰਾਂ ਸੌ ਕਰਮਾਂ ਲੰਮੀ ਤੇ ਚਾਲ੍ਹੀ ਕਰਮਾਂ ਚੌੜੀ ਹੈ, ਜੋ ਵਾਕਈ ਸੁੰਦਰ ਗਲੀ ਹੈ, ਹੋਰਥੇ ਇਹ ਸੰਭਵ ਹੀ ਨਹੀਂ। ਉਸ ਨੇ ਇਸ ਨਗਰ ਦੀ ਉਸਾਰੀ ਤੇ ਤਿਆਰੀ ਵਿਚ ਕੰਜੂਸੀ ਤੋਂ ਜ਼ਰਾ ਵੀ ਕੰਮ ਨਹੀਂ ਲਿਆ। ਇਸ ਵਿਚ ਦਾਖਲ ਹੋਣ ਵਾਲੀਆ ਵਸਤਾ ਤੇ ਚੁੰਗੀ ਵਜੋਂ ਬਿਆਲੀ ਹਜ਼ਾਰ ਪਰਦਾਉ ਦੀ ਆਮਦਨ ਹੁੰਦੀ ਹੈ, ਇਸ ਪ੍ਰਦੇਸ਼ ਵਿਚ ਚੁੰਗੀ ਬਹੁਤ ਭਾਰੀ ਲੱਗਦੀ ਹੈ। ਕਿਉਂਕਿ ਬਿਨਾਂ ਡਿਊਟੀ ਦਿੱਤੇ ਇਸ ਦੇ ਬੂਹਿਆਂ ਵਿਚੋਂ, ਇਥੋਂ ਤਕ ਕਿ ਪੁਰਸ਼ ਤੇ ਇਸਤਰੀਆਂ, ਇਸੇ ਤਰ੍ਹਾਂ ਸਿਰਾਂ ਤੇ ਲੱਦੇ ਭਾਰ ਅਤੇ ਹੋਰ ਸਾਰਾ ਵਪਾਰਕ ਮਾਲ ਵੀ, ਕੁਝ ਵੀ ਨਹੀਂ ਲੰਘ ਸਕਦਾ।

ਇਸ ਰਾਜੇ ਨੇ ਆਪਣੇ ਰਾਜ ਕਾਲ ਸਮੇਂ ਪਾਣੀ ਦੀ ਇਕ ਝੀਲ ਬਣਾਈ ਜੋ ਦੋ ਬਹੁਤ ਵੱਡੇ ਬੁਰਜਾਂ (serras) ਵਿਚਾਲੇ ਸਥਿਤ ਹੈ। ਪਰ ਚੂੰਕਿ ਦੇਸ਼ ਵਿਚ ਇਸ ਨੂੰ ਬਣਾਉਣ ਦਾ ਕੋਈ ਸਾਧਨ ਨਹੀਂ ਸੀ, ਨਾ ਕੋਈ ਇਸ ਨੂੰ ਬਣਾ ਸਕਦਾ ਸੀ, ਉਸ ਨੇ ਗੋਆ ਦੇ ਗਵਰਨਰ ਨੂੰ ਕੁਝ ਕਾਰੀਗਰ ਭੇਜਣ ਲਈ ਕਿਹਾ, ਅਤੇ ਗਵਰਨਰ

3. ਸਪਸ਼ਟ ਨਹੀਂ ਹੈ।

ਨੇ ਉਸ ਨੂੰ ਜਾਓ ਡੇਲਾ ਪੋਂਟੇ[4] ਭੇਜ ਦਿੱਤਾ ਜੋ ਪੱਥਰਕਾਰੀ ਵਿਚ ਕਮਾਲ ਰਖਦਾ ਸੀ, ਜਿਸ ਨੂੰ ਰਾਜੇ ਨੇ ਦੱਸਿਆ ਕਿ ਉਹ ਕਿਸ ਕਿਸਮ ਦਾ ਸਰੋਵਰ ਬਣਵਾਉਣਾ ਚਾਹੁੰਦਾ ਹੈ। ਭਾਵੇਂ ਇਸ ਬੰਦੇ (Mestre—ਆਧੁਨਿਕ ਮਿਸਤਰੀ) ਨੂੰ ਇਹ ਬਣਾਉਣੀ ਅਸੰਭਵ ਜਾਪਦੀ ਸੀ ਤਾਂ ਵੀ ਉਸ ਨੇ ਰਾਜੇ ਨੂੰ ਕਿਹਾ ਕਿ ਉਹ ਇਹ ਬਣਾ ਦੇਵੇਗਾ ਤੇ ਉਸ ਨੂੰ ਚੂਨਾ ਤਿਆਰ ਕਰਵਾਉਣ ਲਈ ਕਿਹਾ, ਜਿਸ ਉਤੇ ਰਾਜਾ ਬਹੁਤ ਹੱਸਿਆ ਕਿਉਂਕਿ ਉਸ ਦੇ ਦੇਸ਼ ਵਿਚ ਜਦ ਉਹ ਮਕਾਨ ਉਸਾਰਦੇ ਸਨ ਤਾਂ ਉਹਨਾਂ ਨੂੰ ਨਹੀਂ ਪਤਾ ਸੀ ਕਿ ਚੂਨੇ ਦੀ ਵਰਤੋਂ ਕਿਵੇਂ ਕੀਤੀ ਜਾਂਦੀ ਹੈ। ਰਾਜਾ ਵਾਦੀ ਵਿਚ ਭਾਰੀ ਗਿਣਤੀ ਵਿਚ ਪੱਥਰ ਅਤੇ ਵੱਡੀਆਂ ਵੱਡੀਆਂ ਚੱਟਾਨਾਂ ਸੁੱਟਣ ਦਾ ਹੁਕਮ ਦਿੰਦਾ, ਪਰ ਸਭ ਕੁਝ ਟੁੱਕੜੇ ਟੁੱਕੜੇ ਹੋ ਜਾਂਦੀ। ਇਥੋਂ ਤਕ ਕਿ ਦਿਨ ਵੇਲੇ ਕੀਤਾ ਸਾਰਾ ਕੰਮ ਹਰ ਰਾਤ ਖਤਮ ਹੋ ਜਾਂਦਾ, ਅਤੇ ਰਾਜੇ ਨੇ ਇਸ ਤੇ ਹੈਰਾਨ ਹੋ ਕੇ ਆਪਣੇ ਸਿਆਣੇ ਲੋਕਾਂ ਅਤੇ ਓਝਿਆਂ ਨੂੰ ਬੁਲਾ ਭੇਜਿਆ ਤੇ ਪੁੱਛਿਆ ਕਿ ਇਸ ਗੱਲ ਬਾਰੇ ਉਹ ਕੀ ਸੋਚਦੇ ਹਨ। ਉਹਨਾਂ ਨੇ ਉਸ ਨੂੰ ਦੱਸਿਆ ਕਿ ਉਸ ਦੇ ਦੇਵਤੇ ਇਸ ਕੰਮ ਤੇ ਖੁਸ਼ ਨਹੀਂ ਹਨ। ਇਹ ਕੰਮ ਐਡਾ ਵੱਡਾ ਹੈ ਤੇ ਉਹ ਉਹਨਾਂ ਨੂੰ ਕੁਝ ਨਹੀਂ ਦੇ ਰਿਹਾ, ਅਤੇ ਜਦ ਤਕ ਉਹ ਇਥੇ ਪੁਰਸ਼ਾਂ ਜਾਂ ਇਸਤਰੀਆਂ ਜਾਂ ਮੱਝਾਂ ਦਾ ਖੂਨ ਨਹੀਂ ਛਿੜਕੇਗਾ, ਉਹ ਕੰਮ ਕਦੇ ਵੀ ਖ਼ਤਮ ਨਹੀਂ ਹੋਵੇਗਾ। ਸੋ ਰਾਜੇ ਨੇ ਇਥੇ ਆਪਣੇ ਸਾਰੇ ਮੌਤ ਦੇ ਹੱਕਦਾਰ ਕੈਦੀ ਲਿਆਉਣ ਲਈ ਕਿਹਾ ਅਤੇ ਉਥੇ ਉਹਨਾਂ ਦਾ ਸਿਰ ਕਲਮ ਕਰਨ ਦਾ ਹੁਕਮ ਦਿੱਤਾ, ਇਸ ਪਿਛੋਂ ਕੰਮ ਰੇੜ੍ਹੇ ਪੈ ਗਿਆ। ਉਸ ਨੇ ਵਾਦੀ ਦੇ ਵਿਚਾਲੇ ਸਾਹਮਣੇ ਵਾਲੇ ਵੰਨੇ ਏਡਾ ਲੰਮਾ ਤੇ ਚੌੜਾ ਕੰਢਾ ਬਣਾਇਆ ਕਿ ਇਹ ਲੰਬਾਈ ਤੇ ਚੌੜਾਈ ਵਿਚ ਆਰ ਪਾਰ ਕਮਾਨ ਦੀ ਮਾਰ ਜਿੱਡਾ ਸੀ, ਅਤੇ ਵੱਡੇ ਲਾਂਘ ਸਨ। ਇਸ ਦੇ ਹੇਠਾਂ ਉਸ ਨੇ ਨਾਲੀਆਂ ਪਾ ਦਿੱਤੀਆਂ ਜਿਨ੍ਹਾਂ ਥਾਣੀ ਪਾਣੀ ਨਿਕਲਦਾ ਸੀ, ਅਤੇ ਜਦ ਉਹਨਾਂ ਨੇ ਇੰਜ ਕਰਨਾ ਹੁੰਦਾ ਤਾਂ

4. ਪਾਈ ਸਰੋਵਰ ਦੀ ਉਸਾਰੀ ਦੀ ਸਪਸ਼ਟ ਤਸਵੀਰਕਸ਼ੀ ਵੀ ਕਰਦਾ ਹੈ। ਉਹ, ਇਕ ਅੱਖੀਂ ਦੇਖਣ ਵਾਲਾ ਗਵਾਹ ਹੋਣ ਦੇ ਨਾਤੇ ਜਾਓ ਡੇਲਾ ਪੋਂਟਾ ਨਾਮਕ ਪੁਰਤਗਾਲੀ ਇੰਜੀਨੀਅਰ ਦੇ ਹਾਜ਼ਰ ਹੋਣ ਦਾ ਜ਼ਿਕਰ ਨਹੀਂ ਕਰਦਾ। ਇਸ ਨੂੰ ਛੱਡ ਕੇ, ਨੂਨੀਜ਼ ਅਤੇ ਪਾਈ ਦੋਵੇਂ ਹੀ ਉਸਾਰੀ ਦਾ ਇਕੋ ਜਿਹਾ ਵਿਵਰਣ ਦਿੰਦੇ ਹਨ। ਪਾਈ ਦੇ ਕਾਲ ਵਿਚ ਸਰੋਵਰ ਅਜੇ ਪੂਰਾ ਨਹੀਂ ਹੋਇਆ ਸੀ। ਇਸ ਲਈ ਉਹ ਚੱਲ ਰਹੇ ਕੰਮ ਬਾਰੇ ਵਿਵਰਣ ਦੇ ਰਿਹਾ ਹੈ ਤੇ ਆਦਮੀ ਬਾਰੇ ਚੁੱਪ ਹੈ। ਸਾਨੂੰ ਡੇਲਾ ਪੋਂਟੇ ਦੀ ਹੋਂਦ ਬਾਰੇ ਸ਼ੱਕ ਹੈ ਕਿਉਂਕਿ ਰਾਜੇ ਦੇ ਦਰਬਾਰ ਵਿਚ ਬਹੁਤ ਚੰਗੇ ਆਰਕੀਟੈਕਟ ਤੇ ਇੰਜੀਨੀਅਰ ਸਨ। ਨੂਨੀਜ਼ ਦਾ ਇਹ ਕਥਨ ਸਹੀ ਨਹੀਂ ਹੈ ਕਿ ਉਹਨਾਂ ਦਿਨਾਂ ਵਿਚ ਭਾਰਤੀ ਲੋਕ ਚੂਨੇ ਦਾ ਪ੍ਰਯੋਗ ਕਰਨਾ ਨਹੀਂ ਜਾਣਦੇ ਸਨ।

ਉਹ ਇਹਨਾਂ ਨੂੰ ਬੰਦ ਕਰ ਦਿੰਦੇ । ਇਸ ਪਾਣੀ ਦੀ ਸਹਾਇਤਾ ਨਾਲ ਉਹਨਾਂ ਨੇ ਨਗਰ ਵਿਚ ਬਹੁਤ ਸਾਰੇ ਸੁਧਾਰ ਕੀਤੇ, ਤੇ ਬਹੁਤ ਸਾਰੀਆਂ ਨਹਿਰਾਂ ਬਣਾਈਆਂ ਜਿਨ੍ਹਾਂ ਨਾਲ ਉਹ ਆਪਣੇ ਚੌਲਾਂ ਦੇ ਖੇਤਾਂ ਅਤੇ ਬਾਗ਼ਾਂ ਦੀ ਸਿੰਚਾਈ ਕਰਦੇ ਸਨ, ਅਤੇ ਇਸ ਆਸ ਨਾਲ ਕਿ ਉਹ ਆਪਣੀ ਜ਼ਮੀਨ ਵਿਚ ਸੁਧਾਰ ਲਿਆ ਸਕਣਗੇ, ਉਸ ਨੇ ਲੋਕਾਂ ਨੂੰ ਜ਼ਮੀਨਾਂ ਦਿੱਤੀਆਂ ਜਿਨ੍ਹਾਂ ਨੂੰ ਨੌਂ ਵਰ੍ਹਿਆਂ ਤਕ ਇਸ ਪਾਣੀ ਰਾਹੀਂ ਮੁਫਤ ਵਿਚ ਸਿੰਜਿਆ ਜਾਂਦਾ ਹੈ, ਜਦ ਤਕ ਉਹ ਸੁਧਾਰ ਕਰ ਲੈਂਦੇ ਹਨ । ਇਥੋਂ ਤਕ ਕਿ ਆਮਦਨੀ ਪਹਿਲਾਂ ਹੀ 20,000 ਪਰਦਾਉ ਪੁੱਜ ਚੁਕੀ ਹੈ ।

ਇਸ ਸਰੋਵਰ ਉਤੇ ਇਕ ਬਹੁਤ ਵੱਡਾ ਟਿੱਲਾ ਹੈ ਜੋ ਚੁਪਾਸਿਉਂ ਬੰਦ ਹੈ ਅਤੇ ਵਿਚਕਾਰ ਦੋ ਮੀਨਾਰਾਂ[5] ਵਾਲੇ ਕੁਝ ਬਹੁਤ ਮਜ਼ਬੂਤ ਬੂਹੇ ਹਨ । ਇਕ ਇਕ ਪਾਸੇ ਹੈ ਤੇ ਦੂਜਾ ਦੂਜੇ ਪਾਸੇ ਹੈ ਅਤੇ ਇਸ ਅੰਦਰ ਹਮੇਸ਼ਾ ਇਕ ਹਜ਼ਾਰ ਗਾਰਦ ਤਾਇਨਾਤ ਹੁੰਦੀ ਹੈ । ਦੋਵੇਂ ਸ਼ਹਿਰਾਂ ਵਿਚ ਆਉਣ ਵਾਲੀਆਂ ਸਭ ਚੀਜ਼ਾਂ ਇਸੇ ਬੂਹੇ ਥਾਣੀ ਹੀ ਲੰਘਦੀਆਂ ਹਨ । ਕਿਉਂਕਿ ਬਿਸਨਾਗ ਸ਼ਹਿਰ ਵਿਚ ਦਾਖ਼ਲ ਹੋਣ ਲਈ ਇਸ ਨੂੰ ਛੱਡ ਕੇ ਹੋਰ ਕੋਈ ਸੜਕ ਨਹੀਂ, ਹੋਰ ਸਾਰੀਆਂ ਸੜਕਾਂ ਉਥੇ ਹੀ ਮਿਲਦੀਆਂ ਹਨ । ਇਹ ਦਰਵਾਜ਼ਾ ਹਰ ਵਰ੍ਹੇ ਬਾਰਾਂ ਹਜ਼ਾਰ ਪਰਦਾਉ ਦੇ ਠੇਕੇ ਤੇ ਚੜ੍ਹਾਇਆ ਜਾਂਦਾ ਹੈ ਅਤੇ ਕੋਈ ਵੀ ਬੰਦਾ ਭਾਵੇਂ ਉਹ ਦੇਸ਼ਵਾਸੀ ਹੋਵੇ ਜਾਂ ਕੋਈ ਅਜਨਬੀ, ਠੇਕੇਦਾਰਾਂ ਦੀ ਮੂੰਹ ਮੰਗੀ ਫੀਸ ਦਿੱਤੇ ਬਿਨਾਂ ਇਸ ਅੰਦਰ ਦਾਖ਼ਲ ਨਹੀਂ ਹੋ ਸਕਦਾ । ਇਹਨਾਂ ਦੋਵਾਂ ਸ਼ਹਿਰਾਂ ਵਿਚ ਕੋਈ ਸੌਦਾ ਜਾ ਵਪਾਰਕ ਮਾਲ ਨਹੀਂ ਹੁੰਦਾ ਕਿਉਂਕਿ ਸਭ ਕੁਝ ਬਾਹਰੋਂ ਲਾਦੂ ਬਲਦਾਂ ਜਾਂ ਖੱਚਰਾਂ ਤੇ ਆਉਂਦਾ ਹੈ, ਕਿਉਂਕਿ ਇਸ ਦੇਸ਼ ਵਿਚ ਭਾਰ ਢੋਣ ਲਈ ਉਹ ਹਮੇਸ਼ਾ ਜਾਨਵਰਾਂ ਦੀ ਵਰਤੋਂ ਕਰਦੇ ਹਨ ਅਤੇ ਹਰ ਰੋਜ਼ ਇਹਨਾਂ ਗੇਟਾਂ ਥਾਣੀ ਦੋ ਹਜ਼ਾਰ ਬਲਦ ਦਾਖ਼ਲ ਹੁੰਦੇ ਹਨ ਤੇ ਹਰ ਬਲਦ ਮਗਰ ਤਿੰਨ ਵਿੰਟੀਜ਼ (Vintees) ਦੇਣੀਆਂ ਪੈਂਦੀਆਂ ਹਨ । ਕੇਵਲ ਬਿਨਾਂ ਸਿੰਗਾਂ ਵਾਲੇ ਕੁਝ ਬਲਦਾਂ ਨੂੰ ਹੀ ਛੋਟ ਪ੍ਰਾਪਤ ਹੈ, ਜੋ ਰਾਜ ਦੇ ਕਿਸੇ ਹਿੱਸੇ ਵਿਚ ਕੁਝ ਵੀ ਅਦਾ ਨਹੀਂ ਕਰਦੇ ।

ਇਹਨਾਂ ਦੋਵੇਂ ਸ਼ਹਿਰਾਂ ਦੇ ਬਾਹਰਵਾਰ ਕਣਕ, ਛੋਲੇ, ਚੌਲ ਤੇ ਮਕੱਈ ਦੀ ਵਧੀਆ ਖੇਤੀ ਵਾਲੇ ਖੇਤ ਅਤੇ ਥਾਵਾਂ ਹਨ । ਮਕੱਈ ਇਸ ਪ੍ਰਦੇਸ਼ ਵਿਚ ਸਭ ਤੋਂ ਵਧੇਰੇ ਖਾਧੀ ਜਾਂਦੀ ਹੈ । ਇਸ ਤੋਂ ਪਿਛੋਂ ਪਾਨ ਦਾ ਨੰਬਰ ਹੈ, ਜੋ ਇਕ ਐਸੀ ਚੀਜ਼ ਹੈ ਜਿਸ ਨੂੰ ਦੇਸ਼ ਦੇ ਵੱਡੇ ਹਿੱਸੇ ਅੰਦਰ ਉਹ ਹਮੇਸ਼ਾ ਖਾਂਦੇ ਅਤੇ ਮੂੰਹ ਵਿਚ ਦਬਾਈ ਰਖਦੇ ਹਨ ।

---

5. ਪਾਈ ਵੀ ਦੋਵੇਂ ਪਾਸੇ ਦੋ ਮੀਨਾਰਾਂ ਵਾਲੇ ਇਕ ਸਰੋਵਰ ਦਾ ਵਰਣਨ ਕਰਦਾ ਹੈ ਜੋ ਵਿਜੈ ਨਗਰ ਜਾਂ ਨਵੇਂ ਸ਼ਹਿਰ ਵਿਚ ਪ੍ਰਵੇਸ਼ ਕਰਨ ਲਈ ਪਹਿਲਾ ਦਰਵਾਜ਼ਾ ਹੈ ।

# ਅਧਿਆਇ 20

## ਕਿਵੇਂ ਕ੍ਰਿਸ਼ਨਾਰਾਉ ਦੀ ਮੌਤ ਪਿਛੋਂ ਉਸ ਦਾ ਭਰਾ ਅਚੇਤਾਰਾਉ ਰਾਜਾ ਥਾਪਿਆ ਗਿਆ

ਬੀਮਾਰੀ ਨਾਲ ਮਰਨ ਤੋਂ ਪਹਿਲਾਂ[1] ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਉਹ ਪਹਿਲਾਂ ਹੀ ਬੀਮਾਰ ਸੀ ਤੇ ਜ਼ਿੰਦਗੀ ਤੋਂ ਨਿਰਾਸ਼ ਸੀ । ਕ੍ਰਿਸ਼ਨਾਰਾਉ ਨੇ ਇਕ ਵਸੀਅਤ ਕੀਤੀ ਕਿ ਉਸ ਨੂੰ ਰਾਜਾ ਥਾਪੇ ਜਾਣ ਵੇਲੇ ਉਸ ਨੇ ਆਪਣੇ ਜਿਨ੍ਹਾਂ ਤਿੰਨ ਭਰਾਵਾਂ ਨੂੰ ਚਮਡੇਗਰੀ ਕਿਲ੍ਹੇ ਵਿਚ ਰਾਜਾ ਬੁਸਬਲਰਾਉ ਦੇ ਪੁੱਤਰ ਤੇ ਆਪਣੇ ਭਤੀਜੇ ਸਹਿਤ ਕੈਦੀ ਕਰ ਰਖਿਆ ਹੈ, ਉਹਨਾਂ ਵਿਚੋਂ ਉਸ ਦੇ ਭਾਈ ਅਚੇਤਰਾਉ[2] ਨੂੰ ਰਾਜਾ ਥਾਪਿਆ ਜਾਵੇ, ਜਿਸ ਦਾ ਹੁਣ ਰਾਜ ਹੈ । ਕਿਉਂਕਿ ਇਹ ਭਰਾ ਉਸ ਨੂੰ ਬਾਕੀਆਂ ਨਾਲੋਂ ਵਧੇਰੇ ਠੀਕ ਜਾਪਦਾ ਹੈ । ਕਾਰਨ ਇਹ ਸੀ ਕਿ ਤਖਤ ਤੇ ਬੈਠਣ ਯੋਗ ਉਸ ਦਾ ਆਪਣਾ ਕੋਈ ਪੁੱਤਰ ਨਹੀਂ ਸੀ ਸਗੋਂ ਉਹ ਕੇਵਲ 18 ਮਹੀਨਿਆਂ ਦਾ ਸੀ । ਉਸ ਦੀ ਮੌਤ ਪਿਛੋਂ ਸਲਵਾਨੇ[3] ਰਾਜ ਦਾ ਮੰਤਰੀ ਬਣਿਆ ਅਤੇ ਰਾਜਾ ਅਚੇਤਰਾਉ ਦੇ ਚਮਡੇਗਾਰੀ ਕਿਲ੍ਹੇ ਦੇ ਬੰਦੀਖਾਨੇ ਵਿਚੋਂ ਬਾਹਰ ਆਉਣ ਤਕ ਇਥੇ ਸ਼ਾਸਨ ਕਰਦਾ ਰਿਹਾ । ਉਸ ਨੇ ਆਪਣੀ ਵਸੀਅਤ ਵਿਚ ਇਹ ਵੀ ਲਿਖਿਆ ਕਿ ਉਹ ਬਿਲਗਾਉ ਤੇ ਜਿੱਤ ਪ੍ਰਾਪਤ ਕਰੇ ਅਤੇ ਯਦਲਕਾਓ ਨਾਲ ਯੁੱਧ ਰਚਾਵੇ ।

ਇਹ ਰਾਜਾ ਚੇਤਾਰਾਉ ਤਖਤ ਤੇ ਬੈਠਣ ਮਗਰੋਂ ਬਦੀ ਅਤੇ ਜ਼ੁਲਮ ਦੇ ਰਸਤੇ ਪੈ ਗਿਆ । ਉਹ ਬਹੁਤ ਘੱਟ ਈਮਾਨਦਾਰ ਹੈ, ਅਤੇ ਇਸੇ ਲਈ ਪ੍ਰਜਾ ਅਤੇ ਕਪਤਾਨ ਉਸ ਦੀ ਮੰਦੀ ਜ਼ਿੰਦਗੀ ਤੇ ਰੁਝਾਨਾਂ ਤੋਂ ਬਹੁਤ ਅਸੰਤੁਸ਼ਟ ਹਨ । ਕਿਉਂਕਿ ਉਸ ਨੇ

---

1. ਮੂਲ ਪਾਠ ਵਿਚ 'depois' ਹੈ ਜਿਸ ਦਾ ਅਰਥ ਹੈ ਮਗਰੋਂ । ਇਸ ਲਈ ਸੀਵੈਲ ਦਾ ਅਨੁਵਾਦ ਲਫ਼ਜ਼ੀ ਨਹੀਂ ਹੈ ਸਗੋਂ ਪਾਠ ਨੂੰ ਸੁਥਰਾ ਬਣਾਉਂਦਾ ਹੈ ।
2. ਕੁਝ ਲਿਖਤਾਂ ਅਨੁਸਾਰ ਅਚਯੁਤਰਾਉ ਕ੍ਰਿਸ਼ਨਦੇਵਰੱਯਾ ਦਾ ਮਤਰੇਆ ਭਰਾ ਸੀ ਜੋ ਨਰਸਿਮ੍ਹਾ ਅਤੇ ਦੇਵਅੰਬਿਕਾ ਤੋਂ ਪੈਦਾ ਹੋਇਆ ਸੀ (ਕੁਝ ਲਿਖਤਾਂ ਵਿਚ ਓਬੰਬਿਕਾ ਵੀ ਲਿਖਿਆ ਹੈ)
3. ਸਾਲੁਵ ਨਾਇਕ ਜੋ ਸਾਲੁਵ ਟਿੰਮਾ ਨਾਲੋਂ ਵੱਖਰਾ ਹੈ ।

ਆਪਣੇ ਦੋ ਸਾਲਿਆਂ, ਜੋ ਬਹੁਤ ਭੈੜੇ ਸੁਭਾਅ ਵਾਲੇ ਪੂਰੇ ਮੱਖੀਚੂਸ[4] ਬੰਦੇ ਹਨ, ਦੀਆਂ ਇੱਛਾਵਾਂ ਨੂੰ ਪੂਰਨ ਤੋਂ ਛੁੱਟ ਹੋਰ ਕੁਝ ਵੀ ਨਹੀਂ ਕੀਤਾ। ਇਸੇ ਕਾਰਨ ਜਦ ਯਦਲਕਾਓ ਨੂੰ ਪਤਾ ਲੱਗਾ ਕਿ ਉਹ ਕਿੰਨਾ ਹੋਲੇ ਕਿਸਮ ਦਾ ਬੰਦਾ ਹੈ ਤਾਂ ਉਸ ਨੇ ਉਸ ਨਾਲ ਜੰਗ ਛੇੜਣ ਦਾ ਨਿਸ਼ਚਾ ਕੀਤਾ। ਉਸ ਦਾ ਵਿਸ਼ਵਾਸ ਸੀ ਕਿ ਉਹ ਆਸਾਨੀ ਨਾਲ ਜਿੱਤ ਜਾਵੇਗਾ ਕਿਉਂਕਿ ਰਾਜਾ ਯੁੱਧ ਵੱਲ ਰੁਚਿਤ ਨਹੀਂ ਸੀ। ਇਸ ਲਈ ਉਸ ਨੇ ਆਪਣੀਆਂ ਫੌਜਾਂ ਤਿਆਰ ਕੀਤੀਆਂ ਤੇ ਰਾਜੇ ਦੇ ਇਲਾਕੇ ਤੇ ਹਮਲਾ ਬੋਲਣਾ ਸ਼ੁਰੂ ਕਰ ਦਿੱਤਾ ਅਤੇ ਬਿਸਨਾਗ ਸ਼ਹਿਰ ਤੋਂ ਲੀਗ ਭਰ ਦੇ ਫਾਸਲੇ ਤਕ ਆ ਪੁੱਜਾ। ਸ਼ਹਿਰ ਵਿਚ ਚੇਤਾਰਾਉ[5] ਕੋਲ ਏਨੀਆਂ ਫੌਜਾਂ ਤੇ ਸ਼ਕਤੀ ਸੀ ਕਿ ਜੇ ਉਹ ਚਾਹੁੰਦਾ ਤਾਂ ਉਹ ਆਸਾਨੀ ਨਾਲ ਉਸ ਨੂੰ ਦਬੋਚ ਸਕਦਾ ਸੀ, ਕਿਉਂਕਿ ਯਦਲਕਾਓ ਕੋਲ ਸਿਰਫ 12000 ਪਿਆਦਾ ਅਤੇ 30,000 ਘੋੜੇ ਸਨ। ਤਾਂ ਵੀ ਇਸ ਛੋਟੀ ਜਿਹੀ ਫੌਜ ਨਾਲ ਯਦਲਕਾਓ ਬਿਸਨਾਗ ਤੋਂ ਇਕ ਲੀਗ ਦੇ ਫਾਸਲੇ ਤੇ ਨਗਲਪੋਰ ਵਿਚ ਦਾਖ਼ਲ ਹੋ ਗਿਆ ਤੇ ਉਸ ਨੂੰ ਮਲੀਆਮੇਟ ਕਰ ਦਿੱਤਾ। ਰਾਜੇ ਨੇ ਬਾਹਰ ਨਿਕਲ ਕੇ ਉਸ ਦਾ ਮੁਕਾਬਲਾ ਕਰਨ ਦੀ ਕੋਸ਼ਿਸ਼ ਹੀ ਨਹੀਂ ਕੀਤੀ, ਨਾ ਹੀ ਉਸ ਦਾ ਲੜਨ ਲਈ ਹਾਜ਼ਮਾ ਹੀ ਸੀ, ਅਤੇ ਕੁਝ ਕਪਤਾਨਾਂ ਤੇ ਚੰਗੇ ਘੋੜ ਸਵਾਰਾਂ ਨਾਲ ਕੇਵਲ ਕੁਝ ਝੜਪਾਂ ਹੀ ਹੋਈਆਂ। ਉਹਨਾਂ ਨੇ ਰਾਜੇ ਨੂੰ ਕਿਹਾ ਕਿ ਏਡੇ ਛੋਟੇ ਜਿਹੇ ਮਾਮਲੇ ਵਿਚ ਉਹਨਾਂ ਦੀ ਆਪਣੀ ਹਾਜ਼ਰੀ ਗ਼ੈਰ ਜ਼ਰੂਰੀ ਹੈ। ਪਰੰਤੂ ਰਾਜਾ ਭੈਭੀਤ ਸੀ, ਅਤੇ ਆਪਣੇ ਸਾਲਿਆਂ (ਜਿਨ੍ਹਾਂ ਨੇ ਰਤਾ ਜਿੰਨੀ ਵੀ ਸਲਾਹ ਨਹੀਂ ਦਿੱਤੀ) ਦੀ ਸਲਾਹ ਸਦਕਾ ਉਸ ਨੇ ਯਦਲਕਾਓ ਕੋਲ ਬੰਦਾ ਭੇਜ ਕੇ ਸੰਧੀ ਕਰਨ ਦਾ ਫੈਸਲਾ ਕੀਤਾ। ਯਦਲਕਾਓ ਬਹੁਤ ਖੁਸ਼ ਸੀ ਅਤੇ ਉਸ ਨੇ ਉਸ ਨਾਲ ਸੰਧੀ ਕਰ ਲਈ ਜੋ ਸੌ ਸਾਲਾਂ ਤਕ ਚੱਲਣੀ ਸੀ, ਸ਼ਰਤ ਇਹ ਸੀ ਕਿ ਰਾਜਾ ਉਸ ਨੂੰ ਦਸ ਲੱਖ ਸੋਨੇ ਦੀ ਮੁਦ੍ਰਾ 'ਪਰਦਾਉ' ਦੇਵੇ। ਹਰ ਲੱਖ ਸੌ ਹਜ਼ਾਰ ਪਰਦਾਉ ਦਾ ਹੋਵੇ ਅਤੇ ਹੋਰ ਵੀ, ਰਾਚੋਲ ਸ਼ਹਿਰ ਉਸ ਨੂੰ ਪਰਤਾ ਦੇਵੇ ਜੋ ਰਾਜਾ ਕ੍ਰਿਸ਼ਨਾਰਾਉ ਨੇ ਉਸ ਤੋਂ ਖੋਹ ਲਿਆ ਸੀ, ਅਤੇ ਜਿਸ ਦੀ ਆਮਦਨੀ ਇਸ ਦੀ ਭੋਇੰ ਸਮੇਤ 15000 ਪਰਦਾਉ ਹੈ। ਨਾਲ ਹੀ ਉਹ ਜਵਾਹਰਾਤ ਦੇਵੇ ਜਿਨ੍ਹਾਂ ਦੀ ਕੀਮਤ ਇਕ ਲੱਖ ਦੇ ਕਰੀਬ ਹੈ। ਰਾਜੇ ਨੇ ਇਹ ਸ਼ਰਤਾਂ ਮੰਨ ਲਈਆਂ ਅਤੇ ਯਦਲਕਾਓ ਆਪਣਾ ਪੈਸਾ ਬਟੋਰ ਕੇ ਖੁਸ਼ੀ ਖੁਸ਼ੀ ਪਰਤ ਗਿਆ, ਅਤੇ ਇਹ ਸਭ ਕੁਝ ਕਰਨ ਪਿਛੋਂ ਰਾਜੇ ਨੇ ਉਸ ਵੱਲ 130 ਮੰਗਲਿੰਨਜ਼ (Mangellnis) ਭਾਰ ਦਾ ਇਕ ਹੀਰਾ ਤੇ 15 ਹੋਰ ਅਜਿਹੇ ਹੀਰੇ

---

4. Judeus ਦਾ ਲਫ਼ਜ਼ੀ ਅਰਥ ਹੈ Jews. ਕੀ ਕਾਪੀਕਾਰ ਨੇ 'Judas' ਇਕ ਗ਼ੱਦਾਰ ਗ਼ਲਤੀ ਨਾਲ ਕੀਤਾ ਹੈ (?)।

5. ਅਚਯੁਤਰੱਯਾ।

ਭੇਜੇ ਜਿਨ੍ਹਾਂ ਦਾ ਮੁੱਲ ਪੂਰਾ ਇਕ ਲੱਖ ਸੀ। ਇਹ ਪੈਸਾ ਉਸ ਨੇ ਤੁਰੰਤ ਮਗਰੋਂ ਵਸੂਲ ਕਰ ਲਿਆ ਅਤੇ ਖ਼ਜ਼ਾਨੇ ਵਿਚ ਜਮ੍ਹਾ ਕਰ ਦਿੱਤਾ। ਉਸ ਨੇ ਆਪਣੇ ਕਪਤਾਨਾਂ ਤੇ ਪਰਜਾ ਤੋਂ ਏਨੀ ਬੇਰਹਿਮੀ ਨਾਲ ਪੈਸਾ ਵਸੂਲ ਕੀਤਾ ਕਿ ਉਹ ਦੱਸਦੇ ਹਨ ਕਿ ਇਹ ਸਾਰੀ ਰਕਮ ਉਸ ਨੇ ਛੇ ਮਹੀਨੇ ਅੰਦਰ ਵਸੂਲ ਕਰ ਲਈ ਅਤੇ ਸਾਰੀ ਆਪਣੇ ਖ਼ਜ਼ਾਨੇ ਵਿਚ ਪਾ ਲਈ।

ਕਿਉਂਕਿ ਉਸ ਨੇ ਸੰਧੀ ਕੀਤੀ ਤੇ ਇਹ ਰਕਮ ਉਹਨਾਂ ਸਭਨਾਂ ਦੀਆਂ ਇੱਛਾਵਾਂ ਵਿਰੁੱਧ ਉਹਨਾਂ ਤੋਂ ਜ਼ਬਰਦਸਤੀ ਵਸੂਲ ਕੀਤੀ, ਇਸ ਕਰਕੇ ਕਪਤਾਨ ਅਤੇ ਫੌਜਾਂ ਦੋਵੇਂ ਹੀ ਬੁਰੀ ਤਰ੍ਹਾਂ ਅਸੰਤੁਸ਼ਟ ਸਨ, ਅਤੇ ਉਹ ਚਾਹੁੰਦੇ ਸਨ ਕਿ ਜੇ ਇਸ ਰਾਜ ਦੀ ਕਦੇ ਤਬਾਹੀ ਹੋਣੀ ਹੀ ਹੈ ਤਾਂ ਇਹ ਰਾਜਾ ਚੇਤਾਰਾਉ ਦੇ ਜੀਵਨ-ਕਾਲ ਵਿਚ ਹੀ ਹੋ ਜਾਵੇ। ਕਿਉਂਕਿ ਉਸ ਨੇ ਆਪਣੇ ਰਾਜ ਦੇ ਪ੍ਰਮੁਖ ਲੋਕਾਂ ਨੂੰ ਤਬਾਹ ਕੀਤਾ ਅਤੇ ਉਹਨਾਂ ਦੇ ਪੁੱਤਰਾਂ ਨੂੰ ਜ਼ਿਬ੍ਹਾ ਕੀਤਾ ਤੇ ਉਹਨਾਂ ਦਾ ਮਾਲਮਤਾ ਲੁੱਟ ਲਿਆ ਹੈ। ਇਹ ਸਭ ਉਸ ਉਤੇ ਹਾਵੀ ਰਹਿਣ ਵਾਲੇ ਉਸ ਦੇ ਸਾਲਿਆਂ ਦੀ ਭੈੜੀ ਰਾਇ ਦਾ ਪ੍ਰਤਿਫਲ ਹੈ।

ਮੈਂ ਤੁਹਾਨੂੰ ਉਹਨਾਂ ਵਿਚੋਂ ਕ੍ਰਿਸ਼ਨਾਰਾਨਾਰਕ ਨਾਮੀ ਦੀ ਗੱਲ ਦੱਸਦਾ ਹਾਂ ਜਿਸ ਨੂੰ ਉਸ ਨੇ ਇਕ ਰਾਤ ਵੜ੍ਹ ਲਿਆ ਅਤੇ ਜਿਸ ਨੇ ਆਤਮ ਸਮਰਪਣ ਕਰਨ ਤੋਂ ਪਹਿਲਾਂ ਆਪਣੀਆਂ ਦੋ ਸੌ ਪਤਨੀਆਂ ਨੂੰ ਮਾਰ ਦਿੱਤਾ ਅਤੇ ਰਾਜੇ ਦੀ ਹਾਜ਼ਰੀ ਵਿਚ ਜ਼ਹਿਰ ਖਾ ਕੇ ਆਤਮਹੱਤਿਆ ਕਰ ਲਈ। ਇਹ ਇਸ ਲਈ ਕਿ ਰਾਜਾ ਉਸ ਦੀ ਹਾਜ਼ਰੀ ਵਿਚ ਉਸ ਦੇ ਇਕ ਪੁੱਤਰ ਨੂੰ ਕਤਲ ਕਰਨਾ ਚਾਹੁੰਦਾ ਸੀ। ਉਸ ਕਪਤਾਨ ਦੇ ਖੰਜਰਾਂ, ਤਲਵਾਰਾਂ, ਬਰਛਿਆਂ, ਕੁਹਾੜਿਆਂ ਅਤੇ ਹੋਰ ਕਈ ਕਿਸਮ ਦੇ ਹਥਿਆਰਾਂ, ਜਿਨ੍ਹਾਂ ਉਤੇ ਸੋਨੇ ਤੇ ਚਾਂਦੀ ਦੀ ਸ਼ਿਲਪਕਾਰੀ ਕੀਤੀ ਹੋਈ ਸੀ ਦੀ ਵਿਕਰੀ ਤੋਂ ਰਾਜੇ ਨੇ 3,000 ਤੋਂ ਵਧ ਪਰਦਾਉ ਵੱਟੇ। ਇਸ ਤਰ੍ਹਾਂ ਰਾਜਾ ਇਸ ਦੇ ਪ੍ਰਮੁਖ ਲੋਕਾਂ ਤੇ ਇਸ ਦੇ ਰੱਖਿਅਕਾਂ ਤੋਂ ਵਾਂਝਾ ਹੋ ਗਿਆ, ਜਿਸ ਕਾਰਨ ਯਦਲਕਾਓ ਇਸ ਨੂੰ ਏਨਾ ਘਟੀਆ ਤਸਲੀਮ ਕਰਦਾ ਹੈ ਕਿ ਉਹ ਹਰ ਰੋਜ਼ ਇਸ ਉਤੇ ਹਜ਼ਾਰਾਂ ਅਪਮਾਨ ਅਤੇ ਛੀਨਾ ਝਪਟੀਆਂ ਸੁੱਟਦਾ ਹੈ। ਇਸ ਰਾਜੇ ਬਾਰੇ ਉਲੇਖ ਯੋਗ ਹੋਰ ਕੋਈ ਗੱਲ ਨਹੀਂ ਹੈ ਸਿਵਾਇ ਇਸ ਦੇ ਕਿ ਇਹ ਇਕ ਅਜਿਹਾ ਇਨਸਾਨ ਹੈ ਜਿਸ ਨੂੰ ਉਹ ਬਹੁਤ ਹੌਲੇ ਚਰਿਤ੍ਰ ਵਾਲਾ ਆਪਣੀ ਰਿਆਸਤ ਅਤੇ ਰਾਜ ਨਾਲ ਸੰਬੰਧਿਤ ਗੱਲਾਂ ਦੀ ਬਹੁਤ ਘੱਟ ਪਰਵਾਹ ਕਰਨ ਵਾਲਾ ਬੰਦਾ ਖ਼ਿਆਲ ਕਰਦੇ ਹਨ।

# ਅਧਿਆਇ 21

## ਇਹਨਾਂ ਰਾਜਿਆਂ ਦੀ ਖਾਤਿਰਦਾਰੀ ਦੇ ਢੰਗਾਂ ਬਾਰੇ ਜੋ ਇਸ ਤਰ੍ਹਾਂ ਹਨ (ਅੱਗੇ ਜੋ ਵਰਣਨ ਹੈ ਉਹ ਅਚਯੁਤਰੱਯਾ ਦੇ ਰਾਜ-ਕਾਲ ਨਾਲ ਸੰਬੰਧਿਤ ਹੈ)

ਇਸ ਘਰ ਵਿਚ ਖਾਤਿਰਦਾਰੀ ਲਈ ਰਖੇ ਸਾਰੇ ਬਰਤਨ ਅਰਥਾਤ ਥਾਲੀਆਂ, ਕੌਲੀਆਂ, ਸਟੂਲ, ਸੁਰਾਹੀਆਂ ਤੇ ਹੋਰ ਭਾਂਡੇ ਚਾਂਦੀ ਅਤੇ ਸੋਨੇ ਦੇ ਹਨ। ਪਲੰਘ ਪੋਸ਼ ਜਿਨ੍ਹਾਂ ਵਿਚ ਉਸ ਦੀਆਂ ਰਾਣੀਆਂ ਸੌਂਦੀਆਂ ਹਨ ਚਾਂਦੀ ਦੀਆਂ ਪੱਤਲਾਂ ਨਾਲ ਢੱਕੀਆਂ ਤੇ ਸਜੀਆਂ ਹੋਈਆਂ ਹਨ। ਹਰ ਰਾਣੀ ਦਾ ਮੰਜਾ ਜਿਸ ਤੇ ਉਹ ਸੌਂਦੀ ਹੈ, ਅਤੇ ਰਾਜੇ ਦਾ ਵੀ ਸੋਨ ਪੱਤਰਿਆਂ ਨਾਲ ਮੜ੍ਹਿਆ ਹੋਇਆ ਹੈ ਤੇ ਉਸ ਦੇ ਸਾਰੇ ਪਾਵੇ ਸੋਨੇ ਦੇ ਹਨ। ਇਸ ਦੇ ਵਿਛੌਣੇ ਰੇਸ਼ਮ ਦੇ ਹਨ, ਅਤੇ ਇਸ ਦਾ ਸਾਵਾ ਤਕੀਆ ਸਿਰਿਆਂ ਤੇ ਵੱਡੇ ਵੱਡੇ ਮੋਤੀਆਂ ਜੜਿਆ ਹੈ। ਪੈਰਾਂ ਲਈ ਉਸੇ ਕਿਸਮ ਦੇ ਚਾਰ ਸਿਰਹਾਣੇ ਹਨ। ਅਤੇ ਉਤੇ ਲੈਣ ਲਈ ਰੇਸ਼ਮੀ ਕਪੜੇ ਤੋਂ ਛੁਟ ਹੋਰ ਕੋਈ ਚਾਦਰ ਨਹੀਂ ਹੈ। ਉਹ ਚਾਂਦੀ ਦੇ ਫਰੇਮ ਵਾਲੀ ਇਕ ਮੱਛਰਦਾਨੀ ਹਮੇਸ਼ਾ ਆਪਣੇ ਨਾਲ ਰਖਦਾ ਹੈ। ਉਸ ਦਾ ਘਰ (ਮਹਿਲ) ਲੋਹੇ ਦੇ ਟੋਟਿਆਂ ਨਾਲ ਬਣਿਆ ਹੈ ਜਿਸ ਵਿਚ ਇਕ ਬਹੁਤ ਵੱਡਾ ਮੰਜਾ ਡਾਹਿਆ ਹੋਇਆ ਹੈ ਜੋ ਅਜਿਹੇ ਵੇਲਿਆਂ ਲਈ ਹੈ ਜਦ ਉਹ ਜੰਗਲ ਜਾਂਦਾ ਹੈ।

ਉਸ ਦੀਆਂ ਪੰਜ ਸੌ ਜਾਂ ਘਟ ਵਧ ਜਿੰਨੀਆਂ ਉਹ ਚਾਹੇ ਰਾਣੀਆਂ ਹਨ ਜਿਨ੍ਹਾਂ ਨਾਲ ਉਹ ਹਮ-ਬਿਸਤਰ ਹੁੰਦਾ ਹੈ। ਸਾਰੀਆਂ ਉਸ ਦੀ ਮੌਤ ਵੇਲੇ ਸਤੀ ਹੋ ਜਾਂਦੀਆਂ ਹਨ। ਜਦ ਉਹ ਕਿਸੇ ਥਾਂ ਦੀ ਯਾਤਰਾ ਤੇ ਜਾਂਦਾ ਹੈ ਤਾਂ ਉਹ ਪੱਚੀ ਜਾਂ ਤੀਹ ਮਨਚਾਹੀਆਂ ਜ਼ਨਾਨੀਆਂ ਨੂੰ ਆਪਣੇ ਨਾਲ ਲਿਜਾਂਦਾ ਹੈ। ਹਰ ਜ਼ਨਾਨੀ ਆਪਣੀ ਬੰਝਾਂ ਵਾਲੀ ਪਾਲਕੀ ਵਿਚ ਜਾਂਦੀ ਹੈ। ਪਟਰਾਣੀ ਦੀ ਪਾਲਕੀ ਸੁੱਚੇ ਮੋਤੀਆਂ ਤੇ ਮੋਤੀਆਂ ਦੀ ਵੱਡੀ ਅਤੇ ਭਾਰੀ ਕਢਾਈ ਵਾਲੇ ਸੰਧੂਰੀ ਕਪੜੇ ਨਾਲ ਢੱਕੀ ਹੁੰਦੀ ਹੈ, ਅਤੇ ਬੰਝ ਵੀ ਸੋਨੇ ਨਾਲ ਸ਼ਿੰਗਾਰਿਆ ਹੋਇਆ ਹੈ। ਹੋਰ ਰਾਣੀਆਂ ਦੀਆਂ ਪਾਲਕੀਆਂ ਕੇਵਲ ਚਾਂਦੀ ਨਾਲ ਸ਼ਿੰਗਾਰੀਆਂ ਹਨ, ਪਰ ਇਕ ਹੋਰ ਪਾਲਕੀ ਜੋ ਉਸ ਦੇ ਆਪਣੇ ਲਈ ਹੈ, ਹਮੇਸ਼ਾ ਸੱਜੇ ਪਾਸੇ ਜਾਂਦੀ ਹੈ ਅਤੇ ਇਸੇ ਤਰ੍ਹਾਂ ਸੋਨੇ ਨਾਲ ਸ਼ਿੰਗਾਰੀ ਹੋਈ ਹੈ। ਜੇ ਕਦੇ ਕੋਈ ਪੁੱਤਰ ਜਾਂ ਧੀ ਨਾਲ ਜਾਂਦਾ ਹੈ ਤਾਂ ਹਾਥੀ ਦੰਦ

ਦਾ ਬਣਿਆ ਵਿਚ ਸੋਨੇ ਦਾ ਕੰਮ ਹੋਇਆ ਹੋਇਆ ਇਕ ਹੋਰ ਮੰਜਾ ਨਾਲ ਜਾਂਦਾ ਹੈ। ਜੋ ਮੈਦਾਨ ਮਾਰਦਾ ਹੈ ਤਾਂ ਜਿਥੇ ਉਹ ਆਪਣਾ ਕੈਂਪ ਲਾਉਂਦਾ ਹੈ ਉਥੇ ਉਸ ਲਈ ਪੱਥਰਾਂ ਤੇ ਮਿੱਟੀ ਦੇ ਮਕਾਨ ਬਣਾਏ ਜਾਂਦੇ ਹਨ, ਕਿਉਂਕਿ ਉਹ ਕਿਸੇ ਟੈਂਟ ਵਿਚ ਨਹੀਂ ਠਹਿਰਦਾ, ਅਤੇ ਉਹ ਇਹਨਾਂ ਨੂੰ ਹਮੇਸ਼ਾ ਕਪੜਿਆਂ ਨਾਲ ਸਜਾ ਕੇ ਰਖਦਾ ਹੈ।

ਦਰਵਾਜ਼ਿਆਂ ਅੰਦਰਲੇ ਆਪਣੇ ਮਹਿਲ ਵਿਚ ਉਸ ਦੀ ਸੇਵਾ ਕਰਨ ਲਈ ਪੂਰੇ ਪੰਜ ਛੇ ਸੌ ਔਰਤਾਂ, ਹੀਜੜੇ ਅਤੇ ਨੌਕਰ ਚਾਕਰ ਹਨ। ਰਾਜੇ ਦੀਆ ਇਹਨਾਂ ਰਾਣੀਆਂ ਦੀ ਸੇਵਾ ਵਾਸਤੇ ਆਪਣੇ ਵੱਖਰੇ ਕਰਮਚਾਰੀ ਹਨ। ਹਰ ਕਿਸੇ ਲਈ ਵੱਖਰੇ, ਜਿਵੇਂ ਕਿ ਰਾਜੇ ਕੋਲ ਹਨ, ਪਰ ਇਹ ਸਾਰੀਆਂ ਇਸਤਰੀਆਂ ਹਨ। ਰਾਜੇ ਦੇ ਮਹਿਲ ਵੱਡੇ ਹਨ ਤੇ ਵੱਡੇ ਕਮਰਿਆਂ ਵਾਲੇ ਹਨ। ਮੱਠਾਂ ਵਾਂਗ ਉਹ ਛਾਂਦਾਰ ਹਨ, ਕੋਠੀਆਂ ਹਨ, ਅਤੇ ਹਰੇਕ ਵਿਚ ਉਸ ਦੀ ਕੋਈ ਇਕ ਰਾਣੀ ਰਹਿੰਦੀ ਹੈ, ਅਤੇ ਹਰ ਰਾਣੀ ਨਾਲ ਉਸ ਦੀਆਂ ਗੋਲੀਆਂ ਹਨ। ਜਦ ਰਾਜਾ ਆਰਾਮ ਫਰਮਾਉਣ ਜਾਂਦਾ ਹੈ ਤਾਂ ਉਹ ਇਹਨਾਂ ਛੱਤਿਆਂ ਵਿਚੋਂ ਦੀ ਲੰਘਦਾ ਹੈ। ਉਸ ਦੀਆਂ ਰਾਣੀਆਂ ਬੂਹਿਆਂ ਤੇ ਖਲੋਤੀਆਂ ਹੁੰਦੀਆਂ ਹਨ ਤੇ ਉਸ ਨੂੰ ਅੰਦਰ ਸੱਦਦੀਆਂ ਹਨ। ਪਰੰਤੂ ਇਹ ਪਟਰਾਣੀਆਂ ਨਹੀਂ ਹਨ, ਉਹ ਮੁਲਕ ਦੇ ਕਪਤਾਨਾਂ ਤੇ ਪਤਵੰਤਿਆਂ ਦੀਆਂ ਧੀਆਂ ਹਨ। ਉਹ ਦੱਸਦੇ ਹਨ ਕਿ ਮਹਿਲਾਂ ਦੇ ਦਰਾਂ ਅੰਦਰ ਦੋ ਸੌ ਤੋਂ ਉਪਰ ਦੁਧਾਰੀ ਗਊਆਂ ਹਨ, ਜਿਨ੍ਹਾਂ ਦੇ ਦੁੱਧ ਤੋਂ ਇਹਨਾਂ ਔਰਤਾਂ ਦੇ ਖਾਣ ਲਈ ਮੱਖਣ ਤਿਆਰ ਕਰਦੇ ਹਨ।

ਰਾਜੇ ਦਾ ਆਪਣੇ ਖਾਣੇ ਦਾ ਕੋਈ ਖਰਚਾ ਨਹੀਂ ਹੁੰਦਾ, ਕਿਉਂਕਿ ਪਤਵੰਤੇ ਉਸ ਨੂੰ ਹਰ ਰੋਜ਼ ਆਪਣੇ ਘਰੋਂ ਚੌਲ, ਕਣਕ, ਮੀਟ, ਮੱਛੀਆਂ ਤੇ ਹੋਰ ਸਾਰੀਆਂ ਲੋੜੀਂਦੀਆਂ ਵਸਤਾਂ ਭਿਜਵਾ ਦਿੰਦੇ ਹਨ। ਰਸੋਈ ਵਿਚ ਦੋ ਸੌ ਲਘੂ ਗਾਰਡ ਹਨ। ਚਾਰ ਇਸ ਦੇ ਉਪਰ ਹਨ ਅਤੇ ਗਾਰਡਾਂ ਦੇ ਦੋ ਮੁਖ ਅਫਸਰ ਹਨ! ਜੋ ਹੁਣ ਇਸ ਰਾਜੇ ਦੀ ਗਾਰਦ ਦੇ ਕਪਤਾਨ ਹਨ, ਇਕ ਪੇਡਾਨਾਇਕ ਅਤੇ ਦੂਜਾ ਅਜਾਨਾਇਕ[1], ਉਹ ਸਿਪਾਹੀਆਂ ਦੇ ਕਪਤਾਨ ਵੀ ਹਨ। ਇਥੇ ਢੁਆਈ ਕਰਨ ਵਾਲੇ (ਪੱਲੇਦਾਰ) ਚਾਰ ਜਾਂ ਪੰਜ ਬੂਹਿਆਂ ਤੋਂ ਅੱਗੇ ਅੰਦਰ ਨਹੀਂ ਜਾਂਦੇ, ਕਿਉਂਕਿ ਇਹਨਾਂ ਤੋਂ ਅੱਗੇ ਅੰਦਰ ਹੀਜੜੇ ਅਤੇ ਔਰਤਾਂ ਹੀ ਹਨ।

ਜਦ ਰਾਜਾ ਬਾਹਰ ਘੋੜ ਸਵਾਰੀ ਲਈ ਜਾਂਦਾ ਹੈ ਤਾਂ ਉਸ ਨਾਲ ਉਸ ਦੀ ਗਾਰਦ ਦੇ ਦੋ ਸੌ ਘੋੜ ਸਵਾਰ ਜਾਂਦੇ ਹਨ ਜਿਨ੍ਹਾਂ ਨੂੰ ਉਹ ਤਨਖਾਹ ਦਿੰਦਾ ਹੈ, ਅਤੇ ਸੌ ਹਾਥੀ ਜਾਂਦੇ ਹਨ। ਇਹਨਾਂ ਤੋਂ ਛੁੱਟ ਚਾਲ੍ਹੀ ਜਾਂ ਪੰਜਾਹ ਕਪਤਾਨ ਆਪਣੇ

1. ਪੱਡਾਨਾਇਕ ਅਤੇ ਅਜੱਪਾਨਾਇਕ

ਸਿਪਾਹੀਆਂ ਸਮੇਤ ਹਮੇਸ਼ਾ ਉਸ ਦੀ ਅਰਦਲ ਵਿਚ ਖੜੇ ਰਹਿੰਦੇ ਹਨ। ਉਹ ਆਪਣੇ ਨਾਲ ਢਾਲਾਂ ਵਾਲੇ ਦੋ ਹਜ਼ਾਰ ਸਿਪਾਹੀ ਲਿਜਾਂਦਾ ਹੈ, ਜੋ ਚੰਗੇ ਪਦਾਂ ਵਾਲੇ ਹਨ ਤੇ ਆਸੇ ਪਾਸੇ ਤੁਰਦੇ ਹਨ। ਮੂਹਰੇ ਮੂਹਰੇ ਪੱਲੇਦਾਰਾਂ ਵਾਂਗੂ ਆਪਣੇ ਹੱਥਾਂ ਵਿਚ ਬੈਂਤਾਂ ਫੜੀ ਲਗਭਗ ਤੀਹ ਘੋੜ ਸਵਾਰਾਂ ਸਮੇਤ ਮੁਖੀਆ[2] (Chief alcaid) ਚਲਦਾ ਹੈ। ਮੁਖੀਏ ਦੀ ਛੜੀ ਵੱਖਰੇ ਕਿਸਮ ਦੀ ਹੁੰਦੀ ਹੈ। ਅੱਜ ਕੱਲ੍ਹ ਇਸ ਰਾਜੇ ਦਾ ਮੁਖੀਆ ਚਿਨਾਪਾਨਾਇਕ[3] ਹੈ। ਪਿਛੇ ਮੂਹਰਲੀ ਗਾਰਦ ਵਿਚ ਘੋੜਾ ਮਾਸਟਰ ਆਪਣੇ ਦੋ ਸੌ ਘੋੜ ਸਵਾਰਾਂ ਨਾਲ ਚਲਦਾ ਹੈ, ਅਤੇ ਘੋੜ ਸਵਾਰ ਫੌਜ ਪਿਛੇ ਸੌ ਹਾਥੀ ਚਲਦੇ ਹਨ, ਅਤੇ ਉਹਨਾਂ ਦੀਆਂ ਪਿੱਠਾਂ ਤੇ ਉੱਚੇ ਜਾਗੀਰਦਾਰ ਚੜ੍ਹਦੇ ਹਨ। ਉਸ ਦੇ ਸਾਹਮਣੇ ਕਾਠੀਆਂ ਨਾਲ ਬੀੜੇ ਬਾਰ੍ਹਾਂ ਜੰਗੀ ਘੋੜੇ ਹੁੰਦੇ ਹਨ ਅਤੇ ਉਹਨਾਂ ਘੋੜਿਆਂ ਦੇ ਅੱਗੇ ਅੱਗੇ ਪੰਜ ਹਾਥੀ ਖਾਸ ਰਾਜੇ ਦੀ ਸਵਾਰੀ ਲਈ ਚਲਦੇ ਹਨ, ਅਤੇ ਇਹਨਾਂ ਹਾਥੀਆਂ ਦੇ ਮੂਹਰੇ ਲਗਭਗ ਪੰਜ ਤੇ ਵੀਹ ਘੋੜ ਸਵਾਰ ਆਪਣੇ ਹੱਥਾਂ ਵਿਚ ਝੰਡੇ ਫੜੀ ਜਾਂਦੇ ਹਨ। ਉਹ ਢੋਲ ਤੇ ਨਗਾਰੇ ਤੇ ਹੋਰ ਸੰਗੀਤਕ ਸਾਜ਼ ਏਨੇ ਉਚੇ ਵਜਾਉਂਦੇ ਜਾਂਦੇ ਹਨ ਕਿ ਕੁਝ ਵੀ ਸੁਣਾਈ ਨਹੀਂ ਦਿੰਦਾ। ਇਹਨਾਂ ਦੇ ਅੱਗੇ ਪਾਸਿਆਂ ਤੋਂ ਫੜਿਆ ਇਕ ਵੱਡਾ ਨਗਾਰਾ ਚਲਦਾ ਹੈ, ਅਤੇ ਉਹ ਜਦ-ਕਦ ਇਸ ਨੂੰ ਵਜਾ ਛੱਡਦੇ ਹਨ, ਇਸ ਦੀ ਧੁਨੀ ਬਹੁਤ ਲੰਮੇ ਫਾਸਲੇ ਤੋਂ ਸੁਣਾਈ ਦਿੰਦੀ ਹੈ। ਇਸ ਨਗਾਰੇ ਨੂੰ ਉਹ ਪੀਚਾ[4] (picha) ਬੋਲਦੇ ਹਨ। ਹਾਥੀ ਤੇ ਸਵਾਰ ਹੋਣ ਮਗਰੋਂ ਰਾਜਾ ਆਪਣੀ ਗਾਰਦ ਦੇ ਦੋ ਸੌ ਘੋੜ ਸਵਾਰਾਂ, ਸੌ ਹਾਥੀਆਂ ਅਤੇ ਢਾਲਾਂ ਵਾਲੇ ਸਿਪਾਹੀਆਂ ਦੀ ਗਿਣਤੀ ਕਰਦਾ ਹੈ, ਅਤੇ ਜੋ ਵੀ ਗੈਰ ਹਾਜ਼ਰ ਹੁੰਦਾ ਹੈ ਉਸ ਨੂੰ ਕਰੜੀ ਸਜ਼ਾ ਦਿੱਤੀ ਜਾਂਦੀ ਹੈ ਅਤੇ ਉਸ ਦੀ ਜਾਇਦਾਦ ਕੁਰਕ ਕਰ ਲਈ ਜਾਂਦੀ ਹੈ।

---

2. ਮਹਿਲ ਦਾ ਸਿਪਾਹੀ ਜਾਂ ਸ਼ਾਸਕ।
3. ਚਿਨੱਪਾਨਾਇਕ।
4. ਪਛਾਣ ਕਰਨੀ ਔਖੀ ਹੈ।

# ਅਧਿਆਇ 22

## ਰਾਜੇ ਨੂੰ ਕੂਰਨਿਸ਼ ਕਿਵੇਂ ਵਜਾਈ ਜਾਂਦੀ ਹੈ ਆਦਿ ਬਾਰੇ

ਪਤਵੰਤੇ ਰਾਜੇ ਨੂੰ ਨਿੱਤ ਸਲਾਮ ਕਿਸ ਢੰਗ ਨਾਲ ਕਰਦੇ ਹਨ ਉਹ ਏਦਾਂ ਹੈ : ਸਵੇਰੇ ਦਸ ਜਾਂ ਗਿਆਰਾਂ ਵਜੇ ਪਤਵੰਤੇ ਮਹਿਲਾਂ ਨੂੰ ਜਾਂਦੇ ਹਨ ਜਿਸ ਵੇਲੇ ਰਾਜਾ ਰਣਵਾਸ ਵਿਚੋਂ ਬਾਹਰ ਨਿਕਲਦਾ ਹੈ ਅਤੇ ਉਸ ਵਲੋਂ ਆਪਣਾ ਆਸਨ ਗ੍ਰਹਿਣ ਕਰ ਲੈਣ ਪਿਛੋਂ ਪਤਵੰਤਿਆਂ ਲਈ ਬੂਹੇ ਖੁਲ੍ਹਦੇ ਹਨ । ਹਰ ਕੋਈ ਆਪਣੇ ਆਪ ਆਉਂਦਾ ਹੈ ਆਪਣਾ ਸਿਰ ਝੁਕਾਂਦਾ ਤੇ ਆਪਣੇ ਹੱਥ ਖੜ੍ਹੇ ਕਰਦਾ ਹੈ । ਇਸ ਨੂੰ ਉਹ 'ਸਲਾਮ' ਕਹਿੰਦੇ ਹਨ । ਰਾਜੇ ਨਾਲ ਦਸ ਜਾਂ ਬਾਰ੍ਹਾਂ ਬੰਦੇ ਹੁੰਦੇ ਹਨ ਜਿਨ੍ਹਾਂ ਦੀ ਡਿਊਟੀ ਹਰ ਕਪਤਾਨ ਦੇ ਪ੍ਰਵੇਸ਼ ਉਤੇ ਇਹ ਕਹਿਣ ਲਈ ਹੁੰਦੀ ਹੈ : ਵੱਡੀ ਸਰਕਾਰ ! ਦੇਖੋ ਆਪ ਦਾ ਫਲਾਣਾ ਕਪਤਾਨ, ਉਹ ਆਪ ਨੂੰ ਸਲਾਮ ਵਜਾਉਂਦਾ ਹੈ ।"

ਬਿਸਨਾਗ ਦੇ ਰਾਜੇ ਪ੍ਰਦਰਸ਼ਨ ਲਈ ਆਪਣੇ ਅਸਤਬਲਾਂ ਵਿਚ ਹਮੇਸ਼ਾ ਬਹੁਤ ਸਾਰੇ ਘੋੜੇ ਰਖਣਾ ਪਸੰਦ ਕਰਦੇ ਹਨ । ਉਹਨਾਂ ਕੋਲ ਹਮੇਸ਼ਾ ਅੱਠ ਜਾਂ ਨੌਂ ਸੌ ਘੋੜੇ ਅਤੇ ਚਾਰ ਜਾਂ ਪੰਜ ਸੌ ਹਾਥੀ ਰਹਿੰਦੇ ਸਨ, ਜਿਨ੍ਹਾਂ ਕਾਰਨ ਅਤੇ ਉਹਨਾਂ ਦੀ ਦੇਖ-ਭਾਲ ਕਰਨ ਵਾਲੇ ਬੰਦਿਆਂ ਦੇ ਕਾਰਨ ਉਹਨਾਂ ਦਾ ਖਰਚ ਬਹੁਤ ਵਧ ਹੁੰਦਾ ਸੀ । ਵਰਤਮਾਨ ਰਾਜੇ (ਅਚਯੁਤਰੱਯਾ) ਦੇ ਅਸਤਬਲ ਵਿਚ ਸੱਤ ਸੌ ਦੇ ਲਗਭਗ ਘੋੜੇ ਤੇ ਚਾਰ ਸੌ ਹਾਥੀ ਸਨ । ਉਹ ਉਹਨਾਂ ਉਤੇ ਅਤੇ ਉਹਨਾਂ ਦੀ ਸੇਵਾ ਭਾਲ ਕਰਨ ਵਾਲੇ ਸੇਵਕਾਂ ਦੀ ਖ਼ੁਰਾਕ ਉਤੇ ਹਰ ਰੋਜ਼ ਦੋ ਸੌ ਸੋਨ ਮੁਦ੍ਰਾਵਾਂ ਪਰਦਾਉ ਖਰਚ ਕਰਦਾ ਸੀ । ਜਿਨ੍ਹਾਂ ਘੋੜ ਸਵਾਰਾਂ ਨੂੰ ਰਾਜਾ ਤਨਖਾਹ ਦਿੰਦਾ ਹੈ ਉਹ ਛੇ ਹਜ਼ਾਰ ਹਨ, ਅਤੇ ਇਹ ਸਾਰੇ ਅਸਤਬਲਾਂ ਦੇ ਅਮਲੇ-ਫੈਲੇ (Comem da Estrebarya) ਵਿਚੋਂ ਹਨ । ਉਹਨਾਂ ਦੀ ਸੇਵਾ ਕਰਨ ਵਾਲਿਆਂ ਨੂੰ ਵਾਰਸ਼ਿਕ ਤਨਖਾਹ ਦਿੱਤੀ ਜਾਂਦੀ ਹੈ । ਕੁਝ ਨੂੰ ਇਕ ਹਜ਼ਾਰ ਪਰਦਾਉ, ਕੁਝ ਨੂੰ ਪੰਜ ਸੌ, ਕੁਝ ਨੂੰ ਤਿੰਨ ਸੌ, ਤੇ ਘੱਟੋ ਘੱਟ ਲੈਣ ਵਾਲੇ ਵੀ ਸੌ ਤੋਂ ਘੱਟ ਲੈਣ ਵਾਲੇ ਨਹੀਂ । ਇਹਨਾਂ ਛੇ ਹਜ਼ਾਰਾਂ ਵਿਚੋਂ, ਦੋ ਸੌ ਨੂੰ ਰਾਜੇ ਨਾਲ ਸਵਾਰੀ ਕਰਨੀ ਪੈਂਦੀ ਹੈ ।

ਇਸ ਮੁਲਕ ਦੇ ਰਾਜੇ ਜਿੰਨੇ ਸਿਪਾਹੀ ਮਰਜ਼ੀ ਇਕੱਠੇ ਕਰ ਸਕਦੇ ਹਨ, ਉਹਨਾਂ ਦੇ ਰਾਜ ਵਿਚ ਇਹ ਬਹੁਤ ਹਨ ਤੇ ਉਹਨਾਂ ਨੂੰ ਤਨਖਾਹ ਦੇਣ ਲਈ ਇਹਨਾਂ ਕੋਲ ਖਾਸਾ ਧਨ ਹੈ । ਇਸ ਰਾਜਾ ਚੇਤਾਰਾਉ ਕੋਲ ਛੇ ਲੱਖ ਅਰਥਾਤ ਛੇ ਸੌ ਹਜ਼ਾਰ

ਪਿਆਦਾ ਸਿਪਾਹੀ ਹਨ ਜਿਨ੍ਹਾਂ ਨੂੰ ਰੱਖਣ ਦਾ ਭਾਰ ਉਸ ਦੇ ਪਤਵੰਤਿਆਂ ਤੇ ਪੈਂਦਾ ਹੈ ਅਤੇ ਚੌਵੀ ਹਜ਼ਾਰ ਘੋੜਿਆਂ ਦੀ ਚੱਟੀ ਵੀ ਉਹੋ ਪਤਵੰਤੇ ਭਰਦੇ ਹਨ। ਇਹ ਪਤਵੰਤੇ ਠੇਕੇਦਾਰਾਂ ਵਾਂਗ ਹਨ ਜੋ ਰਾਜੇ ਤੋਂ ਉਸ ਦੀ ਸਾਰੀ ਜ਼ਮੀਨ ਲੈ ਲੈਂਦੇ ਹਨ, ਅਤੇ ਇਹਨਾਂ ਸਾਰੇ ਲੋਕਾਂ ਦੀ ਚੱਟੀ ਭਰਨ ਤੋਂ ਛੁੱਟ ਉਹਨਾਂ ਨੂੰ ਉਹਨਾਂ ਦੀ ਕੀਮਤ ਵੀ ਅਦਾ ਕਰਨੀ ਪੈਂਦੀ ਹੈ। ਉਹ ਉਸ ਨੂੰ ਛੇ ਲੱਖ ਦੀ ਚੱਟੀ ਹਰ ਵਰ੍ਹੇ ਸ਼ਾਹੀ ਠੇਕੇ ਦੇ ਤੌਰ ਤੇ ਭਰਦੇ ਹਨ। ਉਹਨਾਂ ਦਾ ਕਹਿਣਾ ਹੈ ਕਿ ਜ਼ਮੀਨ ਤੋਂ ਇਕ ਸੌ ਵੀਹ ਲੱਖ ਦੀ ਉਪਜ ਪੈਦਾ ਹੁੰਦੀ ਹੈ ਜਿਸ ਵਿਚੋਂ ਸੱਠ ਲੱਖ ਉਹ ਰਾਜੇ ਨੂੰ ਜ਼ਰੂਰ ਭਰਦੇ ਹਨ, ਅਤੇ ਬਾਕੀ ਉਹ ਸਿਪਾਹੀਆਂ ਦੀ ਤਨਖਾਹ ਅਤੇ ਆਪਣੇ ਵਲੋਂ ਰਖੇ ਜਾਣ ਵਾਲੇ ਹਾਥੀਆਂ ਦੇ ਖਰਚਿਆਂ ਲਈ ਆਪਣੇ ਕੋਲ ਰਖਦੇ ਹਨ। ਇਸੇ ਕਾਰਨ ਆਮ ਜਨਤਾ ਨੂੰ ਖਾਸੀ ਤੰਗੀ ਭੋਗਣੀ ਪੈਂਦੀ ਹੈ ਕਿਉਂਕਿ ਜ਼ਿਮੀਂਦਾਰ ਬਹੁਤ ਜ਼ਾਲਮ ਹਨ। ਇਹਨਾਂ ਸੱਠ ਲੱਖਾਂ ਦੀ ਆਮਦਨੀ ਵਿਚੋਂ ਰਾਜੇ ਦੇ ਹਿੱਸੇ ਵਰ੍ਹੇ ਵਿਚ ਪੱਚੀ ਲੱਖ ਤੋਂ ਵਧ ਨਹੀਂ ਆਉਂਦੇ ਕਿਉਂਕਿ ਬਾਕੀ ਰਕਮ ਉਸ ਦੇ ਘੋੜਿਆਂ, ਹਾਥੀਆਂ ਅਤੇ ਪਿਆਦਾ ਫੌਜ ਅਤੇ ਤੋਪਖ਼ਾਨੇ ਉਤੇ ਖਰਚ ਹੋ ਜਾਂਦੀ ਹੈ ਜਿਨ੍ਹਾਂ ਦਾ ਮੁੱਲ ਉਹ ਤਾਰਦਾ ਹੈ।

ਇਹਨਾਂ ਭੋਜਾਂ ਅਤੇ ਆਪਣੇ ਮੰਦਰਾਂ ਨੂੰ ਦਾਨ ਦੇਣ ਦੇ ਮੌਕਿਆਂ ਤੇ ਇਹ ਕਪਤਾਨ, ਜੋ ਇਕ ਤਰ੍ਹਾਂ ਉਸ ਦੇ ਠੇਕੇਦਾਰ ਹੀ ਹਨ, ਦਰਬਾਰ ਵਿਚ ਹਾਜ਼ਰ ਰਹਿਣੇ ਹੀ ਚਾਹੀਦੇ ਹਨ। ਇਹਨਾਂ ਤੋਂ ਛੁੱਟ ਉਹ ਲੋਕ ਵੀ ਜਿਨ੍ਹਾਂ ਨੂੰ ਰਾਜਾ ਹਮੇਸ਼ਾ ਆਪਣੇ ਨਾਲ ਰੱਖਦਾ ਹੈ ਅਤੇ ਜੋ ਦਰਬਾਰ ਵਿਚ ਉਸ ਦਾ ਸਾਥ ਦਿੰਦੇ ਹਨ, ਉਹਨਾਂ ਦੀ ਗਿਣਤੀ ਵੀ ਦੋ ਸੌ ਤੋਂ ਉਤੇ ਹੈ। ਇਹਨਾਂ ਨੂੰ ਹਮੇਸ਼ਾ ਰਾਜੇ ਨਾਲ ਹਾਜ਼ਰ ਰਹਿਣਾ ਹੀ ਪੈਂਦਾ ਹੈ, ਅਤੇ ਆਪੋ ਆਪਣੀ ਡਿਊਟੀ ਅਨੁਸਾਰ ਸਾਰੇ ਸਿਪਾਹੀਆਂ ਦਾ ਪਾਲਣ ਕਰਨਾ ਹੀ ਪੈਂਦਾ ਹੈ। ਕਿਉਂਕਿ ਜੇ ਕਿਧਰੇ ਉਸ ਨੂੰ ਪਤਾ ਚੱਲ ਜਾਵੇ ਕਿ ਉਹਨਾਂ ਦੀ ਗਿਣਤੀ ਘਟ ਗਈ ਹੈ ਤਾਂ ਉਹਨਾਂ ਨੂੰ ਸਖ਼ਤ ਸਜ਼ਾਵਾਂ ਮਿਲਦੀਆਂ ਹਨ ਅਤੇ ਉਹਨਾਂ ਦੀਆਂ ਜਾਗੀਰਾਂ ਜ਼ਬਤ ਕਰ ਲਈਆਂ ਜਾਂਦੀਆਂ ਹਨ। ਇਹ ਪਤਵੰਤੇ ਸ਼ਹਿਰਾਂ ਜਾਂ ਕਸਬਿਆਂ ਵਿਚ ਵਸਣ ਦਾ ਹੀਆ ਨਹੀਂ ਕਰ ਸਕਦੇ ਕਿਉਂਕਿ ਉਥੇ ਉਹ ਉਸ ਦੇ ਹੱਥਾਂ ਦੀ ਪਹੁੰਚ ਤੋਂ ਪਰ੍ਹੇ ਹੋ ਜਾਣਗੇ, ਉਹ ਉਥੇ ਕਦੇ ਕਦਾਈਂ ਹੀ ਜਾਂਦੇ ਹਨ। ਪਰੰਤੂ ਉਹਨਾਂ ਦੇ ਅਧੀਨ ਰਾਜਿਆਂ ਨੂੰ ਰਿਆਇਤ ਦੇ ਦਿੱਤੀ ਜਾਂਦੀ ਹੈ ਅਰਥਾਤ ਜਦ ਤਕ ਬੁਲਾਇਆ ਨਾ ਜਾਵੇ ਉਹ ਦਰਬਾਰ ਵਿਚ ਨਹੀਂ ਜਾਂਦੇ ਅਤੇ ਆਪੋ ਆਪਣੇ ਸ਼ਹਿਰਾਂ ਵਿਚੋਂ ਉਹ ਉਸ ਨੂੰ ਆਪਣੇ ਠੇਕੇ ਜਾਂ ਤੋਹਫ਼ੇ ਘੱਲ ਦਿੰਦੇ ਹਨ, ਤਾਂ ਵੀ ਬੰਗਾਪੋਰ[1] ਦੇ ਰਾਜੇ ਨੂੰ ਹਮੇਸ਼ਾ ਕੈਂਪ ਵਿਚ ਰਹਿਣਾ ਹੀ ਪੈਂਦਾ ਹੈ, ਅਤੇ ਉਹ ਸਾਲ ਵਿਚ ਦੋ ਵਾਰੀ ਦਰਬਾਰ ਵਿਚ ਜਾਂਦਾ ਹੈ।

1. ਬਾਂਕਾਪੁਰਾ

ਬੰਗਾਪੋਰ ਦੇ ਇਸ ਰਾਜੇ ਤੋਂ ਛੁੱਟ ਇਹਨਾਂ ਦੇ ਅਧੀਨ ਹੋਰ ਰਾਜੇ ਹਨ — ਗਾਸੋਪਾ[2] ਦਾ ਰਾਜਾ ਅਤੇ ਬਾਕਾਨੋਰ[3] ਦਾ ਰਾਜਾ, ਕਾਲੇਕੂ[4] ਦਾ ਰਾਜਾ, ਅਤੇ ਬਟੇਕਲਾ[5] ਦਾ ਰਾਜਾ, ਅਤੇ ਇਹ ਜਦ ਬਿਸਨਾਗ ਦਰਬਾਰ ਵਿਚ ਆਉਂਦੇ ਹਨ ਤਾਂ ਨਾ ਹੀ ਰਾਜੇ ਵਲੋਂ ਤੇ ਨਾ ਹੀ ਹੋਰ ਪਤਵੰਤਿਆਂ ਵਲੋਂ ਹੋਰਨਾਂ ਕਪਤਾਨਾਂ ਨਾਲੋਂ ਵਧੇਰੇ ਉਚੇਰੇ ਸਨਮਾਨ ਦੇ ਪਾਤਰ ਨਹੀਂ ਹੁੰਦੇ।

ਬਿਸਨਾਗ ਰਾਜ ਦੇ ਕਪਤਾਨਾਂ ਅਤੇ ਲਾਰਡਾਂ, ਅਤੇ ਦਰਬਾਰ ਵਿਚ ਤੇ ਦਰਬਾਰ ਤੋਂ ਦੂਰ ਰਹਿਣ ਵਾਲੇ ਹੋਰਾਂ ਕੋਲ ਇਕ ਸਕੱਤਰ ਹੁੰਦਾ ਹੈ ਜੋ ਦਰਬਾਰ ਵਿਚ ਜਾਂਦਾ ਹੈ ਤੇ ਉਸ ਨੂੰ ਲਿਖਦਾ ਹੈ ਕਿ ਰਾਜਾ ਕੀ ਕਰ ਰਿਹਾ ਹੈ। ਉਹ ਇੰਜ ਪ੍ਰਬੰਧ ਕਰਦੇ ਹਨ ਤਾਂ ਜੋ ਅਜਿਹਾ ਕੁਝ ਨਾ ਵਾਪਰ ਸਕੇ ਜਿਸ ਨੂੰ ਉਹ ਛੇਤੀ ਨਾ ਜਾਣ ਸਕਣ, ਅਤੇ ਦਿਨ ਰਾਤ ਉਹ ਹਮੇਸ਼ਾ ਮਹੱਲ ਵਿਚ ਰਹਿੰਦੇ ਹਨ। ਅਤੇ ਰਾਜਾ ਵੀ, ਮਹਿਲਾਂ ਤੋਂ ਜਾਣ ਵੇਲੇ ਆਪਣੇ ਤੌਰ ਤੇ ਸਕੱਤਰਾਂ ਨੂੰ ਨਾਲ ਲਿਜਾਂਦਾ ਹੈ ਅਤੇ ਜੋ ਰਾਜਾ ਕਹਿੰਦਾ ਹੈ, ਕਿਸ ਉਤੇ ਮਿਹਰਬਾਨੀਆਂ ਦੀ ਵਰਖਾ ਕਰਦਾ ਹੈ, ਕਿਸ ਨਾਲ ਬੋਲਦਾ ਚਾਲਦਾ ਹੈ ਅਤੇ ਕਿਸੇ ਵਿਸ਼ੇ ਤੇ ਉਸ ਦਾ ਕੀ ਇਰਾਦਾ ਹੈ ਆਦਿ ਨੂੰ ਲਿਖਦੇ ਰਹਿੰਦੇ ਹਨ, ਅਤੇ ਇਹਨਾਂ ਲੋਕਾਂ ਨੂੰ ਇੰਜੀਲ ਪ੍ਰਚਾਰਕਾਂ ਦੇ ਤੁੱਲ ਰੁਤਬਾ ਦਿੱਤਾ ਜਾਂਦਾ ਹੈ। ਕਿਉਂਕਿ ਉਹ ਕਹਿੰਦੇ ਹਨ ਕਿ ਜਦ ਵੀ ਰਾਜਾ ਬੋਲਦਾ ਹੈ ਉਸ ਵਿਚ ਜ਼ਰੂਰ ਹੀ ਕੁਝ ਰਿਕਾਰਡ ਕਰਨ ਯੋਗ ਹੋਵੇਗਾ, ਅਤੇ ਇਹ ਵੀ ਕਿ ਇਹੋ ਜਿਹਾ ਰਿਕਾਰਡ ਉਹਨਾਂ ਦੀ ਯਾਦਦਾਸ਼ਤ ਲਈ ਜ਼ਰੂਰੀ ਹੈ। ਇੰਜ ਕਦੇ ਵੀ ਕੋਈ ਲਿਖਤੀ ਆਦੇਸ਼ ਜਾਰੀ ਨਹੀਂ ਕੀਤੇ ਜਾਂਦੇ, ਨਾ ਹੀ ਉਸ ਵਲੋਂ ਕੀਤੀਆਂ ਗਈਆਂ ਮਿਹਰਬਾਨੀਆਂ ਜਾਂ ਦਿੱਤੇ ਆਦੇਸ਼ਾਂ ਦਾ ਕੋਈ ਪੱਟਾ ਦਿੱਤਾ ਜਾਂਦਾ ਹੈ। ਤਾਂ ਵੀ, ਰਾਜਾ ਮਿਹਰਬਾਨੀ ਹਾਸਲ ਕਰਨ ਵਾਲੇ ਨੂੰ ਆਪਣੀ ਛਾਪ ਵਿਚੋਂ ਰਾਲ ਵਿਚ ਜੜੀ ਇਕ ਮੁਹਰ ਪ੍ਰਦਾਨ ਕਰਦਾ ਹੈ, ਜੋ ਉਸ ਦਾ ਮੰਤਰੀ ਰਖਦਾ ਹੈ, ਅਤੇ ਇਹ ਮੁਹਰਾਂ ਇਕ ਕਿਸਮ ਦੇ ਅਧਿਕਾਰ-ਪੱਤਰਾਂ ਦਾ ਕੰਮ ਦਿੰਦੀਆਂ ਹਨ।

ਬਿਸਨਾਗ ਦੇ ਇਹ ਰਾਜੇ ਸਭ ਕੁਝ ਖਾਂਦੇ ਹਨ ਪਰ ਬੈਲ ਜਾਂ ਗਾਂ[6] ਦਾ ਮਾਸ

---

2. ਗਰਸੋਪਾ
3. ਬਾਂਕਾਪੁਰ
4. ਕਾਲਸਾ
5. ਭਟਕਲ
6. ਸੋਲ੍ਹਵੀਂ ਸਦੀ ਤੋਂ ਲੈ ਕੇ ਯੂਰਪੀਨ ਹਿੰਦੁਸਤਾਨ ਅਤੇ ਉਸ ਦੀ ਪਵਿੱਤਰ ਗਾਂ ਬਾਰੇ ਗੱਲਾਂ ਕਰਦੇ ਹਨ। ਹੁਣ ਵੀ ਯੂਰਪ ਵਿਚ ਲੋਕਾਂ ਨੂੰ ਇਹ ਸਵਾਲ ਹੈਰਾਨੀ ਨਾਲ ਕਰਦੇ ਅਸੀਂ ਦੇਖਦੇ ਹਾਂ : "ਭਾਰਤ ਵਿਚ ਗਊ ਤੇ ਬੈਲ ਇੰਨੇ ਪਵਿੱਤਰ ਕਿਉਂ ਹਨ ?"

ਨਹੀਂ ਖਾਂਦੇ, ਜਿਨ੍ਹਾਂ ਨੂੰ ਇਹ ਆਪਣੇ ਸਾਰੇ ਮੁਲਕ ਵਿਚ ਮਾਰਦੇ ਨਹੀਂ ਕਿਉਂਕਿ ਉਹ ਇਹਨਾਂ ਦੀ ਪੂਜਾ ਕਰਦੇ ਹਨ। ਉਹ ਭੇਡ ਦਾ ਮਾਸ, ਸੂਰ ਦਾ ਮਾਸ, ਮਿਰਗ ਦਾ ਮਾਸ, ਤਿੱਤਰ ਦਾ ਮਾਸ, ਖਰਗੋਸ਼, ਘੁੱਗੀਆਂ, ਬਟੇਰ ਤੇ ਹੋਰ ਹਰ ਕਿਸਮ ਦੇ ਪੰਛੀਆਂ ਦਾ ਮਾਸ ਖਾਂਦੇ ਹਨ। ਇਥੋਂ ਤਕ ਕਿ ਚਿੜੀਆਂ, ਚੂਹੇ ਅਤੇ ਬਿੱਲੀਆਂ ਅਤੇ ਕਿਰਲੀਆਂ ਵੀ, ਇਹ ਸਭ ਕੁਝ ਬਿਸਨਾਗ ਸ਼ਹਿਰ ਦੀ ਮੰਡੀ ਵਿਚ ਵੇਚਿਆ ਜਾਂਦਾ ਹੈ।

ਹਰ ਚੀਜ਼ ਜ਼ਿੰਦਾ ਵੇਚਣੀ ਹੁੰਦੀ ਹੈ ਤਾਂ ਜੋ ਹਰ ਕੋਈ ਜਾਣ ਸਕੇ ਕਿ ਉਹ ਕੀ ਖਰੀਦ ਰਿਹਾ ਹੈ — ਘੱਟੋ ਘੱਟ ਸ਼ਿਕਾਰ ਨਾਲ ਸੰਬੰਧਿਤ ਚੀਜ਼ਾਂ ਤਾਂ ਜ਼ਰੂਰੀ ਹਨ — ਅਤੇ ਦਰਿਆਵਾਂ ਤੋਂ ਮੱਛੀ ਭਾਰੀ ਗਿਣਤੀ ਵਿਚ ਆਉਂਦੀ ਹੈ। ਮੰਡੀਆਂ ਅੰਗੂਰਾਂ, ਸੰਤਰਿਆਂ, ਨਿੰਬੂਆਂ, ਅਨਾਰਾਂ, ਕਟਹਲਾਂ ਅਤੇ ਅੰਬਾਂ ਦੀ ਬਹੁਤਾਤ ਨਾਲ ਡੁਲ੍ਹ ਡੁਲ੍ਹ ਪੈਂਦੀਆਂ ਹਨ, ਅਤੇ ਸਭ ਫਲ ਸਸਤੇ ਵੀ ਹਨ। ਕਿਹਾ ਜਾਂਦਾ ਹੈ ਕਿ ਮੰਡੀਆਂ ਵਿਚ ਇਕ ਪਰਦਾਉ ਦੀਆਂ ਬਾਰ੍ਹਾਂ ਜ਼ਿੰਦਾ ਭੇਡਾਂ ਮਿਲਦੀਆਂ ਹਨ ਅਤੇ ਪਹਾੜਾਂ ਵਿਚ ਇਕ ਪਰਦਾਉ ਦੀਆਂ ਚੌਦਾਂ ਜਾਂ ਪੰਦਰਾਂ ਵੀ ਮਿਲ ਜਾਂਦੀਆਂ ਹਨ। ਰਾਜਾ ਜੋ ਪਾਣੀ ਪੀਂਦਾ ਹੈ ਉਹ ਉਸ ਨੂੰ ਇਕ ਚਸ਼ਮੇ ਤੋਂ ਲਿਆਉਂਦੇ ਹਨ ਜੋ ਇਕ ਅਜਿਹੇ ਆਦਮੀ ਦੀ ਨਜ਼ਰ ਥੱਲੇ ਰਖਿਆ ਜਾਂਦਾ ਹੈ ਜਿਸ ਉਤੇ ਰਾਜੇ ਨੂੰ ਬਹੁਤ ਵਿਸ਼ਵਾਸ ਹੁੰਦਾ ਹੈ। ਭਾਂਡੇ ਜਿਨ੍ਹਾਂ ਵਿਚ ਇਹ ਪਾਣੀ ਲਿਆਂਦਾ ਜਾਂਦਾ ਹੈ ਢੱਕੇ ਹੋਏ ਤੇ ਮੁਹਰਬੰਦ ਹੁੰਦੇ ਹਨ। ਇਉਂ ਉਹ ਭਾਂਡੇ ਉਡੀਕ ਰਹੀਆਂ ਔਰਤਾਂ ਦੇ ਸਪੁਰਦ ਕੀਤੇ ਜਾਂਦੇ ਹਨ। ਉਹ ਅੰਦਰ ਹੋਰ ਔਰਤਾਂ, ਰਾਜੇ ਦੀਆਂ ਰਾਣੀਆਂ ਕੋਲ ਲੈ ਜਾਂਦੀਆਂ ਹਨ।

ਬਿਸਨਾਗ ਦਾ ਇਹ ਰਾਜਾ ਸਭ ਤੋਂ ਵੱਡਾ ਸਨਮਾਨ ਜੇ ਕਿਸੇ ਪਤਵੰਤੇ ਨੂੰ ਦਿੰਦਾ ਹੈ ਤਾਂ ਉਹ ਦੋ ਪੰਖ ਹਨ ਜੋ ਸੋਨੇ ਅਤੇ ਕੀਮਤੀ ਪੱਥਰਾਂ ਨਾਲ ਸ਼ਿੰਗਾਰੇ ਹੋਏ ਹਨ ਅਤੇ ਕਿਸੇ ਖਾਸ ਗਊ[7] ਦੀ ਸਫੇਦ ਪੂਛ ਨਾਲ ਬਣੇ ਹੁੰਦੇ ਹਨ। ਉਹ ਉਹਨਾਂ ਨੂੰ ਗਲੇ ਦੇ ਹਾਰ ਵੀ ਪ੍ਰਦਾਨ ਕਰਦਾ ਹੈ। ਪਤਵੰਤੇ ਨੂੰ ਮਿਲਣ ਵਾਲੀ ਹਰ ਸ਼ੈਅ ਜ਼ਮੀਨ ਤੇ ਰੱਖੀ ਜਾਂਦੀ ਹੈ। ਰਾਜਾ ਕਿਸੇ ਨੂੰ ਆਪਣੇ ਕਦਮਾਂ ਦਾ ਬੋਸਾ[8] ਲੈਣ ਦੀ ਆਗਿਆ ਪ੍ਰਦਾਨ ਕਰਕੇ ਬਹੁਤ ਵੱਡਾ ਸਨਮਾਨ ਦਿੰਦਾ ਹੈ, ਕਿਉਂਕਿ ਉਹ ਕਿਸੇ ਨੂੰ ਵੀ ਆਪਣੇ ਹੱਥਾਂ ਨੂੰ ਚੁੰਮਣ ਨਹੀਂ ਦਿੰਦਾ। ਜਦ ਉਹ ਆਪਣੇ ਕਪਤਾਨਾਂ ਜਾਂ ਵਧੀਆਂ ਸੇਵਾ ਦੇਣ ਵਾਲੇ

---

7. ਕਪਿਲਾ ਗਊ ਦੀ ਪੂਛ ਦਾ ਬਣਿਆ ਚੌਰ।

8. ਨੂਨੀਜ਼ ਨੂੰ ਸਮਝ ਨਹੀਂ ਕਿ ਅਸੀਂ ਆਪਣੇ ਬਜ਼ੁਰਗਾਂ ਨੂੰ ਕਿਵੇਂ ਨਮਸਕਾਰ ਕਰਦੇ ਹਾਂ। ਆਮ ਰੀਤ ਅਨੁਸਾਰ ਅਸੀਂ ਆਪਣੇ ਮੱਥੇ ਨਾਲ ਬਜ਼ੁਰਗ ਦੇ ਚਰਨਾਂ ਨੂੰ ਸਪਰਸ਼ ਕਰਦੇ ਹਾਂ।

ਜਾਂ ਸੇਵਾ ਲੈਣ ਦੀ ਇੱਛਾ ਨਾਲ ਕਿਸੇ ਵਿਅਕਤੀ ਨੂੰ ਪ੍ਰਸੰਨ ਕਰਨਾ ਚਾਹੁੰਦਾ ਹੈ, ਉਹ ਉਹਨਾਂ ਨੂੰ ਉਹਨਾਂ ਦੀ ਨਿਜੀ ਵਰਤੋਂ ਲਈ ਸਨਮਾਨ ਵਜੋਂ ਉਸ ਨੂੰ ਦੁਪੱਟੇ[9] ਪ੍ਰਦਾਨ ਕਰਦਾ ਹੈ ਜੋ ਇਕ ਬਹੁਤ ਵੱਡਾ ਸਨਮਾਨ ਹੈ। ਇਉਂ ਉਹ ਹਰ ਵਰ੍ਹੇ ਕਪਤਾਨਾਂ ਦਾ ਸਨਮਾਨ ਕਰਦਾ ਹੈ ਜਦ ਉਹ ਉਸ ਨੂੰ ਆਪਣਾ ਕਿਰਾਇਆ ਦਿੰਦੇ ਹਨ। ਇਹ ਸਤੰਬਰ[10] ਮਹੀਨੇ ਹੁੰਦਾ ਹੈ ਜਦ ਨੌਂ ਦਿਨਾਂ ਲਈ ਉਸ ਮਹਾਨ ਭੋਜ ਕਰਦੇ ਹਨ। ਕੁਝ ਕਹਿੰਦੇ ਹਨ ਕਿ ਇਹ ਉਹਨਾਂ ਨੌਂ ਮਹੀਨਿਆਂ ਦੇ ਸਨਮਾਨ ਵਿਚ ਭੋਜ ਕਰਦੇ ਹਨ ਜਿਨ੍ਹਾਂ ਵਿਚ 'ਸਾਡੀ ਔਰਤ' ਆਪਣੇ 'ਬੇਟੇ' ਨੂੰ ਆਪਣੀ 'ਕੁੱਖ' ਵਿਚ ਰੱਖਦੀ ਹੈ। ਕੁਝ ਹੋਰ ਕਹਿੰਦੇ ਹਨ ਕਿ ਇਹ ਤਾਂ ਹੀ ਕੀਤੇ ਜਾਂਦੇ ਹਨ ਕਿਉਂਕਿ ਇਸ ਵੇਲੇ ਕਪਤਾਨ ਰਾਜੇ ਨੂੰ ਆਪਣਾ ਕਿਰਾਇਆ ਦੇਣ ਲਈ ਆਉਂਦੇ ਹਨ। ਇਹ ਭੋਜ ਇਸ ਤਰ੍ਹਾਂ ਨਾਲ ਕੀਤੇ ਜਾਂਦੇ ਹਨ :

ਪਹਿਲੇ ਦਿਨ ਮਹਿਲ ਦੇ ਮੂਹਰਲੇ ਮੈਦਾਨ ਵਿਚ ਉਹ ਨੌਂ ਕਿਲ੍ਹੇ ਬਣਾ ਦਿੰਦੇ ਹਨ। ਇਹ ਕਿਲ੍ਹੇ ਰਾਜ ਦੇ ਨੌਂ ਪ੍ਰਧਾਨ ਕਪਤਾਨਾਂ ਵਲੋਂ ਬਣਾਏ ਜਾਂਦੇ ਹਨ। ਉਹ ਬਹੁਤ ਵਿਸ਼ਾਲ ਹੁੰਦੇ ਹਨ ਤੇ ਉਸ ਵਿਚ ਕੀਮਤੀ ਕਪੜੇ ਲਟਕਾਏ ਜਾਂਦੇ ਹਨ। ਉਹਨਾਂ ਵਿਚ ਬਹੁਤ ਸਾਰੀਆਂ ਨਰਤਕੀਆਂ ਹੁੰਦੀਆਂ ਹਨ ਅਤੇ ਬਹੁਤ ਕਿਸਮ ਦੀਆਂ ਪਰਿਕਲਪਣਾਵਾਂ ਵੀ ਹੁੰਦੀਆਂ ਹਨ। ਇਹਨਾਂ ਨੌਂ ਤੋਂ ਛੁੱਟ ਹਰ ਕਪਤਾਨ ਨੇ ਇਕ ਇਕ ਆਪਣੇ ਲਈ ਵੀ ਜ਼ਰੂਰ ਬਣਾਉਣਾ ਹੁੰਦਾ ਹੈ, ਅਤੇ ਉਹ ਇਹਨਾਂ ਨੂੰ ਰਾਜੇ ਨੂੰ ਦਿਖਾਉਣ ਲਈ ਆਉਂਦੇ ਹਨ। ਹਰ ਕਿਸੇ ਦੀ ਆਪਣੀ ਵੱਖਰੀ ਜੁਗਤ ਹੁੰਦੀ ਹੈ, ਅਤੇ ਉਹ ਸਾਰੇ ਭੋਜ ਦੇ ਨੌਂ ਦਿਨਾਂ ਵਿਚ ਇੰਜ ਆਉਂਦੇ ਹਨ। ਸਾਡੇ ਸਮਾਗਮਾਂ ਵਾਂਗ ਸ਼ਹਿਰ ਦੇ ਅਫਸਰਾਂ ਲਈ ਹਰ ਰੋਜ਼ ਰਾਤ ਵੇਲੇ ਆਪਣੀਆਂ ਜੁਗਤਾਂ ਨਾਲ ਆਉਣਾ ਲਾਜ਼ਮੀ ਹੁੰਦਾ ਹੈ, ਅਤੇ ਇਹਨਾਂ ਨੌਂ ਦਿਨਾਂ ਅੰਦਰ ਉਹ ਪਸ਼ੂਆਂ ਦੀ ਬਲੀ ਦਿੰਦੇ ਹਨ। ਪਹਿਲੇ ਦਿਨ ਉਹ ਨੌਂ ਝੋਟੇ, ਨੌਂ ਭੇਡਾਂ ਅਤੇ ਨੌਂ ਬੱਕਰੀਆਂ[11] ਜ਼ਿਬ੍ਹਾ ਕਰਦੇ ਹਨ, ਅਤੇ ਇਸ ਤੋਂ ਪਿਛੋਂ ਆਏ ਦਿਨ ਵਧੇਰੇ ਜ਼ਿਬ੍ਹਾ ਕਰਦੇ ਹਨ, ਹਮੇਸ਼ਾ ਦੂਣੇ ਹਿਸਾਬ ਨਾਲ। ਇਹਨਾਂ ਜਾਨਵਰਾਂ ਨੂੰ ਜ਼ਿਬ੍ਹਾ ਕਰਨਾ ਖ਼ਤਮ ਹੋਣ ਤੋਂ ਮਗਰੋਂ ਰਾਜੇ ਦੇ ਨੌਂ ਘੋੜੇ ਅਤੇ ਨੌਂ ਹਾਥੀ ਆਉਂਦੇ ਹਨ, ਅਤੇ ਇਹ ਰਾਜੇ ਤੋਂ

9. ਸ਼ਾਲ ਦੇ ਕੇ ਲੋਕਾਂ ਨੂੰ ਸਨਮਾਨਤ ਕਰਨਾ, ਇਹ ਰਸਮ 'ਸ਼ਾਲੂ ਸਮਾਰੰਭ' ਕਰਕੇ ਜਾਣੀ ਜਾਂਦੀ ਹੈ।
10. ਇਹ ਦਸ਼ਹਿਰੇ ਦਾ ਤਿਉਹਾਰ ਹੈ। ਪਾਈ ਵੀ ਇਸ ਦਾ ਸਪਸ਼ਟ ਚਿਤ੍ਰਣ ਕਰਦਾ ਹੈ।
11. ਪਾਈ ਕਹਿੰਦਾ ਹੈ ਕਿ ਉਹ 24 ਮੱਝਾਂ, 150 ਭੇਡਾਂ ਜ਼ਿਬ੍ਹਾ ਕਰਦੇ ਹਨ ਅਤੇ ਕਿ ਆਖਰੀ ਦਿਨ ਉਹ 250 ਮੱਝਾਂ ਅਤੇ 4500 ਭੇਡਾਂ ਵੱਢਦੇ ਹਨ। ਨੂਨੀਜ਼ ਵਲੋਂ ਦਿੱਤੀ ਗਿਣਤੀ ਕਲਪਿਤ ਹੈ।

ਪਹਿਲਾਂ ਫੁੱਲਾਂ-ਗੁਲਾਬਾਂ ਨਾਲ ਲੱਦੇ ਅਤੇ ਅਮੀਰ ਫੁੰਦਿਆਂ ਨਾਲ ਸ਼ਿੰਗਾਰੇ ਆਉਂਦੇ ਹਨ। ਉਹਨਾਂ ਅੱਗੇ ਘੋੜਿਆਂ ਦਾ ਪ੍ਰਧਾਨ ਮਾਸਟਰ ਆਪਣੇ ਚਾਕਰਾਂ ਸਹਿਤ ਚਲਦਾ ਹੈ, ਅਤੇ ਉਹ ਰਾਜੇ ਨੂੰ ਸਲਾਮ ਕਰਦੇ ਹਨ। ਇਹਨਾਂ ਦੇ ਸਲਾਮ ਕਰ ਚੁੱਕਣ ਪਿਛੋਂ, ਅੰਦਰੋਂ ਪੁਜਾਰੀ ਆਉਂਦੇ ਹਨ ਅਤੇ ਉਹ ਚੌਲ ਅਤੇ ਹੋਰ ਪਕਾਏ ਹੋਏ ਖਾਧ ਪਦਾਰਥ, ਅਤੇ ਪਾਣੀ ਤੇ ਅੱਗ ਤੇ ਹੋਰ ਕਈ ਕਿਸਮ ਦੀਆਂ ਸੁਗੰਧੀਆਂ ਲਿਆਉਂਦੇ ਹਨ ਅਤੇ ਉਹ ਪ੍ਰਾਰਥਨਾ ਕਰਦੇ ਹਨ ਤੇ ਘੋੜਿਆਂ ਤੇ ਹਾਥੀਆਂ ਉਤੇ ਪਵਿੱਤਰ ਜਲ ਛਿੜਕਦੇ ਹਨ (ਜਿਵੇਂ ਸਾਡੇ ਪੁਜਾਰੀ ਕਰਦੇ ਹਨ) ਅਤੇ ਉਹ ਉਹਨਾਂ ਉਤੇ ਫੁੱਲ ਪੱਤੀਆਂ ਦਾ ਅਰਘ ਚੜ੍ਹਾਉਂਦੇ ਹਨ। ਇਹ ਕੁਝ ਰਾਜੇ ਦੀ ਹਜ਼ੂਰੀ ਵਿਚ ਹੁੰਦਾ ਹੈ ਜੋ ਸੋਨੇ ਤੇ ਬਹੁ-ਕੀਮਤੀ ਪੱਥਰਾਂ ਜੜ੍ਹੇ ਤਖ਼ਤ ਤੇ ਬਿਰਾਜਮਾਨ ਹੁੰਦਾ ਹੈ। ਉਹ ਇਸ ਉਤੇ ਸਾਲ ਭਰ ਵਿਚ ਇਹਨਾਂ ਦਿਨਾਂ ਤੋਂ ਛੁੱਟ ਹੋਰ ਕਦੇ ਨਹੀਂ ਬਹਿੰਦਾ। ਵਰਤਮਾਨ ਰਾਜਾ ਇਸ ਉਤੇ ਨਹੀਂ ਬੈਠਦਾ, ਕਿਉਂਕਿ ਉਹਨਾਂ ਦਾ ਕਹਿਣਾ ਹੈ ਕਿ ਇਸ ਉਤੇ ਬੈਠਣ ਵਾਲਾ ਬੰਦਾ ਬਹੁਤ ਹੀ ਸੱਚਾ ਸੁੱਚਾ ਇਨਸਾਨ ਹੋਣਾ ਚਾਹੀਦਾ ਹੈ, ਜੋ ਹਮੇਸ਼ਾ ਸੱਚ ਬੋਲਦਾ ਹੋਵੇ, ਅਤੇ ਇਹ ਰਾਜਾ ਕਦੇ ਵੀ ਇਉਂ ਨਹੀਂ ਕਰਦਾ। ਜਦ ਇਧਰ ਇਹ ਕੁਝ ਚੱਲ ਰਿਹਾ ਹੁੰਦਾ ਹੈ ਤਾਂ ਰਾਜੇ ਦੇ ਮੂਹਰੇ ਦੀ ਇਕ ਹਜ਼ਾਰ ਨਰਤਕੀਆਂ ਨੱਚਦੀਆਂ ਤੇ ਵਿਭਿੰਨ ਮੁਦ੍ਰਾਵਾਂ ਬਣਾਉਂਦੀਆਂ ਹੋਈਆਂ ਨਿਕਲਦੀਆਂ ਹਨ। ਤਿਆਰ ਕੀਤੀਆਂ ਗਈਆਂ ਸਾਰੀਆਂ ਜੁਗਤਾਂ ਨੂੰ ਦੇਖ ਲੈਣ ਪਿਛੋਂ, ਰਾਜੇ ਦੇ ਸਾਰੇ ਘੋੜੇ ਆਪਣੇ ਰੇਸ਼ਮੀ ਫੁੰਦਿਆਂ ਨਾਲ ਢੱਕੇ ਅਤੇ ਸਿਰਾਂ ਉਤੇ ਸੋਨੇ ਤੇ ਕੀਮਤੀ ਪੱਥਰਾਂ ਦੀਆਂ ਝਾਲਰਾਂ ਨਾਲ ਝਿਲਮਿਲ ਕਰਦੇ ਕੋਲ ਦੀ ਗੁਜ਼ਰਦੇ ਹਨ। ਫੇਰ ਸਾਰੇ ਹਾਥੀ ਤੇ ਬਲਦਾਂ ਦੀਆਂ ਜੋਗਾਂ ਮਹਿਲ ਦੇ ਸਾਹਮਣੇ ਵਾਲੇ ਮੈਦਾਨ ਵਿਚਾਲੇ ਆ ਜਾਂਦੇ ਹਨ। ਇਹਨਾਂ ਨੂੰ ਦੇਖਣ ਪਿਛੋਂ ਸੋਨੇ ਅਤੇ ਮੋਤੀਆਂ ਅਤੇ ਤਕੜੇ ਸੁੱਚੇ ਮੋਤੀਆਂ ਵਾਲੇ ਕੰਮ ਕੀਤਿਆਂ ਵਸਤਰਾਂ ਨਾਲ ਢਕੀਆਂ ਰਾਜੇ ਦੀਆਂ ਛੱਤੀ ਪੁੱਜ ਕੇ ਸੁੰਦਰ ਰਾਣੀਆਂ ਆਉਂਦੀਆਂ ਹਨ। ਹਰੇਕ ਦੇ ਹੱਥਾਂ ਵਿਚ ਇਕ ਸੋਨੇ ਦਾ ਘੜਾ ਹੁੰਦਾ ਹੈ ਜਿਸ ਉਤੇ ਦੀਵਾ ਜਲਦਾ[12] ਹੁੰਦਾ ਹੈ, ਅਤੇ ਇਹਨਾਂ ਔਰਤਾਂ ਨਾਲ ਸਾਰੀਆਂ ਇਸਤਰੀ ਕਰਮਚਾਰੀ ਅਤੇ ਰਾਜੇ ਦੀਆਂ ਹੋਰ ਜ਼ਨਾਨੀਆਂ ਹੱਥਾਂ ਵਿਚ ਛੜੀਆਂ ਫੜੀ, ਸੋਨੇ ਨਾਲ ਲੱਦੀਆਂ ਅਤੇ ਬਲਦੀਆਂ ਮਸ਼ਾਲਾਂ ਲਈ ਆਉਂਦੀਆਂ ਹਨ। ਫੇਰ ਇਹ ਰਾਜੇ ਨਾਲ ਅੰਦਰ ਚਲੀਆਂ ਜਾਂਦੀਆਂ ਹਨ। ਇਹ ਔਰਤਾਂ ਸੋਨੇ ਅਤੇ ਬਹੁ-ਕੀਮਤੀ ਪੱਥਰਾਂ ਨਾਲ ਏਨੀਆਂ ਵਧੇਰੇ ਲੱਦੀਆਂ ਹੁੰਦੀਆਂ ਹਨ ਕਿ ਉਹਨਾਂ ਲਈ ਚੱਲਣਾ ਵੀ ਔਖਾ ਹੋ ਜਾਂਦਾ ਹੈ।

ਇਸ ਤਰ੍ਹਾਂ ਇਹਨਾਂ ਨੌਂ ਦਿਨਾਂ ਵਿਚ ਉਹ ਉਹਨਾਂ ਸਭ ਚੀਜ਼ਾਂ ਦੀ ਤਲਾਸ਼ ਵਿਚ

---

12. ਇਹ ਵਰਣਨ ਪਾਈ ਦੀ ਵਿਆਖਿਆ ਨਾਲੋਂ ਵੱਖਰਾ ਹੈ।

ਰੁੱਝੇ ਰਹਿੰਦੇ ਹਨ ਜੋ ਰਾਜੇ ਨੂੰ ਆਨੰਦ ਪ੍ਰਦਾਨ ਕਰਾ ਸਕਣ ।

ਰਾਜੇ ਪਾਸ ਇਹਨਾਂ ਭੋਜਾਂ ਲਈ ਇਕ ਹਜ਼ਾਰ ਭਲਵਾਨ ਹਨ ਜੋ ਰਾਜੇ ਅੱਗੇ ਘੋਲ ਕਰਦੇ ਹਨ, ਪਰ ਸਾਡੀ ਤਰ੍ਹਾਂ ਨਹੀਂ, ਕਿਉਂਕਿ ਉਹ ਆਪਣੇ ਹੱਥਾਂ ਵਿਚ ਵਾਰ ਕਰਨ ਲਈ ਦੋ ਦਾਣੇਦਾਰ ਕੜੇ ਪਹਿਣ ਕੇ ਆਉਂਦੇ ਅਤੇ ਇਕ ਦੂਜੇ ਤੇ ਹਮਲੇ ਕਰਦੇ ਤੇ ਜ਼ਖ਼ਮੀ ਕਰਦੇ ਹਨ, ਅਤੇ ਸਭ ਤੋਂ ਵਧੇਰੇ ਜ਼ਖ਼ਮਾਂ ਵਾਲਾ ਭਲਵਾਨ ਜਾਂਦਾ ਹੈ ਤੇ ਰਾਜੇ ਤੋਂ ਰੇਸ਼ਮੀ ਵਸਤਰ ਦੇ ਰੂਪ ਵਿਚ ਆਪਣਾ ਇਨਾਮ ਪ੍ਰਾਪਤ ਕਰਦਾ ਹੈ ।[13] ਉਹਨਾਂ ਦਾ ਮੁਖੀ ਇਕ ਕਪਤਾਨ ਹੈ, ਅਤੇ ਰਾਜ ਵਿਚ ਉਹ ਕੋਈ ਹੋਰ ਸੇਵਾ ਨਹੀਂ ਕਰਦੇ ।

ਇਹਨਾਂ ਨੌਂ ਦਿਨਾਂ ਦੇ ਅੰਤ ਤੇ ਰਾਉ ਘੋੜੇ ਤੇ ਸਵਾਰ ਹੋ ਕੇ ਆਪਣੇ ਕਪਤਾਨਾਂ ਦੀਆਂ ਫੌਜਾਂ ਦਾ ਨਿਰੀਖਣ ਕਰਨ ਲਈ ਜਾਂਦਾ ਹੈ, ਅਤੇ ਉਹ ਹਥਿਆਰਬੰਦ ਫੌਜਾਂ ਦੇ ਦੋ ਲੀਗ ਦੇ ਫਾਸਲੇ ਤਕ ਚਲਾ ਜਾਂਦਾ ਹੈ । ਅਖੀਰ ਉਹ ਘੋੜੇ ਤੋਂ ਉੱਤਰ ਕੇ ਆਪਣੇ ਹੱਥ ਵਿਚ ਇਕ ਕਮਾਨ ਲੈਂਦਾ ਹੈ ਅਤੇ ਤਿੰਨ ਤੀਰ ਚਲਾਉਂਦਾ ਹੈ । ਇਕ ਯਦਲਕਾਓ ਲਈ, ਅਤੇ ਦੂਜਾ ਕੋਟਾਮੁਲੋਕੋ[14] ਲਈ, ਅਤੇ ਇਕ ਹੋਰ ਪੁਰਤਗਾਲੀਆਂ ਲਈ । ਜਿਸ ਦਿਸ਼ਾ ਵਿਚ ਤੀਰ ਵਧੇਰੇ ਦੂਰ ਚਲਾ ਜਾਂਦਾ ਹੈ ਉਸ ਰਿਆਸਤ ਨਾਲ ਉਥੇ ਯੁੱਧ ਛੇੜਣ ਦਾ ਰਿਵਾਜ ਸੀ । ਇਹ ਕੁਝ ਕਰ ਚੁੱਕਣ ਮਗਰੋਂ ਰਾਜਾ ਘਰ ਪਰਤਦਾ ਹੈ ਅਤੇ ਉਸ ਦਿਨ ਉਹ ਤੇ ਉਸ ਨਾਲ ਦੇਸ਼ ਦੇ ਸਾਰੇ ਲੋਕ ਵਰਤ ਰਖਦੇ ਹਨ । ਦੂਜੇ ਦਿਨ ਉਹ ਆਪਣੀ ਪਰਜਾ ਨਾਲ ਨਦੀ ਤੇ ਇਸ਼ਨਾਨ ਕਰਨ ਲਈ ਜਾਂਦਾ ਹੈ । ਇਹਨਾਂ ਨੌਂ ਦਿਨਾਂ ਅੰਦਰ ਰਾਜੇ ਨੂੰ ਆਪਣੀ ਰਿਆਸਤ ਤੋਂ ਮਿਲਣ ਵਾਲਾ ਸਾਰਾ ਕਿਰਾਇਆ ਮਿਲ ਜਾਂਦਾ ਹੈ ਕਿਉਂਕਿ ਜਿਵੇਂ ਪਹਿਲਾਂ ਕਿਹਾ ਹੈ ਸਾਰੀ ਜ਼ਮੀਨ ਰਾਜੇ ਦੀ ਮਲਕੀਅਤ ਹੈ, ਅਤੇ ਇਹ ਉਸੇ ਤੋਂ ਲੈਂਦੇ ਹਨ । ਉਹ ਅਗੇ ਵਟਾਈ ਤੇ ਦੇ ਦਿੰਦੇ ਹਨ ਜੋ ਦਸਾਂ ਵਿਚੋਂ ਨੌਂ ਹਿੱਸੇ ਆਪਣੇ ਮਾਲਕ ਨੂੰ ਦੇ ਦਿੰਦੇ ਹਨ । ਉਹਨਾਂ ਦੀ ਆਪਣੀ ਕੋਈ ਜ਼ਮੀਨ ਨਹੀਂ ਕਿਉਂਕਿ ਰਿਆਸਤ ਪੂਰੀ ਦੀ ਪੂਰੀ ਰਾਜੇ ਦੀ ਹੈ । ਕੇਵਲ ਕਪਤਾਨਾਂ ਨੂੰ ਫੌਜਾਂ ਲਈ ਖਰਚਾ ਦੇਣ ਲਈ ਕਿਹਾ ਜਾਂਦਾ ਹੈ ਜਿਸ ਦੀ ਜ਼ਿੰਮੇਵਾਰੀ ਰਾਜਾ ਉਹਨਾਂ ਉਤੇ ਪਾਉਂਦਾ ਹੈ, ਅਤੇ ਇਹਨਾਂ ਕਪਤਾਨਾਂ ਨੂੰ ਸੇਵਾ ਦੇ ਤੌਰ ਤੇ ਇਹ ਕੁਝ ਕਰਨਾ ਹੀ ਪੈਂਦਾ ਹੈ । ਹਰ ਸ਼ਨਿਚਰਵਾਰ ਨੂੰ ਨਰਤਕੀਆਂ ਲਈ ਰਾਜੇ ਦੇ ਮਹਿਲ ਦੇ ਪਿਛਵਾੜੇ ਬਣੇ ਰਾਜੇ ਦੇ ਬੁੱਤ ਮੂਹਰੇ ਨਾਚ ਕਰਨ ਤੇ ਮੁਦ੍ਰਾਵਾਂ ਬਣਾਉਣ ਲਈ ਜਾਣਾ ਹੀ ਪੈਂਦਾ ਹੈ । ਇਸ ਦੇਸ਼ ਦੇ ਲੋਕ ਸ਼ਨਿਚਰਵਾਰ ਨੂੰ ਹਮੇਸ਼ਾ ਵਰਤ ਰਖਦੇ ਹਨ । ਉਹ ਦਿਨ ਵੇਲੇ ਜਾਂ ਰਾਤ ਵੇਲੇ ਕੁਝ ਨਹੀਂ

---

13. ਪਾਈ ਦਾ ਵਿਵਰਣ ਦੇਖੋ ।

14. ਕੁਤੁਬਸ਼ਾਹ

ਖਾਂਦੇ, ਨਾ ਹੀ ਉਹ ਪਾਣੀ ਪੀਂਦੇ ਹਨ, ਸਿਰਫ਼ ਆਪਣੇ ਸਾਹ ਨੂੰ ਮਿੱਠਾ ਕਰਨ ਲਈ ਉਹ ਕੁਝ ਲੌਂਗ ਚੱਬ ਸਕਦੇ ਹਨ। ਰਾਜਾ ਦਾਨ ਵਿਚ ਬਹੁਤ ਵੱਡੀਆਂ ਰਕਮਾਂ ਦਿੰਦਾ ਹੈ, ਉਸ ਦੇ ਮਹਿਲਾਂ ਵਿਚ ਹਮੇਸ਼ਾ ਦੋ ਜਾਂ ਤਿੰਨ ਹਜ਼ਾਰ ਬ੍ਰਾਹਮਣ ਹੁੰਦੇ ਹਨ ਜੋ ਉਸ ਦੇ ਪੁਜਾਰੀ ਹਨ, ਜਿਨ੍ਹਾਂ ਨੂੰ ਰਾਜੇ ਵਲੋਂ ਦਾਨ ਦੱਛਣਾ ਦੇਣ ਦਾ ਆਦੇਸ਼ ਹੈ। ਇਹ ਬ੍ਰਾਹਮਣ ਪੁਜਾਰੀ ਬਹੁਤ ਕਮੀਨੇ ਲੋਕ ਹਨ ਅਤੇ ਏਨੇ ਬਦਤਮੀਜ਼ ਹਨ ਕਿ ਦੁਆਰਪਾਲ ਘਸੁੰਨਾਂ ਨਾਲ ਵੀ ਉਹਨਾਂ ਤੇ ਕਾਬੂ ਨਹੀਂ ਪਾ ਸਕਦੇ।

ਕਪਤਾਨ ਤੇ ਪ੍ਰਮੁਖ ਲੋਕ ਰਾਤ ਵੇਲੇ (ਆਪਣੇ ਪਦ ਅਨੁਸਾਰ) ਚਾਰ ਤੋਂ ਲੈ ਕੇ ਬਾਰ੍ਹਾਂ ਤਕ ਤੇਲ ਨਾਲ ਬਲਦੀਆਂ ਮਸ਼ਾਲਾਂ ਰਖਦੇ ਹਨ। ਉੱਚਤਮ ਪਦ ਵਾਲੇ ਕੋਲ ਰਾਤ ਵੇਲੇ ਬਾਰ੍ਹਾਂ ਮਸ਼ਾਲਾਂ ਹੁੰਦੀਆਂ ਹਨ। ਪਰੰਤੂ ਰਾਜੇ ਕੋਲ ਸੌ ਜਾਂ ਡੇਢ ਸੌ ਮਸ਼ਾਲਾਂ ਹੁੰਦੀਆਂ ਹਨ। ਦੇਸ਼ ਵਿਚ ਮੋਮ ਬਹੁਤ ਹੈ ਪਰ ਉਹ ਇਸ ਦੀ ਵਰਤੋਂ ਕਰਨਾ ਨਹੀਂ ਜਾਣਦੇ। ਘੋੜਿਆਂ ਉਤੇ ਮਾਲਮਤਾ ਤੇ ਹੋਰ ਵਸਤਾਂ ਲਿਆਉਣ ਵਾਲਾ ਹਰ ਵਪਾਰੀ ਜੋ ਉਹ ਰਾਜੇ ਨੂੰ ਵੇਚਣ ਲਈ ਲਿਆਇਆ ਹੈ ਅਤੇ ਜੇ ਉਹ ਰਾਜੇ ਦੇ ਦਰਸ਼ਨ ਕਰਨਾ ਲੋੜਦਾ ਹੈ, ਤਾਂ ਉਸ ਨੂੰ ਕਿਸੇ ਵਧੀਆ ਵਸਤ ਜਾਂ ਘੋੜੇ ਦਾ ਉਪਹਾਰ ਭੇਂਟ ਕਰਨਾ ਪੈਂਦਾ ਹੈ, ਤਾਂ ਜੋ ਉਸ ਨੂੰ ਦਰਸ਼ਨ ਕਰਨ ਤੇ ਆਪਣਾ ਵਪਾਰ ਕਰਨ ਦੀ ਆਗਿਆ ਮਿਲ ਸਕੇ, ਅਤੇ ਇਹ ਸਿਰਫ ਰਾਜੇ ਦੀ ਹੀ ਗੱਲ ਨਹੀਂ ਹੈ। ਤੁਹਾਨੂੰ ਆਪਣੇ ਨਾਲ ਵਾਹ ਪੈਣ ਵਾਲੇ ਅਨੇਕ ਅਫਸਰਾਂ ਨੂੰ ਜ਼ਬਰਦਸਤੀ ਰਿਸ਼ਵਤ ਦੇਣੀ ਹੀ ਪੈਣੀ ਹੈ। ਉਹ ਆਪਣੇ ਲਾਭ ਤੋਂ ਬਿਨਾਂ ਕੁਝ ਵੀ ਨਹੀਂ ਕਰਨਗੇ।

ਜਦ ਕਿਸੇ ਨਾਲ ਕੋਈ ਵਧੀਕੀ ਹੁੰਦੀ ਹੈ ਅਤੇ ਉਹ ਆਪਣਾ ਕੇਸ ਰਾਜੇ ਮੂਹਰੇ ਪੇਸ਼ ਕਰਨਾ ਚਾਹੁੰਦਾ ਹੈ ਤਾਂ ਉਹ ਜ਼ਮੀਨ ਉਤੇ ਮੂੰਹ ਪਰਨੇ ਲੇਟ ਕੇ ਇਹ ਦੱਸਦਾ ਹੈ ਕਿ ਉਸ ਦਾ ਦੁੱਖ ਕਿੰਨਾ ਵੱਡਾ ਹੈ, ਫੇਰ ਕਿਧਰੇ ਜਾ ਕੇ ਉਹ ਪੁਛਦ ਹਨ ਕਿ ਉਹ ਕੀ ਚਾਹੁੰਦਾ ਹੈ। ਜੇ ਸਬੱਬ ਨਾਲ ਉਹ ਉਦੋਂ ਰਾਜੇ ਨਾਲ ਗੱਲ ਕਰਨਾ ਚਾਹੁੰਦਾ ਹੈ ਜਦ ਉਹ ਘੋੜੇ ਤੇ ਸਵਾਰ ਹੋਵੇ, ਤਾ ਉਹ ਇਕ ਬਰਛੇ ਦੀ ਨੋਕ ਤੇ ਇਕ ਟਹਿਣੀ ਬੰਨ੍ਹਦਾ ਹੈ ਅਤੇ ਇੰਜ ਨਾਲ ਨਾਲ ਪੁਕਾਰ ਕਰਦਾ ਤੁਰਿਆ ਜਾਂਦਾ ਹੈ। ਫੇਰ ਉਹ ਉਸ ਲਈ ਰਸਤਾ ਬਣਾ ਦਿੰਦੇ ਹਨ ਅਤੇ ਉਹ ਆਪਣੀ ਸ਼ਿਕਾਇਤ ਰਾਜੇ ਕੋਲ ਕਰਦਾ ਹੈ, ਅਤੇ ਬਿਨਾਂ ਵਧੇਰੇ ਤਰੱਦਦ ਕੀਤਿਆਂ ਇਹ ਕੰਮ ਉਥੇ ਹੀ ਨਿਪਟਾ ਦਿੱਤਾ ਜਾਂਦਾ ਹੈ ਅਤੇ ਰਾਜਾ ਆਪਣੇ ਨਾਲ ਜਾ ਰਹੇ ਕਪਤਾਨ ਨੂੰ ਕਹਿੰਦਾ ਹੈ ਕਿ ਪ੍ਰਾਰਥਕ ਜੋ ਕਹਿੰਦਾ ਹੈ ਕਰ ਦਿੱਤਾ ਜਾਵੇ। ਜੇ ਉਹ ਸ਼ਿਕਾਇਤ ਕਰਦਾ ਹੈ ਕਿ ਉਸ ਨੂੰ ਫਲਾਣੇ ਪ੍ਰਾਂਤ ਦੀ ਫਲਾਣੀ ਸੜਕ ਤੇ ਲੁੱਟਿਆ ਗਿਆ ਹੈ, ਰਾਜਾ ਤੁਰੰਤ ਉਸ ਪ੍ਰਾਂਤ ਦੇ ਕਪਤਾਨ ਨੂੰ ਬੁਲਾ ਭੇਜਦਾ ਹੈ ਭਾਵੇਂ ਉਹ ਦਰਬਾਰ ਵਿਚ ਹੀ ਹੋਵੇ। ਜੇ ਕਪਤਾਨ ਚੋਰ ਨੂੰ ਨਹੀਂ ਫੜਦਾ ਤਾਂ ਉਸ ਨੂੰ ਬੰਦੀ ਬਣਾਇਆ ਜਾ ਸਕਦਾ ਹੈ ਤੇ ਉਸ ਦੀ ਜਾਇਦਾਦ ਜ਼ਬਤ ਹੋ ਸਕਦੀ ਹੈ। ਇਸੇ ਤਰ੍ਹਾਂ ਮੁਖ ਕਾਰਿੰਦੇ ਦਾ

ਫ਼ਰਜ਼ ਹੈ ਕਿ ਉਹ ਰਾਜਧਾਨੀ ਵਿਚ ਹੋਈਆਂ ਰਾਹਜ਼ਨੀਆਂ ਦਾ ਲੇਖਾ ਜੋਖਾ ਦੇਵੇ। ਇਸ ਦੇ ਫਲਸਰੂਪ ਬਹੁਤ ਘੱਟ ਚੋਰੀਆਂ ਹੁੰਦੀਆਂ ਹਨ। ਜੇ ਕਿਧਰੇ ਕੋਈ ਹੁੰਦੀ ਵੀ ਹੈ, ਤਾਂ ਤੁਸੀਂ ਥੋੜ੍ਹਾ ਜਿੰਨਾ ਉਪਹਾਰ ਦਿਉ ਅਤੇ ਤੁਹਾਡੀ ਚੋਰੀ ਕਰਨ ਵਾਲੇ ਬੰਦੇ ਦਾ ਹੁਲੀਆ ਦੱਸੋ, ਅਤੇ ਉਹ ਲੋਕ ਓਝੇ ਰਾਹੀਂ ਛੇਤੀ ਹੀ ਜਾਣ ਲੈਣਗੇ ਕਿ ਚੋਰ ਸ਼ਹਿਰ ਵਿਚ ਹੈ ਜਾਂ ਨਹੀਂ, ਕਿਉਂਕਿ ਇਸ ਦੇਸ਼ ਵਿਚ ਬੜੇ ਤਕੜੇ ਓਝੇ ਜਾਂ ਜੋਗੀ ਹਨ। ਇਉਂ ਇਸ ਦੇਸ਼ ਅੰਦਰ ਬਹੁਤ ਘੱਟ ਚੋਰ ਹਨ।

ਇਸ ਰਾਜੇ ਕੋਲ ਬਾਕਾਇਦਾ ਤੌਰ ਤੇ ਪੰਜਾਹ ਹਜ਼ਾਰ ਤਨਖਾਹਦਾਰ ਸਿਪਾਹੀ ਹਨ, ਜਿਨ੍ਹਾਂ ਵਿਚ ਮਹਿਲ ਦੀ ਗਾਰਦ ਦੇ ਛੇ ਹਜ਼ਾਰ ਘੋੜ ਸਵਾਰ ਵੀ ਸ਼ਾਮਲ ਹਨ। ਇਹਨਾਂ ਛੇ ਹਜ਼ਾਰ ਵਿਚ ਦੋ ਸੌ ਉਹ ਘੋੜ ਸਵਾਰ ਵੀ ਹਨ ਜਿਹੜੇ ਰਾਜੇ ਦੇ ਅੰਗ ਸੰਗ ਸਵਾਰੀ ਕਰਦੇ ਹਨ। ਉਸ ਕੋਲ ਵੀਹ ਹਜ਼ਾਰ ਨੇਜ਼ੇਬਾਜ਼ ਤੇ ਢਾਲਸਾਜ਼, ਅਸਤਬਲਾਂ ਵਿਚ ਹਾਥੀਆਂ ਦੀ ਦੇਖ-ਭਾਲ ਕਰਨ ਵਾਲੇ ਤਿੰਨ ਹਜ਼ਾਰ ਫੀਲਵਾਨ ਅਤੇ ਸੋਲ੍ਹਾਂ ਸੌ ਸਾਈਸ ਅਤੇ ਤਿੰਨ ਸੌ ਘੋੜਿਆਂ ਦੇ ਸਿਖਿਅਕ ਵੀ ਹਨ। ਦੋ ਹਜ਼ਾਰ ਸਿਲਪਕਾਰ ਜਿਵੇਂ ਸੁਨਾਰ, ਕਾਰੀਗਰ, ਤਰਖਾਣ ਤੇ ਕਪੜੇ ਧੋਣ ਵਾਲੇ ਧੋਬੀ ਆਦਿ ਵੀ ਹਨ। ਉਹ ਇਹ ਸਭ ਬੰਦੇ ਰਖਦਾ ਤੇ ਉਹਨਾਂ ਨੂੰ ਰੋਜ਼ ਤਨਖਾਹ ਦਿੰਦਾ ਹੈ। ਉਹ ਉਹਨਾਂ ਨੂੰ ਆਪਣੇ ਮਹਿਲ ਦੇ ਬੂਹੇ ਤੇ ਉਹਨਾਂ ਦਾ ਭੱਤਾ ਦਿੰਦਾ ਹੈ। ਇਹਨਾ ਛੇ ਹਜ਼ਾਰ ਘੋੜ ਸਵਾਰਾਂ ਨੂੰ ਰਾਜਾ ਮੁਫਤ ਘੋੜੇ ਦਿੰਦਾ ਹੈ ਅਤੇ ਉਹਨਾਂ ਲਈ ਹਰ ਮਹੀਨੇ ਮਾਲ-ਪੱਤਾ ਦਿੰਦਾ ਹੈ, ਇਹ ਸਾਰੇ ਘੋੜੇ ਰਾਜੇ ਦੀ ਮੁਹਰ ਵਾਲੇ ਹੁੰਦੇ ਹਨ। ਇਹਨਾਂ ਘੋੜਿਆਂ ਦੇ ਮਰਨ ਤੇ ਉਹਨਾਂ ਲਈ ਮੁਹਰ ਨਿਸ਼ਾਨ ਵਾਲੇ ਚੰਮ ਦੇ ਟੁਕੜੇ ਨੂੰ ਘੋੜਿਆਂ ਦੇ ਪ੍ਰਮੁਖ ਮਾਸਟਰ, ਮਦਨਾਰਕ ਕੋਲ ਲਿਜਾਣਾ ਜ਼ਰੂਰੀ ਹੈ, ਤਾਂ ਜੋ ਉਹ ਉਹਨਾਂ ਨੂੰ ਦੂਜਾ ਘੋੜਾ ਦੇ ਸਕੇ। ਇਹ ਘੋੜੇ ਜੋ ਉਹ ਦਿੰਦਾ ਹੈ ਬਹੁਤੇ ਦੇਸੀ ਹੁੰਦੇ ਹਨ ਜੋ ਰਾਜਾ ਇਕ ਹਜ਼ਾਰ ਪਰਦਾਉ ਦੇ ਬਾਰ੍ਹਾਂ ਜਾਂ ਪੰਦਰਾਂ ਖ਼ਰੀਦਦਾ ਹੈ। ਰਾਜਾ ਹਰ ਵਰ੍ਹੇ ਓਰਮਜ਼ ਦੇ ਤੇ ਦੇਸੀ ਤੇਰ੍ਹਾਂ ਹਜ਼ਾਰ ਘੋੜੇ ਖ਼ਰੀਦਦਾ ਹੈ, ਜਿਨ੍ਹਾਂ ਵਿਚੋਂ ਵਧੀਆ ਉਹ ਆਪਣੇ ਅਸਤਬਲ ਲਈ ਛਾਂਟ ਲੈਂਦਾ ਹੈ ਤੇ ਬਾਕੀ ਆਪਣੇ ਕਪਤਾਨਾਂ ਨੂੰ ਦੇ ਦਿੰਦਾ ਹੈ। ਉਹ ਇਹਨਾਂ ਤੋਂ ਭਾਰੀ ਲਾਭ ਲੈਂਦਾ ਹੈ, ਕਿਉਂਕਿ ਵਧੀਆ ਪਾਰਸੀ ਨਸਲ ਦੇ ਘੋੜੇ ਛਾਂਟਣ ਮਗਰੋਂ ਉਹ ਦੇਸੀ ਘੋੜਿਆਂ ਨੂੰ ਵੇਚ ਛੱਡਦਾ ਹੈ ਅਤੇ ਇਕ ਹਜ਼ਾਰ ਪਰਦਾਉ ਵਿਚ ਪੰਜ ਦਿੰਦਾ ਹੈ। ਉਹਨਾਂ ਨੂੰ ਉਹਨਾਂ ਦੀ ਰਕਮ ਸਤੰਬਰ ਮਹੀਨੇ ਵਿਚ ਅਦਾ ਕਰਨੀ ਪੈਂਦੀ ਹੈ। ਇਉਂ ਰਕਮ ਵਸੂਲ ਕਰਨ ਪਿਛੋਂ ਉਹ ਪੁਰਤਗਾਲੀਆਂ ਤੋਂ ਅਰਬੀ ਘੋੜਿਆਂ ਦੀ ਕੀਮਤ ਤਾਰ ਦਿੰਦਾ ਹੈ। ਇਸ ਤਰ੍ਹਾਂ ਖ਼ਜ਼ਾਨੇ ਵਿਚੋਂ ਕੁਝ ਵੀ ਨਾ ਦੇ ਕੇ ਉਸ ਦੇ ਕਪਤਾਨ ਹੀ ਸਾਰੀ ਰਕਮ ਭਰ ਦਿੰਦੇ ਹਨ।

ਇਸ ਰਾਜੇ ਦੇ ਦਰਾਂ ਅੰਦਰ ਚਾਰ ਹਜ਼ਾਰ ਤੋਂ ਵਧ ਔਰਤਾਂ ਹਨ, ਅਤੇ ਸਭ

ਮਹਿਲਾਂ ਵਿਚ ਰਹਿੰਦੀਆਂ ਹਨ । ਕੁਝ ਨਾਚੀਆਂ ਹਨ ਅਤੇ ਕੁਝ ਹੋਰ ਰਾਣੀਆਂ ਅਤੇ ਰਾਜੇ ਨੂੰ ਵੀ ਪਿਛਵਾੜੇ ਵਿਚ ਆਪਣੇ ਮੋਢਿਆਂ ਤੇ ਚੁੱਕਣ ਤੇ ਲਿਜਾਣ ਵਾਲੀਆਂ ਬੈਰਾ ਔਰਤਾਂ । ਰਾਜੇ ਦੇ ਮਹਿਲ ਵਿਸ਼ਾਲ ਹਨ ਅਤੇ ਇਕ ਮਹਿਲ ਤੋਂ ਦੂਜੇ ਮਹਿਲ ਵਿਚਕਾਰ ਖਾਸਾ ਖਾਲੀ ਥਾਂ ਹੈ । ਉਸ ਕੋਲ ਭਲਵਾਨ ਔਰਤਾਂ ਵੀ ਹਨ । ਜੋਤਸ਼ੀ ਤੇ ਨਜੂਮੀ ਵੀ ਹਨ । ਉਸ ਕੋਲ ਉਹ ਔਰਤਾਂ ਵੀ ਹਨ ਜੋ ਦਰਾਂ ਅੰਦਰ ਕੀਤੇ ਜਾਣ ਵਾਲੇ ਸਾਰੇ ਖ਼ਰਚਿਆਂ ਦਾ ਹਿਸਾਬ ਰੱਖਦੀਆਂ ਹਨ । ਉਹ ਔਰਤਾਂ ਵੀ ਹਨ ਜੋ ਰਾਜੇ ਦੇ ਸਾਰੇ ਮਾਮਲਿਆਂ ਨੂੰ ਲਿਖਦੀਆਂ ਅਤੇ ਬਾਹਰਲੇ ਲੇਖਕਾਂ ਦੀਆਂ ਪੁਸਤਕਾਂ ਨਾਲ ਤੁਲਨਾ ਵੀ ਕਰਦੀਆਂ ਹਨ । ਉਸ ਕੋਲ ਸਾਜ਼ ਵਜਾਉਣ ਵਾਲੀਆਂ ਤੇ ਗਾਉਣ ਵਾਲੀਆਂ ਇਸਤ੍ਰੀਆਂ ਵੀ ਹਨ । ਇਥੋਂ ਤਕ ਕਿ ਰਾਜੇ ਦੀਆਂ ਰਾਣੀਆਂ ਵੀ ਸੰਗੀਤ ਵਿਚ ਚੰਗੀਆਂ ਨਿਪੁੰਨ ਹਨ ।[15]

ਇਸ ਤੋਂ ਛੁੱਟ ਰਾਜੇ ਕੋਲ ਹੋਰ ਔਰਤਾਂ ਹਨ । ਉਸ ਦੀ ਨਿੱਜੀ ਸੇਵਾ ਲਈ ਦਸ ਰਸੋਈ ਕਰਦੀਆਂ ਹਨ, ਅਤੇ ਕੁਝ ਹੋਰ ਨੂੰ ਉਹਨਾਂ ਮੌਕਿਆਂ ਲਈ ਰਖਿਆ ਹੋਇਆ ਹੈ ਜਦ ਉਹ ਸਨਮਾਨ ਸਮਾਗਮ ਕਰਦਾ ਹੈ । ਇਹ ਦਸ ਔਰਤਾਂ ਰਾਜੇ ਨੂੰ ਛੱਡ ਕੇ ਹੋਰ ਕਿਸੇ ਲਈ ਵੀ ਖਾਣਾ ਤਿਆਰ ਨਹੀਂ ਕਰਦੀਆਂ । ਰਸੋਈ ਦੇ ਬੂਹੇ ਤੇ ਉਸ ਨੇ ਇਕ ਜਨਾਨਾ ਨੂੰ ਪਹਿਰੇ ਤੇ ਰਖਿਆ ਹੋਇਆ ਹੈ ਜੋ ਜ਼ਹਿਰ ਦੇ ਡਰੋਂ ਕਿਸੇ ਨੂੰ ਅੰਦਰ ਦਾਖ਼ਲ ਨਹੀਂ ਹੋਣ ਦਿੰਦਾ । ਜਦ ਰਾਜਾ ਕੁਝ ਖਾਣਾ ਚਾਹੁੰਦਾ ਹੈ ਤਾਂ ਹਰ ਕੋਈ ਬਾਹਰ ਚਲਿਆ ਜਾਂਦਾ ਹੈ ਅਤੇ ਫੇਰ ਜਿਨ੍ਹਾਂ ਕੁਝ ਔਰਤਾਂ ਦੀ ਡਿਊਟੀ ਲੱਗੀ ਹੁੰਦੀ ਹੈ ਉਹ ਆ ਕੇ ਉਸ ਲਈ ਮੇਜ਼ ਲਾਉਂਦੀਆਂ ਹਨ । ਉਹ ਉਸ ਲਈ ਸੋਨੇ ਦਾ ਬਣਿਆ ਇਕ ਤਿੰਨ ਟੰਗਾ ਗੋਲ ਸਟੂਲ ਰਖਦੀਆਂ ਹਨ ਤੇ ਉਸ ਤੇ ਖਾਣਾ ਪਰੋਸਦੀਆਂ ਹਨ । ਇਹ ਖਾਣਾ ਸੋਨੇ ਦੇ ਵੱਡੇ ਭਾਂਡਿਆਂ ਵਿਚ ਲਿਆਂਦਾ ਜਾਂਦਾ ਹੈ, ਅਤੇ ਛੋਟੇ ਖਾਣੇ ਸੋਨੇ ਦੇ ਡੂੰਘਿਆਂ ਵਿਚ ਆਉਂਦੇ ਹਨ, ਜਿਨ੍ਹਾਂ ਵਿਚੋਂ ਕੁਝ ਨੂੰ ਬਹੁਤ ਕੀਮਤੀ ਪੱਥਰਾਂ ਨਾਲ ਸਜਾਇਆ ਹੁੰਦਾ ਹੈ । ਮੇਜ਼ ਤੇ ਕੋਈ ਮੇਜ਼ਪੋਸ਼ ਨਹੀਂ ਹੁੰਦਾ ਸਗੋਂ ਜਦ ਰਾਜਾ ਖਾ ਚੁੱਕਣ ਮਗਰੋਂ ਆਪਣੇ ਹੱਥ ਤੇ ਮੂੰਹ ਧੋਂਦਾ ਹੈ ਉਦੋਂ ਇਕ ਕਪੜਾ ਲਿਆਂਦਾ ਜਾਂਦਾ ਹੈ । ਮੇਜ਼ ਉਤੇ ਉਸ ਦੀ ਸੇਵਾ ਔਰਤਾਂ ਤੇ ਜਨਾਨੜੇ ਕਰਦੇ ਹਨ । ਰਾਜੇ ਦੀ ਹਰ ਰਾਣੀ ਆਪਣੇ ਭਵਨ ਅੰਦਰ ਰਹਿੰਦੀ ਹੈ ਅਤੇ ਟਹਿਲਣਾ ਉਹਨਾਂ ਦੀ

15. ਰਾਜਾ ਅਚਯੁਤਰੱਯਾ ਦੇ ਦਰਬਾਰ ਵਿਚ ਤਿਰੁਮਲਦੇਵੀ ਨਾਂ ਦੀ ਇਕ ਔਰਤ ਸੀ ਜੋ ਉਸ ਦੇ ਦਰਬਾਰ ਦੀ ਇਕ ਰੀਡਰ ਸੀ । (ਕੁਝ ਇਤਿਹਾਸਕਾਰਾਂ ਦਾ ਮੱਤ ਹੈ ਕਿ ਉਹ ਉਸ ਦੀ ਪਤਨੀ ਸੀ) ਜਦ ਰਾਜੇ ਨੇ 1533 ਵਿਚ ਵਿੱਠਲ ਦੇ ਮੰਦਰ ਵਿਚ ਕੰਚਨਮੇਰੁ (ਸਵਰਨਮੇਰੁ) ਦਾ ਦਾਨ ਦਿੱਤਾ ਤਾਂ ਇਸੇ ਔਰਤ ਨੇ ਕੁਝ ਗੀਤਾਂ ਦੀ ਰਚਨਾ ਕੀਤੀ ਤੇ ਉਹਨਾਂ ਨੂੰ ਗਾਇਆ । ਉਹ 'ਵਰਦੀਬਕਾ–ਪਰਿਣਯ' ਦੀ ਲੇਖਿਕਾ ਵੀ ਹੈ ।

ਉਡੀਕ ਕਰਦੀਆਂ ਹਨ। ਕਿਹਾ ਜਾਂਦਾ ਹੈ ਕਿ ਉਸ ਕੋਲ ਜੱਜ ਤੇ ਨਜੂਮੀ ਵੀ ਹਨ ਅਤੇ ਪਹਿਰੇਦਾਰ ਵੀ ਹਨ ਜੋ ਰਾਤ ਭਰ ਮਹਿਲਾਂ ਤੇ ਪਹਿਰਾ ਦਿੰਦੇ ਹਨ, ਇਹ ਸਭ ਔਰਤਾਂ ਹਨ।

ਰਾਜਾ ਕੋਈ ਵੀ ਪੁਸ਼ਾਕ ਇਕ ਤੋਂ ਵਧੀਕ ਵਾਰੀ ਨਹੀਂ ਪਹਿਨਦਾ, ਅਤੇ ਜਦ ਉਹ ਇਹਨਾਂ ਨੂੰ ਲਾਹੁੰਦਾ ਹੈ ਤਾਂ ਤੁਰੰਤ ਡਿਊਟੀ ਤੇ ਹਾਜ਼ਰ ਕੁਝ ਅਫਸਰਾਂ ਨੂੰ ਦੇ ਦਿੰਦਾ ਹੈ। ਉਹ ਇਸ ਦਾ ਹਿਸਾਬ ਰਖਦੇ ਹਨ। ਇਹ ਕਪੜੇ ਕਿਸੇ ਨੂੰ ਨਹੀਂ ਦਿੱਤੇ ਜਾਂਦੇ। ਇਹ ਮਹਾਨ ਰਾਜ ਦੀ ਗੱਲ ਸਮਝੀ ਜਾਂਦੀ ਹੈ। ਉਸ ਦੇ ਕਪੜੇ ਸੋਨੇ ਦੀ ਕਢਾਈ ਵਾਲੇ ਬਹੁਤ ਵਧੀਆ ਮਾਲ ਦੇ ਬਣੇ ਰੇਸ਼ਮੀ ਕਪੜੇ (ਪਚੋਲੀਆਂ) ਹੁੰਦੇ ਹਨ ਜਿਨ੍ਹਾਂ ਵਿਚ ਹਰ ਕਪੜਾ ਦਸ ਪਰਦਾਉ ਮੁੱਲ ਦਾ ਹੈ। ਉਹ ਖਾਸ ਮੌਕਿਆਂ ਤੇ ਸਕਰਟਾਂ ਨਾਲ ਉਸੇ ਕਿਸਮ ਦੀਆਂ ਬਜੂਰੀਆਂ ਪਹਿਨਦੇ ਹਨ ਜੋ ਕੁੜਤੇ ਵਰਗੀ ਹੁੰਦੀ ਹੈ, ਅਤੇ ਸਿਰਾਂ ਉੱਤੇ ਉਹ ਖੀਨਖਾਬ ਦੀਆਂ ਟੋਪੀਆਂ ਪਾਉਂਦੇ ਹਨ ਜਿਨ੍ਹਾਂ ਨੂੰ ਉਹ ਕੁੱਲਾ[16] ਕਹਿੰਦੇ ਹਨ। ਇਹ ਇਕ ਲਗਭਗ ਵੀਹ ਕਰੂਜ਼ੇਡੋਜ਼ ਦੇ ਮੁੱਲ ਦੀ ਹੈ। ਜਦ ਇਹ ਰਾਜਾ ਇਕ ਵਾਰ ਇਸ ਨੂੰ ਲਾਹ ਲੈਂਦਾ ਹੈ ਤਾਂ ਮੁੜ ਕੇ ਸਿਰ ਤੇ ਨਹੀਂ ਰਖਦਾ।

ਇਸ ਰਾਜ ਵਿਚ ਦਿੱਤੀਆਂ ਜਾਣ ਵਾਲੀਆਂ ਸਜ਼ਾਵਾਂ ਇਸ ਤਰ੍ਹਾਂ ਹਨ : ਇਕ ਚੋਰ ਦੇ ਭਾਵੇਂ ਉਹ ਕੁਝ ਵੀ ਚੋਰੀ ਕਰੇ, ਕਿੰਨਾ ਘੱਟ ਕਰੇ, ਉਹ ਇਕਦਮ ਇਕ ਪੈਰ ਤੇ ਇਕ ਹੱਥ ਕੱਟ ਦਿੰਦੇ ਹਨ। ਜੇ ਚੋਰੀ ਬਹੁਤ ਵੱਡੀ ਹੁੰਦੀ ਹੈ ਤਾਂ ਉਸ ਦੀ ਠੋਡੀ ਹੇਠਾਂ ਇਕ ਹੁਕ ਪਾ ਕੇ ਉਸ ਨੂੰ ਗਲ ਫਾਂਸੀ ਦੇ ਦਿੱਤੀ ਜਾਂਦੀ ਹੈ। ਕਿਸੇ ਇੱਜ਼ਤਦਾਰ ਔਰਤ ਜਾਂ ਕਿਸੇ ਕੁਆਰੀ ਦੀ ਇੱਜ਼ਤ ਲੁੱਟਣ ਵਾਲੇ ਬੰਦੇ ਲਈ ਵੀ ਇਹੋ ਸਜ਼ਾ ਹੈ। ਜੇ ਉਹ ਕੋਈ ਹੋਰ ਅਜਿਹੀ ਹਿੰਸਾ ਕਰਦਾ ਹੈ ਉਸ ਦੀ ਸਜ਼ਾ ਵੀ ਇਸੇ ਤਰ੍ਹਾਂ ਦੀ ਹੁੰਦੀ ਹੈ। ਜੋ ਪਤਵੰਤੇ ਗ਼ੱਦਾਰ ਬਣ ਜਾਂਦੇ ਹਨ ਉਹਨਾਂ ਨੂੰ ਢਿੱਡ ਵਿਚ ਲੱਕੜੀ ਦਾ ਫੱਟਾ ਖੋਭ ਕੇ ਜ਼ਿੰਦਾ ਸੂਲੀ ਚਾੜ੍ਹ ਦਿੱਤਾ ਜਾਂਦਾ ਹੈ। ਨੀਵੇਂ ਤਬਕਿਆਂ ਦੇ ਲੋਕ ਭਾਵੇਂ ਕੋਈ ਵੀ ਗੁਨਾਹ ਕਰਨ ਉਹ ਸਰੇ ਬਾਜ਼ਾਰ ਉਹਨਾਂ ਦਾ ਸਿਰ ਕਲਮ ਕਰਨ ਦਾ ਹੁਕਮ ਦੇ ਦਿੰਦਾ ਹੈ। ਇਹੋ ਸਜ਼ਾ ਕਤਲ ਦੀ ਹੈ ਜੇਕਰ ਇਹ ਦਵੰਦ ਯੁੱਧ ਦਾ ਸਿੱਟਾ ਨਾ ਹੋਵੇ। ਦਵੰਦ ਯੁੱਧ ਕਰਨ ਵਾਲਿਆਂ ਨੂੰ ਮਹਾਨ ਸਨਮਾਨ ਦਿੱਤਾ ਜਾਂਦਾ ਹੈ, ਅਤੇ ਉਹ ਬਚੇ ਹੋਏ ਵਿਅਕਤੀ ਨੂੰ ਮਰਨ ਵਾਲੇ ਦੀ ਜਾਗੀਰ ਦੇ ਦਿੰਦੇ ਹਨ, ਪਰ ਪਹਿਲਾਂ ਮੰਤਰੀ ਤੋਂ ਆਗਿਆ ਲਏ ਬਿਨਾਂ, ਜੋ ਉਹ ਤੁਰੰਤ ਦੇ ਦਿੰਦਾ ਹੈ, ਕੋਈ ਦਵੰਦ ਨਹੀਂ ਕਰਦਾ। ਇਹ ਆਮ ਕਿਸਮ ਦੀਆਂ ਸਜ਼ਾਵਾਂ ਹਨ, ਸਗੋਂ

---

16. ਕੱਨੜ ਦਾ ਸ਼ਬਦ 'ਕੁਲਈ' ਹੈ ਜੋ ਇਕ ਕਿਸਮ ਦੀ ਟੋਪੀ ਹੁੰਦੀ ਹੈ, ਇਸ ਨੂੰ ਅੱਜ ਕੱਲ੍ਹ ਨਵੇਂ ਜੰਮੇ ਬੱਚੇ ਪਹਿਣਦੇ ਹਨ।

ਹੋਰ ਕਈ ਵਚਿੱਤਰ ਕਿਸਮ ਦੀਆਂ ਵੀ ਹਨ, ਕਿਉਂਕਿ ਜਦ ਰਾਜਾ ਚਾਹੇ ਤਾਂ ਉਹ ਕਿਸੇ ਨੂੰ ਹਾਥੀ ਮੂਹਰੇ ਸੁਟਵਾ ਦਿੰਦਾ ਹੈ ਤੇ ਉਹ ਉਸ ਦੇ ਟੁਕੜੇ ਟੁਕੜੇ ਕਰ ਦਿੰਦਾ ਹੈ। ਲੋਕੀਂ ਉਸ ਦੇ ਹੁਕਮ ਦੇ ਇਸ ਕਦਰ ਗ਼ੁਲਾਮ ਹਨ ਕਿ ਜੇ ਤੁਸੀਂ ਰਾਜੇ ਵਲੋਂ ਕਿਸੇ ਬੰਦੇ ਨੂੰ ਕਹੋ ਕਿ ਜਦ ਤਕ ਤੁਸੀਂ ਨਾ ਕਹੋ ਉਹ ਆਪਣੀ ਪਿੱਠ ਤੇ ਪੱਥਰ ਚੁੱਕ ਕੇ ਗਲੀ ਵਿਚ ਅਹਿੱਲ ਖਲੋਤਾ ਰਹੇ, ਉਹ ਇੰਜ ਵੀ ਕਰੇਗਾ।

ਰਾਜ ਵਿਚ ਜਾਣ ਵਾਲੇ ਰਾਜੇ ਦੇ ਕਰਮਚਾਰੀ ਇਹ ਹਨ : ਪਹਿਲਾ ਰਾਜ ਦਾ ਮੰਤਰੀ (regedor) ਹੈ, ਜੋ ਰਾਜ ਦਾ ਦੂਜਾ ਵਿਅਕਤੀ ਹੈ, ਫੇਰ ਰਾਜੇ ਦੀਆਂ ਆਪਣੀਆਂ ਜ਼ਮੀਨਾਂ[17] ਦੇ ਮੁਨਸ਼ੀਆਂ ਸਮੇਤ ਖ਼ਜ਼ਾਨਚੀ, ਮੁਖ ਖ਼ਜ਼ਾਨਚੀ, ਮਹਿਲਾਂ ਦੀ ਗਾਰਦ ਦਾ ਕਮਾਂਡਰ (O perteiro moor), ਜਵਾਹਰਾਤ ਦਾ ਖ਼ਜ਼ਾਨਚੀ, ਘੋੜਿਆਂ ਦਾ ਪ੍ਰਮੁਖ ਮਾਸਟਰ। ਰਾਜੇ ਕੋਲ ਆਪਣੀਆਂ ਆਮਦਨੀਆਂ ਦਾ ਕੋਈ ਕੰਟਰੋਲਰ ਜਾਂ ਹੋਰ ਅਫਸਰ ਨਹੀਂ ਹਨ, ਨਾ ਉਸ ਦੇ ਘਰ ਦੇ ਅਫਸਰ ਹਨ, ਸਗੋਂ ਉਸ ਦੇ ਰਾਜ ਦੇ ਕਪਤਾਨ ਹਨ, ਜਿਨ੍ਹਾਂ ਵਿਚੋਂ ਕੁਝ ਦਾ ਜ਼ਿਕਰ ਮੈਂ ਇਥੇ ਕਰਾਂਗਾ, ਅਤੇ ਉਹਨਾਂ ਨੂੰ ਹੋਣ ਵਾਲੀ ਆਮਦਨੀ ਅਤੇ ਜਿਸ ਪ੍ਰਦੇਸ਼ ਦੇ ਉਹ ਸਵਾਮੀ ਹਨ ਦਾ ਵੀ।

ਸਭ ਤੋਂ ਪਹਿਲਾਂ ਸਲਵਾਨਾਇਕ[18] ਹੈ, ਜੋ ਵਰਤਮਾਨ ਮੰਤਰੀ ਹੈ, ਉਸ ਨੂੰ ਗਿਆਰਾਂ ਲੱਖ ਸੋਨੇ ਦੇ ਪਰਦਾਉ ਦੀ ਆਮਦਨੀ ਹੈ। ਉਹ ਚਰਮ ਉਡਲ, ਨਾਗਪਟਾਉ[19], ਟਾਮਗੋਰ[20], ਬੋਮਗ੍ਰਿਨ[21], ਡਾਪਟ ਉ[22], ਤੁਗ਼ੁਲ[23] ਅਤੇ ਕਾਲਿਮ[24] ਦਾ ਸੁਆਮੀ ਹੈ, ਤੇ ਇਹ ਸਾਰੇ ਸ਼ਹਿਰ ਹਨ। ਇਹਨਾਂ ਸਾਰਿਆਂ ਦੇ ਪ੍ਰਦੇਸ਼ ਬਹੁਤ ਵੱਡੇ ਹਨ ਅਤੇ ਉਹ ਲੰਕਾ ਦੀ ਸੀਮਾ ਤੇ ਹਨ। ਇਸ ਪੈਸੇ ਵਿਚੋਂ ਉਸ ਨੇ ਇਕ ਤਿਹਾਈ ਰਾਜੇ ਨੂੰ ਦੇਣਾ ਹੁੰਦਾ ਹੈ, ਦੋ ਤਿਹਾਈ ਉਸ ਦੇ ਲਸ਼ਕਰੀਆਂ ਅਤੇ ਘੋੜਿਆਂ ਦੇ ਖਰਚਿਆਂ ਲਈ ਬਚ ਰਹਿੰਦਾ ਹੈ, ਜੋ ਉਸ ਨੇ ਰਾਜੇ ਲਈ ਰਖਣੇ ਹੀ ਹੁੰਦੇ ਹਨ ਅਰਥਾਤ ਤੀਹ ਹਜ਼ਾਰ ਪਿਆਦਾ ਫੌਜ, ਤਿੰਨ ਹਜ਼ਾਰ ਘੋੜੇ ਅਤੇ ਤੀਹ ਹਾਥੀ। ਇਸ

---

17. ਰਾਜੇ ਦੀ ਆਪਣੀ ਜ਼ਮੀਨ ਵੀ ਸੀ। ਕੁਝ ਪਾਂਪਿਲੀ, ਰਾਮਸਾਗਰ ਆਦਿ ਦੇ ਨੇੜੇ ਸੀ।
18. ਚੋਲਾ ਮੰਡਲ ਦਾ ਲਾਰਡ, ਸਾਲੁਵਨਾਇਕ।
19. ਨਾਗਪੱਟਣ
20. ਤੰਜੋਰ ਜਾਂ ਤੰਜਾਵੁਰ
21. ਬ੍ਰਹਮ ਗਿਰੀ (?)
22. ਦੇਵੀ ਪੱਟਣ ਜਾਂ ਤਿਰੁਪੱਤੀ (?)
23. ਤਿਰੁਕੋਇਲੂਰ
24. ਕੋਵਿਲਾ ਬਨਾਮ ਸ੍ਰੀਰੰਗਮ

ਫੌਜ ਦੇ ਖਰਚੇ ਕੱਢ ਕੇ ਜੋ ਬਾਕੀ ਬਚਦਾ ਹੈ ਉਹ ਉਸ ਨੂੰ ਮਿਲਦਾ ਹੈ। ਪਰੰਤੂ ਇਸ ਢੰਗ ਨਾਲ ਉਹ ਖਾਸੀ ਸੰਪਤੀ ਪਾ ਜਾਂਦਾ ਹੈ ਕਿਉਂਕਿ ਉਹ ਸਾਰੀ ਫੌਜ ਕਦੇ ਵੀ ਨਹੀਂ ਰਖਦਾ ਅਤੇ ਰਾਜਾ ਜਦ ਚਾਹੇ ਇਹਨਾਂ ਪਤਵੰਤਿਆਂ ਦੀਆਂ ਜਾਇਦਾਦਾਂ ਖੋਹ ਸਕਦਾ ਹੈ।

ਇਕ ਹੋਰ ਕਪਤਾਨ ਅਜਾਪਰਕਾਇਮੱਪਾ, ਜੋ ਕ੍ਰਿਸ਼ਨਾਰਾਉ ਦਾ ਮੰਤਰੀ ਸੀ, ਅੱਠ ਲੱਖ ਸੋਨੇ ਦੇ ਪਰਦਾਉ ਦੀ ਆਮਦਨੀ ਵਾਲਾ ਹੈ, ਅਤੇ ਹੁਦੋਗਰੀ[25] ਸ਼ਹਿਰ, ਕੋਡੋਵਿਮ ਸ਼ਹਿਰ[26] ਪੈਨਾਗੁੰਡਮ[27] ਸ਼ਹਿਰ ਅਤੇ ਸਿਦੌਤਾ ਕੋਡਗਰਲ ਦਾ ਲਾਰਡ ਹੈ। ਇਹ ਸਭ ਵੱਡੇ ਨਗਰ ਉੜੀਸਾ ਰਾਜ ਦੀ ਸੀਮਾ ਨਾਲ ਲੱਗਦੇ ਹਨ, ਅਤੇ ਕੁਝ ਕੰਨਿਆਕੁਮਾਰੀ ਨਾਲ (cabo de Comary)। ਇਹ ਜ਼ਮੀਨ ਕ੍ਰਿਸ਼ਨਾਰਾਉ ਨੇ ਉਸ ਨੂੰ ਉਦੋਂ ਦਿੱਤੀ ਜਦ ਉਸ ਨੂੰ ਮੰਤਰੀ ਬਣਾਇਆ ਗਿਆ ਅਤੇ ਪਹਿਲੇ ਮੰਤਰੀ ਸਲਵਾਟਿਨਿਕਾ ਦੀਆਂ ਅੱਖਾਂ ਕੱਢੀਆਂ ਗਈਆਂ ਜੋ ਉਹਨਾਂ ਦਾ ਕਪਤਾਨ ਵੀ ਸੀ। ਉਸ ਜ਼ਿੰਮੇ ਪੱਚੀ ਹਜ਼ਾਰ ਪਿਆਦਾ ਫੌਜ, ਪੰਦਰਾਂ ਸੌ ਘੋੜੇ ਅਤੇ ਚਾਲ੍ਹੀ ਹਾਥੀ ਰੱਖਣਾ ਹੈ ਅਤੇ ਉਹ ਹਰ ਵਰ੍ਹੇ ਰਾਜੇ ਨੂੰ ਤਿੰਨ ਲੱਖ ਪਰਦਾਉ ਦਿੰਦਾ ਹੈ।

ਇਕ ਹੋਰ ਕਪਤਾਨ ਗਾਪਨਾਇਕ[28] ਰੋਸਿਲ[29] ਟਿਪਰ, ਟਿਕਾਲੋ[30] ਅਤੇ ਬਿਗੋਲਮ[31] ਦੀਆਂ ਜ਼ਮੀਨਾਂ ਦਾ ਸਵਾਮੀ ਹੈ। ਇਹ ਜ਼ਮੀਨ ਯਦਲਕਾਓ ਦੀ ਸੀਮਾ ਦੇ ਨਾਲੋ ਨਾਲ ਚਲਦੀ ਹੈ, ਅਤੇ ਇਹਨਾਂ ਸਾਰੀਆਂ ਵਿਚ ਕਣਕ ਤੇ ਅਨਾਜ, ਡੰਗਰ ਅਤੇ ਬੱਕਰੀਆਂ, ਜਿੰਜਲੀ (Gingelly) ਅਤੇ ਕਪਾਹ ਬਹੁਤ ਹੁੰਦੀ ਹੈ। ਇਸ ਕਪਾਹ ਦਾ ਬਹੁਤ ਵਧੀਆ ਕਪੜਾ ਬਣਾਇਆ ਜਾਂਦਾ ਹੈ, ਸਾਰਾ ਕਪੜਾ ਇਸੇ ਤੋਂ ਬਣਦਾ ਹੈ। ਇਹਨਾਂ ਸਾਰੇ ਇਲਾਕਿਆਂ ਤੋਂ ਉਸ ਦੀ ਆਮਦਨੀ ਛੇ ਲੱਖ ਪਰਦਾਉ ਹੈ, ਅਤੇ ਉਸ ਦੇ ਜ਼ਿੰਮੇ ਢਾਈ ਹਜ਼ਾਰ ਘੋੜੇ, ਵੀਹ ਹਜ਼ਾਰ ਪਿਆਦੇ, ਵੀਹ ਹਾਥੀ ਦੇਣੇ ਮਿਥੇ ਹੋਏ ਹਨ। ਉਹ ਰਾਜੇ ਨੂੰ ਹਰ ਵਰ੍ਹੇ ਡੇਢ ਲੱਖ ਪਰਦਾਉ ਪ੍ਰਦਾਨ ਕਰਦਾ ਹੈ।

ਇਕ ਹੋਰ ਕਪਤਾਨ ਲੈਪਨਾਇਕ[32] ਨਾਂ ਦਾ ਹੈ, ਜੋ ਬਿਮਗਾਪੋਰ ਦਾ ਲਾਰਡ ਹੈ,

---

25. ਉਦੈਗਿਰੀ
26. ਕੋਂਡਾਵਿਦੂ
27. ਪਨੂਗੋਂਡੇ
28. ਗੋਪਨਾਇਕ ਬਾਗਲਕੋਟ ਹੈ।
29. ਰੱਤੀਹੱਲੀ (?)
30. ਟਕਲੀ (?)
31. ਬਾਗਲਕੋਟ ਜਾਂ ਬਗਲਾਕੋਟ
32. ਯੇਲੱਪਾਨਾਇਕ, ਜੋ ਬੰਕਾਪੁਰਾ ਦਾ ਲਾਰਡ ਸੀ।

ਇਹ ਜ਼ਮੀਨ ਬੀਜਾਂ ਅਤੇ ਪਸ਼ੂ ਪਾਲਣ ਲਈ ਬਹੁਤ ਅਮੀਰ ਹੈ ਅਤੇ ਇਸ ਦੀ ਆਮਦਨੀ ਤਿੰਨ ਲੱਖ ਪਰਦਾਉ ਹੈ। ਇਸ ਦੇ ਜ਼ਿੰਮੇ ਬਾਰ੍ਹਾਂ ਸੌ ਘੋੜੇ, ਵੀਹ ਹਜ਼ਾਰ ਪਿਆਦੇ ਅਤੇ ਅਠਾਈ ਹਾਥੀ ਦੇਣੇ ਲੱਗੇ ਹਨ। ਉਹ ਹਰ ਵਰ੍ਹੇ ਰਾਜੇ ਨੂੰ ਅੱਸੀ ਹਜ਼ਾਰ ਪਰਦਾਉ ਦਿੰਦਾ ਹੈ।

ਜਵਾਹਰਾਤ ਦਾ ਖ਼ਜ਼ਾਨਚੀ ਨਰਵਰਾ[33] ਹੈ ਜੋ ਉਂਡੇਗੇਮਾ[34] ਦੇ ਨਵੇਂ ਸ਼ਹਿਰ ਦਾ ਕਪਤਾਨ ਹੈ, ਅਤੇ ਡਿਗੂਟੀ ਸ਼ਹਿਰ ਦਰਗੁਮ[35] ਅਤੇ ਅੰਤਰਮ[36] ਅਤੇ ਬਿਸਨਾਗ ਦੀਆਂ ਜ਼ਮੀਨਾਂ ਦੇ ਨਾਲ ਲਗਦੀਆਂ ਹੋਰ ਜ਼ਮੀਨਾਂ ਦਾ ਸੁਆਮੀ ਹੈ, ਇਹ ਸਭ ਮੈਦਾਨ ਹਨ।

ਰਾਜੇ ਦਾ ਮਾਰਸ਼ਲ ਚਿਨਾਪਾਨਾਇਕ ਨਾਂ ਦਾ ਕਪਤਾਨ ਕੋਚੀਮ ਦੀ ਧੁਰ ਅੰਦਰਵਰਤੀ ਦਿਸ਼ਾ ਵਿਚ ਕਲਾਲੀ[37] ਦੀ ਜ਼ਮੀਨ ਦਾ ਅਤੇ ਹੋਰ ਵੀ ਕਈ ਜ਼ਮੀਨਾਂ ਦਾ ਸੁਆਮੀ ਹੈ ਜਿਸ ਤੋਂ ਉਸ ਨੂੰ ਤਿੰਨ ਲੱਖ ਪਰਦਾਉ ਦੀ ਆਮਦਨੀ ਹੁੰਦੀ ਹੈ। ਉਹ ਹਰ ਵਰ੍ਹੇ ਰਾਜੇ ਨੂੰ ਇਕ ਲੱਖ ਪਰਦਾਉ ਦਿੰਦਾ ਹੈ ਤੇ ਅੱਠ ਸੋ ਘੋੜੇ, ਤਿੰਨ ਹਜ਼ਾਰ ਪਿਆਦਿਆਂ ਦੀ ਸੇਵਾ ਨਿਭਾਉਂਦਾ ਹੈ।

ਕ੍ਰਿਸ਼ਣੱਪਾਨਾਇਕ ਇਕ ਬਹੁਤ ਵੱਡੇ ਸ਼ਹਿਰ ਆਉਸਲ[38] ਅਤੇ ਹੋਰ ਪਿੰਡਾਂ ਦਾ ਸੁਆਮੀ ਹੈ ਜਿਨ੍ਹਾਂ ਦੇ ਨਾਂ ਏਨੇ ਔਖੇ ਹਨ ਕਿ ਮੈਂ ਇਥੇ ਲਿਖ ਨਹੀਂ ਸਕਦਾ। ਇਹ ਜ਼ਮੀਨ ਉਸ ਨੂੰ ਹਰ ਵਰ੍ਹੇ ਵੀਹ ਹਜ਼ਾਰ ਪਰਦਾਉ ਦੀ ਆਮਦਨੀ ਦਿੰਦੀ ਹੈ, ਅਤੇ ਉਹ ਰਾਜੇ ਨੂੰ ਸੱਤ ਹਜ਼ਾਰ ਪਰਦਾਉ ਸਾਲਾਨਾ ਮਾਲੀਆ ਅਦਾ ਕਰਦਾ ਹੈ। ਪੰਜ ਸੌ ਘੋੜਿਆਂ ਅਤੇ ਸੱਤ ਸੌ ਪਿਆਦਿਆਂ ਦੀ ਸੇਵਾ ਨਿਭਾਉਂਦਾ ਹੈ।

ਸਮੁੰਦਰੀ ਤਟ ਨਾਲ ਮਮਗਲੋਰ ਦੀ ਸੀਮਾ ਤੇ ਪੈਂਦੇ ਬੇਦਿਆਲ ਪ੍ਰਦੇਸ਼ ਦਾ ਕਪਤਾਨ ਬਾਜਾਪਾਨਾਰਕੇ[39] ਹੈ। ਉਹ ਗਿਆਨਾ (Guiana) ਦਾ ਵੀ ਸੁਆਮੀ ਹੈ। ਇਸ ਦੇਸ਼ ਵਿਚ ਮਿਰਚ, ਗੰਨਾ ਅਤੇ (ਪਟਸਨ ਦਾ) ਕਪੜਾ, ਅਤੇ ਚੌਲ ਬਹੁਤ ਹੈ। ਇਥੇ ਕਣਕ ਨਹੀਂ ਹੈ, ਨਾ ਹੀ ਦੂਜਾ ਕਪੜਾ ਹੈ, ਅਤੇ ਇਹ ਮੋਮ ਦਾ ਘਰ ਹੈ।

---

33. ਅਚਯੁਤਰੱਯਾ ਵਲੋਂ ਉਸਾਰਿਆ ਨਵਾਂ ਉਪ-ਨਗਰ ਵਰਾਦਜੰਮਣਪੱਤਣ ਦਾ ਕਪਤਾਨ ਨਰਹਰੀ।
34. ਦੁਰਗਾਵਤੀ (?)
35. ਦਾਰੋਜੀ
36. ਹਾਸਪੇਟ ਨੇੜੇ ਅੰਤਾਪੁਰ।
37. ਕਲਾਲੇ ਜਾਂ ਕੋਲਾਲਾ (ਕੋਲਾਰ-?) ਕੋਚੀਨ ਵਲ ਕੋਲਾਲੇ (?)
38. ਹੋਸਲਾ ਦੇਸ਼ ਦਾ ਸੁਆਮੀ ਕ੍ਰਿਸ਼ਣੱਪਾਨਾਇਕ।
39. ਆਧੁਨਿਕ ਕਦੂਰ ਜ਼ਿਲ੍ਹੇ ਦਾ ਬੁਦੀਹਲਸੀਮਾ, ਜਿਸ ਦਾ ਪ੍ਰਸ਼ਾਸਕ ਬਾਚੱਪਾਨਾਇਕ ਸੀ।

ਉਸ ਦੀ ਸਾਲਾਨਾ ਆਮਦਨੀ ਤਿੰਨ ਲੱਖ ਪਰਦਾਉ ਹੈ ਅਤੇ ਉਸ ਦੇ ਜ਼ਿੰਮੇ ਅੱਠ ਸੌ ਘੋੜਿਆਂ, ਦਸ ਹਜ਼ਾਰ ਪਿਆਦਿਆਂ ਅਤੇ ਪੰਦਰਾਂ ਹਾਥੀਆਂ ਦੀ ਸੇਵਾ ਲੱਗੀ ਹੈ । ਉਹ ਰਾਜੇ ਨੂੰ ਦਸ ਹਜ਼ਾਰ ਪਰਦਾਉ ਅਦਾ ਕਰਦਾ ਹੈ ।

ਮੱਲਪਾਨਾਰਕੇ, ਜੋ ਰਾਜਾ ਕ੍ਰਿਸ਼ਨਾਰਾਉ ਦਾ ਪ੍ਰਮੁਖ ਘੋੜਾ ਮਾਸਟਰ ਸੀ, ਅਵਾਲੀ[40] ਦੇਸ਼ ਦਾ ਸੁਆਮੀ ਹੈ ਜੋ ਕਾਲੇਕੂ ਦੇ ਅੰਦਰਵਰਤੀ ਹੈ । ਇਸ ਧਰਤੀ ਵਿਚ ਲੋਹਾ, ਰੂਈ, ਚੌਲ, ਬੱਕਰੀਆਂ, ਭੇਡਾਂ, ਗਊਆਂ ਅਤੇ ਮੱਝਾਂ ਬਹੁਤ ਹੁੰਦੀਆਂ ਹਨ । ਉਸ ਦੀ ਪੰਦਰਾਂ ਹਜ਼ਾਰ ਪਰਦਾਉ ਦੀ ਆਮਦਨੀ ਹੈ । ਉਸ ਦੇ ਜ਼ਿੰਮੇ ਚਾਰ ਸੌ ਘੋੜਿਆਂ, ਛੇ ਹਜ਼ਾਰ ਪਿਆਦਿਆਂ ਦੀ ਸੇਵਾ ਲੱਗੀ ਹੈ, ਅਤੇ ਉਹ ਰਾਜੇ ਨੂੰ ਹਰ ਵਰ੍ਹੇ ਪੰਜ ਹਜ਼ਾਰ ਪਰਦਾਉ ਦਿੰਦਾ ਹੈ ।

ਇਕ ਹੋਰ ਕਪਤਾਨ ਅਡੱਪਾਨਾਇਕ[41] ਹੈ ਜੋ ਰਾਜੇ ਦਾ ਮੁਖ ਸਲਾਹਕਾਰ ਹੈ । ਉਹ ਗੋਟ ਦੇਸ਼ ਦਾ ਸੁਆਮੀ ਹੈ ਜਿਥੋਂ ਹੀਰੇ ਆਉਂਦੇ ਹਨ । ਉਸ ਕੋਲ ਹੋਰ ਵੀ ਕਈ ਪ੍ਰਦੇਸ਼ ਹਨ ਜਿਨ੍ਹਾਂ ਤੋਂ ਤਿੰਨ ਲੱਖ ਸੋਨ-ਪਰਦਾਉ ਦੀ ਆਮਦਨੀ ਹੁੰਦੀ ਹੈ । ਕੀਮਤੀ ਪੱਥਰ ਇਸ ਵਿਚ ਸ਼ਾਮਲ ਨਹੀਂ ਹਨ ਜੋ ਆਪਣੇ ਆਪ ਵਿਚ ਇਕ ਆਮਦਨੀ ਹੈ । ਉਹ ਹਰ ਵਰ੍ਹੇ ਰਾਜੇ ਨੂੰ ਚਾਲ੍ਹੀ ਹਜ਼ਾਰ ਪਰਦਾਉ ਅਦਾ ਕਰਦਾ ਹੈ । ਇਹ ਵੀ ਸ਼ਰਤ ਹੈ ਕਿ ਉਹ ਸਾਰੇ ਹੀਰੇ ਜਿਹੜੇ ਵੀਹ ਮੰਗਲੀਨ (mangelins) ਤੋਂ ਵਧ ਭਾਰ ਦੇ ਹਨ ਰਾਜੇ ਨੂੰ ਉਸ ਦੇ ਖ਼ਜ਼ਾਨੇ ਲਈ ਦਿੱਤੇ ਜਾਣਗੇ । ਉਸ ਦੇ ਜ਼ਿੰਮੇ ਅੱਠ ਹਜ਼ਾਰ ਪਿਆਦਿਆਂ, ਅੱਠ ਸੌ ਘੋੜਿਆਂ ਅਤੇ ਤੀਹ ਹਾਥੀਆਂ ਦੀ ਸੇਵਾ ਹੈ, ਅਤੇ ਉਹ ਰਾਜੇ ਨੂੰ ਇਕ ਲੱਖ ਪਰਦਾਉ ਸਾਲਾਨਾ ਅਦਾ ਕਰਦਾ ਹੈ ।

ਇਕ ਹੋਰ ਬਾਜੱਪਾਨਾਇਕ ਮਮਡੋਗੂਲ[42] ਦਾ ਕਪਤਾਨ ਹੈ, ਜੋ ਯਦਲਕਾਓ ਦਾ ਕਿਲ੍ਹਾ ਸੀ, ਅਤੇ ਕ੍ਰਿਸ਼ਨਾਰਾਉ ਨੇ ਉਦੋਂ ਜਿੱਤਿਆ ਸੀ ਜਦ ਉਸ ਨੇ ਰਾਚੋਲ ਫਤਹਿ ਕੀਤਾ ਸੀ, ਜੋ ਉਸ ਦੀ ਸੀਮਾ ਸੀ । ਹੋਰ ਪ੍ਰਦੇਸ਼ ਸਮੇਤ ਮਮਡੋਗੂਲ ਦਾ ਇਹ ਕਿਲ੍ਹਾ ਉਸ ਨੂੰ ਚਾਰ ਲੱਖ ਪਰਦਾਉ ਦੀ ਆਮਦਨ ਦਿੰਦਾ ਹੈ ਅਤੇ ਉਹ ਇਕ ਹਜ਼ਾਰ ਘੋੜ-ਸਵਾਰ, ਦਸ ਹਜ਼ਾਰ ਪਿਆਦੇ ਤੇ ਪੰਜਾਹ ਹਾਥੀਆਂ ਦੀ ਸੇਵਾ ਨਿਭਾਉਂਦਾ ਹੈ, ਅਤੇ ਰਾਜੇ ਨੂੰ ਡੇਢ ਲੱਖ ਸਾਲਾਨਾ ਅਦਾ ਕਰਦਾ ਹੈ ।

ਇੰਜ ਬਿਸਨਾਗ ਰਾਜ ਦੇ ਸੌ ਤੋਂ ਵਧ ਕਪਤਾਨਾਂ ਵਿਚ, ਜੋ ਸਾਰੇ ਦੇ ਸਾਰੇ ਗੰਵਾਰ/ਕਾਫਿਰ ਹਨ, ਵੰਡਿਆ ਹੋਇਆ ਸੀ ਅਤੇ ਦੱਸੇ ਅਨੁਸਾਰ ਜ਼ਮੀਨਾਂ ਤੇ ਆਮਦਨਾਂ

---

40. ਸੋਰਾਬ ਵਿਚ ਅਵਾਲੀ (?)
41. ਅਡੱਪਾਨਾਇਕ ਗ਼ਲਤੀ ਨਾਲ ਪੰਡਯੱਪਾਨਾਇਕ ਲਈ ਵਰਤਿਆ ਗਿਆ ਹੋਵੇਗਾ, ਜੋ ਉਪਰਲੇ ਤੇ ਨਿਚਲੇ ਘਾਟ ਖੇਤਰ ਤੇ ਰਾਜ ਕਰਦਾ ਸੀ ।
42. ਮੁਦਗਲ ਕਿਲ੍ਹਾ

ਵਾਲੇ ਹੋਣ ਸਦਕਾ ਰਾਜਾ ਉਹਨਾਂ ਲਈ ਫੌਜਾਂ ਨਿਸ਼ਚਿਤ ਕਰਦਾ ਹੈ ਜਿਨ੍ਹਾਂ ਨੂੰ ਮਜਬੂਰ ਹੋ ਕੇ ਉਹ ਰੱਖਦੇ ਹੀ ਹਨ ਅਤੇ ਉਹ ਉਸ ਨੂੰ ਹਰ ਮਹੀਨੇ ਅਤੇ ਸਤੰਬਰ ਦੇ ਪਹਿਲੇ ਨੌਂ ਦਿਨਾਂ ਵਿਚ ਕਿੰਨਾ ਹੀ ਮਾਲੀਆ ਅਦਾ ਕਰਦੇ ਹਨ। ਉਹ ਉਹਨਾਂ ਨੂੰ ਕੋਈ ਰਸੀਦਾਂ ਨਹੀਂ ਦਿੰਦੇ, ਕੇਵਲ ਜੇ ਉਹ ਅਦਾਇਗੀ ਨਾ ਕਰਨ ਤਾਂ ਉਹਨਾਂ ਦੀ ਚੰਗੀ ਭੁਗਤ ਸੁਆਰੀ ਜਾਂਦੀ ਹੈ ਤੇ ਤਬਾਹ ਕਰ ਦਿੱਤੇ ਜਾਂਦੇ ਹਨ। ਉਹਨਾਂ ਦੀ ਜਾਇਦਾਦ ਕੁਰਕ ਕਰ ਲਈ ਜਾਂਦੀ ਹੈ। ਇਸ ਰਾਜ ਦੇ ਸਾਰੇ ਕਪਤਾਨ ਡੋਲੀਆਂ ਤੇ ਪਾਲਕੀਆਂ ਦਾ ਇਸਤੇਮਾਲ ਕਰਦੇ ਹਨ। ਇਹ ਮੰਜਿਆਂ ਵਰਗੀਆਂ ਹੁੰਦੀਆਂ ਹਨ ਅਤੇ ਮਨੁੱਖ ਇਹਨਾਂ ਨੂੰ ਮੋਢਿਆਂ ਤੇ ਚੁੱਕਦੇ ਹਨ। ਸਭ ਤੋਂ ਉੱਚੇ ਪਦ ਵਾਲੇ ਘੋੜ ਸਵਾਰਾਂ ਨੂੰ ਛੱਡ ਕੇ ਕਿਸੇ ਨੂੰ ਵੀ ਇਹਨਾਂ ਡੋਲੀਆਂ ਦੀ ਵਰਤੋਂ ਕਰਨ ਦੀ ਆਗਿਆ ਨਹੀਂ ਹੈ, ਅਤੇ ਕਪਤਾਨ ਤੇ ਪ੍ਰਮੁਖ ਵਿਅਕਤੀ ਪਾਲਕੀਆਂ ਇਸਤੇਮਾਲ ਕਰਦੇ ਹਨ। ਰਾਜੇ ਦੇ ਦਰਬਾਰ ਵਿਚ ਵੀਹ ਹਜ਼ਾਰ ਡੋਲੀਆਂ ਤੇ ਪਾਲਕੀਆਂ ਹਮੇਸ਼ਾ ਹੁੰਦੀਆਂ ਹਨ।

ਬਿਸਨਾਗ ਰਾਜ ਨਾਲ ਸੰਬੰਧਿਤ ਇਹ ਮਾਮਲੇ (ਅਰਥਾਤ ਇਸ ਦੀ ਸੱਤਾ ਤੇ ਵਡੱਪਣ) ਭਾਵੇਂ ਤੁਹਾਨੂੰ ਲੱਗਣਗੇ ਕਿ ਮੈਂ ਅਤਿਕਥਨੀ ਕੀਤੀ ਹੈ, ਤਾਂ ਵੀ ਇਸ ਦੇਸ਼ ਦੇ ਲੋਕ ਅਤੀਤ ਕਾਲ ਦੇ ਇਹਨਾਂ ਮਾਮਲਿਆਂ ਨੂੰ ਹੋਰ ਵੀ ਵਧੇਰੇ ਉਲੇਖਯੋਗ ਅਤੇ ਹੁਣ ਨਾਲੋਂ ਵਡੇਰੇ ਕਰਕੇ ਜਾਣਨ ਦੇ ਇੱਛਕ ਹਨ।

ਇਸ ਬਿਸਨਾਗ ਨਗਰ ਵਿਚ ਇਥੋਂ ਦੇ ਨਿਵਾਸੀਆਂ ਦੀ ਇਕ ਸ੍ਰੇਣੀ ਅਰਥਾਤ ਬ੍ਰਾਹਮਣ ਹੈ ਜੋ ਵਾਹ ਲੱਗਦਿਆਂ ਕਿਸੇ ਜੀਵਤ ਚੀਜ਼ ਨੂੰ ਕਦੇ ਮਾਰਦੇ ਜਾਂ ਖਾਂਦੇ ਨਹੀਂ ਹਨ, ਅਤੇ ਇਹਨਾਂ ਵਿਚ ਰਹਿਣ ਵਾਲੇ ਸਰਵੋਤਮ ਪ੍ਰਾਣੀ ਹਨ। ਵਪਾਰ ਦੇ ਮਾਮਲੇ ਵਿਚ ਉਹ ਬਹੁਤ ਈਮਾਨਦਾਰ, ਬਹੁਤ ਤੀਖਣ ਅਤੇ ਬਹੁਤ ਪ੍ਰਤਿਭਾਸ਼ਾਲੀ, ਹਿਸਾਬ ਦੇ ਪੱਕੇ, ਪਤਲੇ ਅਤੇ ਸੁਡੌਲ ਪ੍ਰਾਣੀ ਹਨ, ਪਰ ਸਖਤ ਮਿਹਨਤ ਦੇ ਯੋਗ ਨਹੀਂ। ਇਹਨਾਂ ਰਾਹੀਂ ਅਤੇ ਇਹਨਾਂ ਵਲੋਂ ਲਈਆਂ ਜ਼ਿੰਮੇਵਾਰੀਆਂ ਕਾਰਨ ਰਾਜ ਚਲਾਇਆ ਜਾਂਦਾ ਹੈ। ਉਹਨਾਂ ਦਾ ਵਿਸ਼ਵਾਸ ਹੈ ਕਿ ਤਿੰਨ ਦੇਵਤੇ ਅਤੇ ਕੇਵਲ ਇਕ ਪ੍ਰਭੂ ਹੈ। ਉਹ ਤਿੰਨ ਦੇਵਾਂ ਨੂੰ ਤ੍ਰਿਯੰਬਕ[43] ਕਹਿੰਦੇ ਹਨ। ਇਕ ਹੋਰ ਸ੍ਰੇਣੀ ਹੈ ਜੋ ਕੱਨੜ ਹਨ, ਜਿਨ੍ਹਾਂ ਦੇ ਮੰਦਰਾਂ ਅੰਦਰ ਬਾਂਦਰਾਂ, ਗਾਈਆਂ ਅਤੇ ਮੱਝਾਂ ਤੇ ਭੂਤ ਪ੍ਰੇਤਾਂ ਦੀਆਂ ਮੂਰਤਾਂ ਹਨ, ਜਿਨ੍ਹਾਂ ਨੂੰ ਉਹ ਬਹੁਤ ਮਾਨ ਦਿੰਦੇ ਹਨ। ਜਿਨ੍ਹਾਂ ਦੇਵਤਿਆਂ ਅਤੇ ਬਾਂਦਰਾਂ ਦੀ ਉਹ ਪੂਜਾ ਕਰਦੇ ਹਨ, ਉਹ ਕਹਿੰਦੇ ਹਨ ਕਿ ਪਹਿਲੇ

---

43. ਤ੍ਰਿਯੰਬਕ ਪੁਰਤਗਾਲੀ ਪਾਠ ਵਿਚ ਅਸੀਂ 'canaras' ਪੜ੍ਹਦੇ ਹਾਂ, ਜੋ 'ਕੱਨੜ' ਲਈ ਹੈ। ਦੱਖਣੀ ਕਰਨਾਟਕ ਵਿਚ ਲੋਕ ਭੂਤਾਂ ਅਤੇ ਮੱਝਾਂ ਆਦਿ ਦੀ ਪੂਜਾ ਕਰਦੇ ਹਨ। ਕਪਿਰਾਜ ਹਨੂਮਾਨ ਸਾਰੇ ਕਰਨਾਟਕ ਅੰਦਰ ਸਾਂਝਾ ਹੈ।

ਵਕਤਾਂ ਵਿਚ ਇਹ ਸਾਰੀ ਧਰਤੀ ਇਹਨਾਂ ਬਾਂਦਰਾਂ[44] ਦੀ ਸੀ, ਅਤੇ ਕਿ ਉਹਨਾਂ ਦਿਨਾਂ ਵਿਚ ਉਹ ਬੋਲ ਸਕਦੇ ਸਨ। ਉਹਨਾਂ ਦੀਆਂ ਬਹਾਦਰੀ ਦੀਆਂ ਕਹਾਣੀਆਂ ਅਤੇ ਉਹਨਾਂ ਦੇ ਦੇਵਤਿਆਂ ਬਾਰੇ ਬਹੁਤ ਸਾਰੀਆਂ ਮੂਰਖਤਾ ਭਰੀਆਂ ਕਹਾਣੀਆਂ ਨਾਲ ਪੁਸਤਕਾਂ ਭਰੀਆਂ ਪਈਆਂ ਹਨ, ਇਹੋ ਜਿਹੀਆਂ ਕਿ ਇਨਸਾਨਾਂ ਲਈ ਇਹਨਾਂ ਤੇ ਵਿਸ਼ਵਾਸ ਕਰਨਾ ਦਲੀਲ ਦੀ ਪੱਧਰ ਤੇ ਪੂਰਾ ਨਹੀਂ ਉਤਰਦਾ। ਪਰ ਇਸੇ ਕਾਰਨ ਨਾ ਹੀ ਬਿਸਨਾਗ ਰਾਜ ਅੰਦਰ ਨਾ ਹੀ ਕਾਫਰਾਂ ਦੇ ਇਸ ਸਾਰੇ ਦੇਸ਼ ਅੰਦਰ ਬਾਂਦਰਾਂ ਨੂੰ ਮਾਰਿਆ ਜਾਂਦਾ ਹੈ, ਅਤੇ ਇਸ ਦੇਸ਼ ਵਿਚ ਇਹ ਏਨੇ ਹਨ ਕਿ ਸਾਰੇ ਪਹਾੜ ਭਰੇ ਪਏ ਹਨ। ਮਨੁੱਖਾਂ ਦੀ ਇਕ ਹੋਰ ਸ਼੍ਰੇਣੀ ਹੈ ਜਿਸ ਨੂੰ ਤੈਲੰਗਲ ਕਿਹਾ ਜਾਂਦਾ ਹੈ। ਜਦ ਇਹ ਮਰਦੇ ਹਨ ਤਾਂ ਉਹਨਾਂ ਦੀਆਂ ਪਤਨੀਆਂ ਉਹਨਾਂ ਨਾਲ ਜ਼ਿੰਦਾ ਦਫਨਾ ਦਿੱਤੀਆਂ ਜਾਂਦੀਆਂ ਹਨ।

ਬਿਸਨਾਗ ਦਾ ਰਾਜਾ ਇਕ ਬ੍ਰਾਹਮਣ[45] ਹੈ। ਹਰ ਰੋਜ਼ ਉਹ ਇਕ ਬ੍ਰਾਹਮਣ ਤੋਂ ਉਪਦੇਸ਼ ਗ੍ਰਹਿਣ ਕਰਦਾ ਹੈ ਜੋ ਅਣਵਿਆਹਿਆ ਹੈ, ਨਾ ਹੀ ਉਸ ਨੇ ਕਦੇ ਇਸਤਰੀ ਦਾ ਸਪਰਸ਼ ਕੀਤਾ ਹੈ। ਉਹ ਆਪਣੇ ਉਪਦੇਸ਼ਾਂ ਵਿਚ ਪਰਮਾਤਮਾ ਦੇ ਆਦੇਸ਼ਾਂ ਦਾ ਪਾਲਣ ਕਰਨਾ ਦੱਸਦਾ ਹੈ। ਕਹਿਣ ਦਾ ਮਤਲਬ ਹੈ ਕਿ ਸਾਨੂੰ ਕਿਸੇ ਵੀ ਪ੍ਰਾਣੀ ਦੀ ਹੱਤਿਆ ਨਹੀਂ ਕਰਨੀ ਚਾਹੀਦੀ, ਨਾ ਹੀ ਕਿਸੇ ਹੋਰ ਦੀ ਵਸਤ ਲੈਣੀ ਚਾਹੀਦੀ

---

44. ਰਾਮਾਇਣ ਵਿਚ ਅਸੀਂ ਪੜ੍ਹਦੇ ਹਾਂ ਕਿ ਕਿਸ਼ਕਿੰਧਾ ਤੁੰਗਭੱਦਰਾ ਦੇ ਤਟ ਤੇ ਸੀ, ਅਤੇ ਇਥੇ ਹੀ ਰਾਮ ਜੀ ਹਨੂਮਾਨ ਨੂੰ ਮਿਲੇ ਅਤੇ ਇਥੇ ਹੀ ਰਾਮ ਨੇ ਰੁੱਖਾਂ ਓਹਲੇ ਛਿਪ ਕੇ ਬਾਲੀ ਦੀ ਹੱਤਿਆ ਕੀਤੀ। ਕਿਸ਼ਕਿੰਧਾ ਬਾਂਦਰਾਂ ਦੀ ਸੀ ਅਤੇ ਅੱਜ ਵੀ ਕੁਝ ਕੰਧਾਂ ਦਿਖਾਈਆਂ ਜਾਂਦੀਆਂ ਹਨ। ਉਹ ਦੱਸਦੇ ਹਨ ਕਿ ਇਹ ਸੁਗ੍ਰੀਵ ਦੇ ਵੇਲੇ ਬਾਂਦਰਾਂ ਨੇ ਬਣਾਈਆਂ ਸਨ। ਹੰਪੀ ਨੇੜੇ ਲੋਕੀਂ ਇਕ ਥਾਂ ਦਿਖਾਉਂਦੇ ਤੇ ਦੱਸਦੇ ਹਨ ਕਿ ਇਥੇ ਬਾਲੀ ਭੰਡਾਰਾ ਹੈ, ਪਰ ਇਥੇ ਕੋਈ ਨਾ ਜਾਵੇ ਅਤੇ ਜੇ ਕੋਈ ਜਾਣ ਤੇ ਇਸ ਤੇ ਕਬਜ਼ਾ ਕਰਨ ਦਾ ਯਤਨ ਕਰਦਾ ਹੈ ਉਹ ਅੰਨ੍ਹਾਂ ਹੋ ਜਾਂਦਾ ਹੈ। ਹੰਪੀ ਨੇੜੇ ਅਧ ਜਲੇ ਪਹਾੜ ਹਨ ਅਤੇ ਉਹ ਇਹਨਾਂ ਨੂੰ ਬਾਲੀ ਦੀਆਂ ਹੱਡੀਆਂ ਕਹਿੰਦੇ ਹਨ। ਅਨੇਗੋਂਡੀ ਤੋਂ ਡੇਢ ਮੀਲ ਦੇ ਫਾਸਲੇ ਤੇ ਪੰਪਾ ਸਰੋਵਰ ਹੈ ਜੋ ਕੁਦਰਤੀ ਪਥਰੀਲੀਆਂ ਪਹਾੜੀਆਂ ਨਾਲ ਘਿਰਿਆ ਹੈ, ਜੋ ਬਹੁਤ ਸੁਹਾਵਨਾ ਹੈ, ਅਤੇ 'ਪੰਪਾਮਹਾਤਮਯਾ' ਅਨੁਸਾਰ ਪਾਰਵਤੀ ਨੇ ਪੰਪਾ ਦੇ ਨਾਂ ਥੱਲੇ ਇਥੇ ਸ਼ਿਵ ਜੀ ਨੂੰ ਵਰ ਰੂਪ ਵਿਚ ਮੰਗਣ ਲਈ ਤਪੱਸਿਆ ਕੀਤੀ ਸੀ; ਕੁਝ ਲੋਕਾਂ ਅਨੁਸਾਰ ਤੁੰਗਭੱਦਰਾਂ ਅਤੇ ਪੰਪਾ ਸਰੋਵਰ ਕਦੇ ਇਕੋ ਨਦੀ ਸਨ ਜਿਸ ਨੂੰ ਪੰਪਾਸਰਾ ਕਿਹਾ ਜਾਂਦਾ ਸੀ। ਪੰਪਕਸ਼ੇਤਰ ਨਾਂ ਦਰਿਆ ਅਤੇ ਦੇਵੀ ਤੋਂ ਨਿਕਲਿਆ ਹੈ।

45. ਇਹ ਗ਼ਲਤ ਹੈ।

ਹੈ ਅਤੇ ਜਿਵੇਂ ਇਹ ਹਨ ਇਸੇ ਤਰ੍ਹਾਂ ਹੋਰ ਆਦੇਸ਼ ਵੀ ਹਨ। ਇਹਨਾਂ ਲੋਕਾਂ ਦੀ ਗਊਆਂ ਬਾਰੇ ਏਨੀ ਸ਼ਰਧਾ ਹੈ ਕਿ ਉਹ ਹਰ ਰੋਜ਼ ਉਹਨਾਂ ਨੂੰ ਚੁੰਮਦੇ ਹਨ, ਕੁਝ ਦੱਸਦੇ ਹਨ ਕਿ ਪੂਛ ਦੇ ਅੰਤਲੇ ਹਿੱਸੇ (ਪੁੱਠਿਆਂ) ਨੂੰ ਚੁੰਮਦੇ ਹਨ। ਇਹ ਗੱਲ ਉਹਨਾਂ ਦੇ ਸਨਮਾਨ ਲਈ ਮੈਂ ਚੰਗੀ ਨਹੀਂ ਸਮਝਦਾ ਅਤੇ ਗਾਵਾਂ[46] ਦੇ ਪੇਸ਼ਾਬ (ਗੋਮੂਤ੍ਰ) ਨਾਲ ਉਹ ਆਪਣੇ ਆਪ ਨੂੰ ਉਦਾਂ ਹੀ ਪਵਿੱਤਰ ਹੋਇਆ ਮੰਨਦੇ ਹਨ ਜਿਵੇਂ ਉਹ ਕੋਈ ਪਵਿੱਤਰ ਜਲ ਹੋਵੇ। ਉਹਨਾਂ ਨੂੰ ਬ੍ਰਾਹਮਣ ਸਾਹਮਣੇ ਆਪਣੇ ਗੁਨਾਹ ਨੂੰ ਕਬੂਲ ਕਰਨ ਦਾ ਆਦੇਸ਼ ਹੈ, ਪਰ ਉਹ ਇੰਜ ਕਰਦੇ ਨਹੀਂ, ਕੇਵਲ ਉਹੋ ਕਰਦੇ ਹਨ ਜੋ ਬਹੁਤ ਧਾਰਮਿਕ ਪ੍ਰਾਣੀ ਹਨ (amiquos de Dios)। ਉਹ ਬਹਾਨਾ ਕਰਦੇ ਹਨ ਕਿ ਉਹਨਾਂ ਨੂੰ ਕਿਸੇ ਹੋਰ ਸਾਹਮਣੇ ਆਪਣਾ ਗੁਨਾਹ ਸਵੀਕਾਰ ਕਰਨ ਵਿਚ ਸ਼ਰਮ ਆਉਂਦੀ ਹੈ ਅਤੇ ਕਹਿੰਦੇ ਹਨ ਕਿ ਪਰਮਾਤਮਾ ਕੋਲ ਪੁੱਜ ਕੇ ਇਕਾਂਤ ਵਿਚ ਸਵੀਕਾਰ ਕਰ ਲੈਣਾ ਉਹਨਾਂ ਲਈ ਕਾਫ਼ੀ ਹੈ, ਕਿਉਂਕਿ ਜੋ ਇੰਜ ਨਹੀਂ ਕਰਦਾ ਉਹ ਪ੍ਰਭੂ ਦੀ ਕਿਰਪਾ ਦਾ ਪਾਤਰ ਨਹੀਂ ਬਣਦਾ। ਇੰਜ ਉਹ ਇਕ ਜਾਂ ਦੂਜੇ ਢੰਗ ਨਾਲ ਆਦੇਸ਼ ਦਾ ਪਾਲਣ ਕਰਦੇ ਹਨ। ਪਰ ਉਹ ਵਾਸਤਵ ਵਿਚ ਕਦੇ ਕਦਾਈਂ ਹੀ ਕਰਦੇ ਹਨ ਕਿ ਉਹ ਗੁਨਾਹ ਸਵੀਕਾਰ ਕਰਨ ਦੇ ਆਦੇਸ਼ ਦੀ ਅਣਗਹਿਲੀ ਹੀ ਕਰਦੇ ਹਨ (ਇਉਂ ਕਹਿਣਾ ਬਣਦਾ ਹੈ)।

ਇਹ ਬਿਸਨਾਗ ਰਾਜ ਨਿਰਾ ਕਾਫ਼ਰਾਂ ਦਾ ਹੈ। ਜਦ ਪਤੀ ਮਰਦੇ ਹਨ ਤਾਂ ਇਥੇ ਔਰਤਾਂ ਨੂੰ ਉਹਨਾਂ ਨਾਲ[47] ਜਲਾਉਣ ਦਾ ਰਿਵਾਜ ਹੈ, ਅਤੇ ਇੰਜ ਕਰਨਾ ਸਨਮਾਨ ਖਿਆਲ ਕਰਦੇ ਹਨ। ਇਸ ਲਈ ਜਦ ਉਹਨਾਂ ਦੇ ਪਤੀ ਮਰਦੇ ਹਨ ਉਹ ਆਪਣੇ ਅਤੇ ਆਪਣੇ ਪਤੀ ਦੇ ਰਿਸ਼ਤੇਦਾਰਾਂ ਨਾਲ ਮਿਲ ਕੇ ਸੋਗ ਮਨਾਉਂਦੀਆਂ ਹਨ। ਪਰ ਉਹਨਾਂ ਦਾ ਵਿਸ਼ਵਾਸ ਹੈ ਕਿ ਜੋ ਪਤਨੀ ਜ਼ਰੂਰਤ ਤੋਂ ਵਧੇਰੇ ਰੋਂਦੀ ਹੈ, ਆਪਣੇ ਪਤੀ ਦੀ ਤਲਾਸ਼ ਵਿਚ ਨਿਕਲਣ ਦਾ ਉਸ ਦਾ ਕੋਈ ਮਨ ਨਹੀਂ ਹੈ, ਅਤੇ ਸੋਗ ਨੇ ਉਹਨਾਂ ਦੇ ਰਿਸ਼ਤੇਦਾਰਾਂ ਦਾ ਉਹਨਾਂ ਨਾਲ ਬੋਲਣਾ ਖਤਮ ਕਰ ਦਿੱਤਾ ਹੈ ਅਤੇ ਆਪਣੀ ਨਸਲ ਨੂੰ ਅਪਮਾਨਿਤ ਨਾ ਕਰਕੇ ਉਹਨਾਂ ਨੂੰ ਸੜ ਜਾਣ ਦੀ ਸਲਾਹ ਦਿੰਦੇ ਹਨ।

---

46. ਗਾਂ ਪਵਿੱਤਰ ਹੈ ਅਤੇ ਇਸੇ ਲਈ 'ਗੋਮੂਤ੍ਰ' ਵੀ।
47. ਇਹ ਉਹੋ ਤਾਂ ਹੈ ਜਿਸ ਨੂੰ 'ਸਤੀ' ਜਾਂ 'ਸੁਹਾਗਮਨਾ' ਕਿਹਾ ਜਾਂਦਾ ਹੈ। ਭਾਰਤ ਦੀ ਯਾਤਰਾ ਤੇ ਆਉਣ ਵਾਲੇ ਲਗਭਗ ਸਾਰੇ ਯਾਤਰੀ ਇਹ ਪ੍ਰਥਾ ਦੇਖ ਕੇ ਹੈਰਾਨ ਹੋਏ ਸਨ, ਅਤੇ ਉਹਨਾਂ ਸਭਨਾਂ ਨੇ ਇਸ ਬਾਰੇ ਲਿਖਿਆ ਹੈ। ਉਨ੍ਹੀਵੀਂ ਸਦੀ ਤਕ ਇਹ ਪ੍ਰਚਲਤ ਸੀ ਅਤੇ 1829 ਵਿਚ ਖਤਮ ਕੀਤੀ ਗਈ ਹੈ। ਕਰਨਾਟਕ ਵਿਚ ਸਾਨੂੰ ਖਾਸੀਆਂ 'ਸਤੀ' ਸ਼ਿਲਾਵਾਂ ਅਤੇ ਵੀਰ ਸ਼ਿਲਾਵਾਂ ਲੱਭਦੀਆਂ ਹਨ ਜੋ ਯੁੱਧਾਂ ਅਤੇ ਰਾਜਿਆਂ ਦੇ ਸ਼ਾਸਨ-ਕਾਲ ਦਾ ਨਿਸ਼ਚਾ ਕਰਨ ਲਈ ਲਾਹੇਵੰਦ ਹਨ।

ਕਿਹਾ ਜਾਂਦਾ ਹੈ ਕਿ ਇਸ ਪਿਛੋਂ ਮੁਰਦੇ ਨੂੰ ਟਹਿਣੀਆਂ ਦੀ ਛਤਰੀ ਵਾਲੇ ਅਤੇ ਫੁੱਲਾਂ ਨਾਲ ਲੱਦੇ ਮੰਜੇ ਤੇ ਰੱਖ ਦਿੱਤਾ ਜਾਂਦਾ ਹੈ । ਉਹ ਲੋਕ ਔਰਤ ਨੂੰ ਕਿਸੇ ਨਿਕੰਮੇ ਘੋੜੇ ਦੀ ਪਿੱਠ ਤੇ ਲੱਦ ਦਿੰਦੇ ਹਨ, ਅਤੇ ਉਹ ਅਨੇਕ ਜਵਾਹਰਾਤ ਅਤੇ ਗੁਲਾਬਾਂ ਨਾਲ ਲੱਦੀ ਉਹਨਾਂ ਦੇ ਪਿੱਛੇ ਪਿੱਛੇ ਜਾਂਦੀ ਹੈ । ਉਸ ਦੇ ਇਕ ਹੱਥ ਵਿਚ ਸ਼ੀਸ਼ਾ ਤੇ ਦੂਜੇ ਵਿਚ ਫੁੱਲਾਂ ਦੀ ਇਕ ਟਹਿਣੀ ਫੜੀ ਹੁੰਦੀ ਹੈ ਅਤੇ ਕਈ ਕਿਸਮ ਦੇ ਸੰਗੀਤ ਨਾਲ ਜਾਂਦੀ ਹੈ, ਅਤੇ ਉਸ ਦੇ ਰਿਸ਼ਤੇਦਾਰ ਚਾਈਂ ਚਾਈਂ ਉਸ ਦੇ ਨਾਲ ਜਾਂਦੇ ਹਨ । ਇਕ ਵਿਅਕਤੀ ਛੋਟੀ ਢੋਲਕੀ ਵਜਾਉਂਦਾ ਜਾਂਦਾ ਹੈ ਅਤੇ ਉਹ ਉਸ ਨੂੰ ਇਹ ਦੱਸਣ ਦੇ ਗੀਤ ਗਾਉਂਦਾ ਹੈ ਕਿ ਉਹ ਆਪਣੇ ਪ੍ਰੇਮੀ ਨੂੰ ਮਿਲਣ ਜਾ ਰਹੀ ਹੈ । ਉਹ ਗਾ ਕੇ ਹੀ ਉੱਤਰ ਦਿੰਦੀ ਹੈ ਕਿ ਉਹ ਇਵੇਂ ਹੀ ਕਰੇਗੀ । ਜਿਵੇਂ ਹੀ ਉਹ ਸ਼ਮਸਾਨ ਭੂਮੀ ਵਿਚ ਪੁੱਜਦੀ ਹੈ, ਉਹ ਸੰਗੀਤਕਾਰਾਂ ਨਾਲ ਖਲੋ ਕੇ ਆਪਣੇ ਪਤੀ ਦੇ ਲਾਂਬੂ ਨੂੰ ਉਡੀਕਦੀ ਹੈ, ਜਿਸ ਦੀ ਲਾਸ਼ ਉਹ ਇਕ ਵੱਡੇ ਸਾਰੇ ਟੋਏ ਵਿਚ, ਜੋ ਉਸੇ ਲਈ ਤਿਆਰ ਕੀਤਾ ਗਿਆ ਹੈ, ਰਖ ਦਿੰਦੇ ਹਨ ਤੇ ਉਪਰੋਂ ਖਾਸੀਆਂ ਲੱਕੜਾਂ ਨਾਲ ਢਕ ਦਿੰਦੇ ਹਨ । ਉਸ ਨੂੰ ਲਾਂਬੂ ਲਾਉਣ ਤੋਂ ਪਹਿਲਾਂ ਉਸ ਦੀ ਮਾਂ ਜਾਂ ਉਸ ਦਾ ਨਜ਼ਦੀਕੀ ਰਿਸ਼ਤੇਦਾਰ ਆਪਣੇ ਸਿਰ ਉਤੇ ਪਾਣੀ ਦਾ ਇਕ ਘੜਾ ਅਤੇ ਹੱਥ ਵਿਚ ਅੱਗ ਦੀ ਤੀਲੀ ਚੁਕਦਾ ਹੈ ਅਤੇ ਟੋਏ ਦੇ ਤਿੰਨ ਚੱਕਰ ਕੱਢਦਾ ਹੈ । ਹਰ ਵਾਰ ਉਹ ਘੜੇ ਵਿਚ ਇਕ ਗਲੀ ਕਰ ਦਿੰਦਾ ਹੈ । ਜਦ ਇਹ ਤਿੰਨ ਫੇਰੇ ਪੂਰੇ ਹੋ ਜਾਂਦੇ ਹਨ ਤਾਂ ਘੜੇ ਨੂੰ ਭੰਨ ਦਿੰਦਾ ਹੈ ਜੋ ਛੋਟਾ ਹੁੰਦਾ ਹੈ, ਅਤੇ ਅੱਗ ਦੀ ਮਸ਼ਾਲ ਨੂੰ ਟੋਏ ਵਿਚ ਸੁੱਟ ਦਿੰਦਾ ਹੈ । ਫੇਰ ਉਹ ਅੱਗ ਲਾ ਦਿੰਦੇ ਹਨ । ਜਦ ਲਾਸ਼ ਜਲਦੀ ਹੈ ਤਾਂ ਪਤਨੀ ਸਾਰੇ ਪ੍ਰਸ਼ੰਸਕਾਂ ਨਾਲ ਆਉਂਦੀ ਹੈ ਤੇ ਆਪਣੇ ਪੈਰ ਧੋਂਦੀ ਹੈ । ਫੇਰ ਬ੍ਰਾਹਮਣ ਆਪਣੇ ਕਾਇਦੇ ਅਨੁਸਾਰ ਉਸ ਉਤੋਂ ਦੀ ਕੁਝ ਰਸਮਾਂ ਅਦਾ ਕਰਦਾ ਹੈ । ਜਦ ਉਹ ਇਹ ਕੁਝ ਕਰ ਚੁਕਦਾ ਹੈ, ਉਹ ਆਪਣੇ ਪਹਿਣੇ ਹੋਏ ਸਾਰੇ ਜਵਾਹਰਾਤ ਆਪਣੇ ਹੱਥਾਂ ਨਾਲ ਖਿੱਚ ਲੈਂਦੀ ਹੈ ਅਤੇ ਆਪਣੀਆਂ ਰਿਸ਼ਤੇਦਾਰ ਔਰਤਾਂ ਵਿਚ ਵੰਡ ਦਿੰਦੀ ਹੈ । ਜੇ ਉਸ ਦੇ ਪੁੱਤਰ ਹੋਣ ਉਹ ਉਹਨਾਂ ਨੂੰ ਆਪਣੇ ਸਭ ਤੋਂ ਸਨਮਾਨਤ ਰਿਸ਼ਤੇਦਾਰਾਂ ਹਵਾਲੇ ਕਰ ਦਿੰਦੀ ਹੈ । ਜਦ ਉਹ ਉਸ ਵਲੋਂ ਪਹਿਣਿਆ ਸਭ ਕੁਝ, ਇਥੋਂ ਤਕ ਕਿ ਉਸ ਦੇ ਵਧੀਆ ਕਪੜੇ, ਲੈ ਲੈਂਦੇ ਹਨ, ਉਹ ਉਸ ਉਤੇ ਆਮ ਪੀਲੇ ਵਸਤਰ ਪਾ ਦਿੰਦੇ ਹਨ, ਅਤੇ ਉਸ ਦੇ ਰਿਸ਼ਤੇਦਾਰ ਉਸ ਦਾ ਹੱਥ ਫੜ ਲੈਂਦੇ ਹਨ । ਉਹ ਦੂਜੇ ਹੱਥ ਵਿਚ ਇਕ ਟਹਿਣੀ ਫੜ ਲੈਂਦੀ ਹੈ ਅਤੇ ਗਾਉਂਦੀ ਤੇ ਭੱਜਦੀ ਹੋਈ ਟੋਏ ਵੱਲ ਜਾਂਦੀ ਹੈ ਜਿਥੇ ਅੱਗ ਲੱਗੀ ਹੈ । ਫੇਰ ਕੁਝ ਪੌੜੀਆਂ ਚੜ੍ਹਦੀ ਹੈ ਜੋ ਟੋਏ ਦੇ ਨੇੜੇ ਉੱਚੀਆਂ ਬਣੀਆਂ ਹੁੰਦੀਆਂ ਹਨ । ਇੰਜ ਕਰਨ ਤੋਂ ਪਹਿਲਾਂ ਉਹ ਤਿੰਨ ਵਾਰ ਅੱਗ ਦੁਆਲੇ ਚੱਕਰ ਲਾਉਂਦੇ ਹਨ ਅਤੇ ਫੇਰ ਉਹ ਪੌੜੀਆਂ ਚੜ੍ਹ ਜਾਂਦੀ ਹੈ ਅਤੇ ਆਪਣੇ ਮੂੰਹ ਅੱਗੇ ਇਕ ਚਟਾਈ ਕਰ ਲੈਂਦੀ ਹੈ ਜੋ

ਉਸ ਨੂੰ ਅੱਗ ਨੂੰ ਦੇਖਣ ਨਹੀਂ ਦਿੰਦੀ। ਉਹ ਅੱਗ ਵਿਚ ਇਕ ਚੌਲਾਂ ਵਾਲਾ ਕਪੜਾ ਅਤੇ ਦੂਜਾ ਪਾਨ ਪੱਤਿਆਂ ਵਾਲਾ ਪਟਕਾ ਅਤੇ ਉਸ ਦੇ ਸ਼ਿੰਗਾਰ ਕਰਨ ਦਾ ਉਸ ਦਾ ਕੰਘਾ ਅਤੇ ਸ਼ੀਸ਼ਾ ਇਹ ਕਹਿ ਕੇ ਸੁੱਟ ਦਿੰਦੇ ਹਨ ਕਿ ਆਪਣੇ ਪਤੀ ਕੋਲ ਜਾ ਕੇ ਸ਼ਿੰਗਾਰ ਕਰਨ ਲਈ ਇਹਨਾਂ ਸਭਨਾਂ ਦੀ ਲੋੜ ਪਵੇਗੀ। ਅਖੀਰ ਉਹ ਸਭ ਤੋਂ ਵਿਦਾ ਲੈਂਦੀ ਹੈ ਅਤੇ ਤੇਲ ਦਾ ਇਕ ਕੁੱਪਾ ਆਪਣੇ ਸਿਰ ਵਿਚ ਉਲਟਾ ਲੈਂਦੀ ਹੈ। ਏਨੇ ਹੌਂਸਲੇ ਨਾਲ ਅੱਗ ਵਿਚ ਛਾਲ ਮਾਰਦੀ ਹੈ ਕਿ ਇਹ ਇਕ ਅਲੋਕਾਰੀ ਗੱਲ ਹੈ। ਜਿਵੇਂ ਹੀ ਉਹ ਅੱਗ ਵਿਚ ਛਾਲ ਮਾਰਦੀ ਹੈ, ਰਿਸ਼ਤੇਦਾਰ ਲੱਕੜਾਂ ਲੈ ਕੇ ਤਿਆਰ ਖੜੇ ਹੁੰਦੇ ਹਨ ਅਤੇ ਛੇਤੀ ਹੀ ਉਸ ਨੂੰ ਇਹਨਾਂ ਨਾਲ ਢਕ ਦਿੰਦੇ ਹਨ। ਇਉਂ ਕਰਨ ਪਿਛੋਂ ਉਹ ਉੱਚਾ ਉੱਚਾ ਸਿਆਪਾ ਕਰਦੇ ਹਨ। ਜਦ ਕੋਈ ਕਪਤਾਨ ਮਰਦਾ ਹੈ ਤਾਂ ਭਾਵੇਂ ਉਸ ਦੀਆਂ ਕਿੰਨੀਆਂ ਪਤਨੀਆਂ ਹਨ ਉਹ ਸਭ ਸਤੀ ਹੋ ਜਾਂਦੀਆਂ ਹਨ। ਜਦ ਰਾਜਾ ਮਰਦਾ ਹੈ ਤਾਂ ਵੀ ਇਸੇ ਤਰ੍ਹਾਂ ਕੀਤਾ ਜਾਂਦਾ ਹੈ। ਤੇਲਗੂ[48] ਆਖੀ ਜਾਣ ਵਾਲੀ ਜ਼ਾਤ ਦੇ ਲੋਕਾਂ ਨੂੰ ਛੱਡ ਕੇ, ਕਾਫ਼ਰਾਂ ਦੇ ਦੇਸ਼ ਵਿਚ ਇਹ ਰਸਮ ਹਰ ਕਿਧਰੇ ਹੈ, ਜਿਨ੍ਹਾਂ ਅੰਦਰ ਪਤੀਆਂ ਦੇ ਮਰ ਜਾਣ ਤੇ ਪਤਨੀਆਂ ਨੂੰ ਉਹਨਾਂ ਨਾਲ ਜ਼ਿੰਦਾ ਦਫ਼ਨਾਇਆ ਜਾਂਦਾ ਹੈ। ਇਹ ਬੜੇ ਚਾਉ ਨਾਲ ਟੋਏ ਵਿਚ ਜਾਂਦੀਆਂ ਹਨ, ਜਿਸ ਦੇ ਅੰਦਰ ਮਿੱਟੀ ਦੀਆਂ ਦੋ ਥੜੀਆਂ ਬਣਾਈਆਂ ਜਾਂਦੀਆਂ ਹਨ। ਇਕ ਉਸ ਦੇ ਪਤੀ ਲਈ ਤੇ ਇਕ ਉਸ ਲਈ। ਉਹ ਹਰ ਕਿਸੇ ਨੂੰ ਉਸ ਦੀ ਆਪਣੀ ਥੜੀ ਤੇ ਰਖ ਦਿੰਦੇ ਹਨ ਅਤੇ ਉਹਨਾਂ ਨੂੰ ਤਿਲ ਤਿਲ ਕਰਕੇ ਸਾਰਾ ਢਕ ਦਿੰਦੇ ਹਨ, ਅਤੇ ਇੰਜ ਪਤਨੀ ਆਪਣੇ ਪਤੀ ਨਾਲ ਮਰ ਜਾਂਦੀ ਹੈ।

---

48. 'ਤੇਲਗੂ' ਕੋਈ ਜ਼ਾਤ ਨਹੀਂ ਸਗੋਂ ਤੇਲਗੂ ਬੋਲਣ ਵਾਲੇ ਲੋਕਾਂ ਦਾ ਸਮੂਹ ਹੈ। ਪੁਰਤਗਾਲੀ ਵਿਚ 'casta' ਦਾ ਅਰਥ ਲੋਕਾਂ ਦਾ ਸਮੂਹ (ਕਬੀਲਾ ਜਾਂ ਨਸਲ) ਹੈ ਅਤੇ 'caste' (ਭਾਰਤੀ ਜਾਤੀ) ਦੇ ਆਧੁਨਿਕ ਸੀਮਤ ਅਰਥਾਂ ਵਿਚ ਇਸ ਦਾ ਵਿਕਾਸ ਹੈ।

# ਅਧਿਆਇ 23

## ਬ੍ਰਾਹਮਣਾਂ ਦੀ ਮੌਤ ਤੇ ਕੀਤੀਆਂ ਜਾਣ ਵਾਲੀਆਂ ਰਸਮਾਂ ਬਾਰੇ

ਜਦ ਕੋਈ ਬ੍ਰਾਹਮਣ ਮਰਨ ਤੋਂ ਪਹਿਲਾਂ ਬੀਮਾਰ ਹੁੰਦਾ ਹੈ, ਉਹ ਉਸ ਦੇ ਪੁਜਾਰੀਆਂ ਅਰਥਾਤ ਵਿਦਵਾਨ ਬ੍ਰਾਹਮਣਾਂ ਨੂੰ ਸੱਦਾ ਘੱਲਦੇ ਹਨ ਤਾਂ ਜੋ ਆ ਕੇ ਪ੍ਰਾਰਥਨਾ ਕਰਨ ਅਤੇ ਬੀਮਾਰ ਨੂੰ ਤਸੱਲੀ ਦੇਣ । ਉਹ ਉਸ ਨਾਲ ਉਸ ਦੀ ਆਤਮਾ ਦੇ ਮਾਮਲਿਆਂ ਬਾਰੇ ਅਤੇ ਇਸ ਨੂੰ ਬਚਾਉਣ ਲਈ ਉਸ ਨੂੰ ਕੀ ਕਰਨਾ ਚਾਹੀਦਾ ਹੈ, ਬਾਰੇ ਗੱਲ ਕਰਦੇ ਹਨ । ਉਹ ਦਾਨ ਦੇ ਰੂਪ ਵਿਚ ਧਨ ਖਰਚਣ ਲਈ ਪ੍ਰੇਰਨਾ ਦਿੰਦੇ ਹਨ । ਇਸ ਰਸਮ ਦੇ ਪੂਰਾ ਹੋ ਜਾਣ ਪਿਛੋਂ ਉਹ ਬ੍ਰਾਹਮਣ ਪੁਜਾਰੀਆਂ ਨੂੰ ਬੀਮਾਰ ਬੰਦੇ ਦਾ ਸਿਰ ਮੁੰਨਣ ਲਈ ਅਤੇ ਮੁੰਨਣ ਪਿਛੋਂ ਇਸ ਨੂੰ ਧੋਣ ਲਈ ਕਹਿੰਦੇ ਹਨ । ਸਿਰ ਧੋਣ ਮਗਰੋਂ ਉਹਨਾਂ ਦੇ ਆਪਣੇ ਘਰਾਂ ਵਿਚ ਬੱਛੇ ਵਾਲੀ ਗਾਂ ਲਿਆਉਣ ਦਾ ਰਿਵਾਜ ਹੈ — ਬਹੁਤ ਘੱਟ ਬ੍ਰਾਹਮਣ ਹਨ ਭਾਵੇਂ ਉਹ ਗਰੀਬ ਹੀ ਹੋਣ ਜਿਨ੍ਹਾਂ ਕੋਲ ਘਰ ਵਿਚ ਇਕ ਗਾਂ ਨਹੀਂ ਰੱਖੀ ਹੋਈ । ਬੀਮਾਰ ਬੰਦੇ ਦਾ ਸਿਰ ਧੋਣ ਪਿਛੋਂ ਉਹ ਇਕ ਪਗੜੀ ਲੈਂਦੇ ਹਨ ਤੇ ਉਸ ਗਾਂ ਦੀ ਗਰਦਨ ਵਿਚ ਬੰਨ੍ਹ ਦਿੰਦੇ ਹਨ ਅਤੇ ਉਸ ਪਗੜੀ ਦਾ ਇਕ ਸਿਰਾ ਬੀਮਾਰ ਬੰਦੇ ਦੇ ਹੱਥ ਵਿਚ ਥਮਾ ਦਿੰਦੇ ਹਨ । ਉਹ ਇਸ ਗਾਂ ਤੇ ਬੱਛੇ ਨੂੰ ਆਪਣੀ ਆਤਮਾ ਦੀ ਸ਼ਾਂਤੀ ਲਈ ਦਾਨ ਦੇ ਰੂਪ ਵਿਚ ਇਹ ਰਸਮਾਂ ਅਦਾ ਕਰਨ ਵਾਲੇ ਪੁਜਾਰੀਆਂ ਨੂੰ ਦੇ ਦਿੰਦਾ ਹੈ । ਉਸ ਦਿਹਾੜੇ ਉਹ ਆਪਣੇ ਵਿੱਤ ਅਨੁਸਾਰ ਦਾਨ ਦਿੰਦਾ ਹੈ ਅਤੇ ਸੱਦੇ ਗਏ ਬ੍ਰਾਹਮਣਾਂ ਨੂੰ ਕੁਝ ਖਾਣ ਲਈ ਦਿੰਦਾ ਹੈ । ਉਹਨਾਂ ਦਾ ਵਿਸ਼ਵਾਸ ਹੈ ਕਿ ਜਦ ਬੀਮਾਰ ਲਈ ਇਹ ਰਸਮਾਂ ਅਦਾ ਕੀਤੀਆਂ ਜਾਂਦੀਆਂ ਹਨ ਤਾਂ ਜੇ ਉਸ ਨੇ ਜੀਉਣਾ ਹੁੰਦਾ ਹੈ ਤਾਂ ਉਹ ਛੇਤੀ ਨੌਂ ਬਰ ਨੌਂ ਹੋ ਜਾਂਦਾ ਹੈ, ਜੇ ਨਹੀਂ ਤਾਂ ਛੇਤੀ ਹੀ ਮਰ ਜਾਂਦਾ ਹੈ ।

ਬੀਮਾਰ ਦੇ ਮਰ ਜਾਣ ਤੇ ਉਹ ਉਸ ਫ਼ਰਸ਼ ਨੂੰ ਧੋ ਦਿੰਦੇ ਹਨ ਜਿਥੇ ਉਹ ਲੇਟਿਆ ਹੋਇਆ ਸੀ । ਫ਼ਰਸ਼ ਧੋ ਦੇਣ ਪਿਛੋਂ ਗਾਂ ਦਾ ਗੋਹਾ ਲੈ ਕੇ ਜ਼ਮੀਨ ਤੇ ਵਿਛਾ ਦਿੱਤਾ ਜਾਂਦਾ ਹੈ ਅਤੇ ਲਾਸ਼ ਨੂੰ ਇਸ ਗੋਹੇ ਦੇ ਢੇਰ ਤੇ ਰਖ ਦਿੱਤਾ ਜਾਂਦਾ ਹੈ । ਉਹਨਾਂ ਦਾ ਵਿਸ਼ਵਾਸ ਹੈ ਕਿ ਜ਼ਮੀਨ ਨੂੰ ਛੱਡ ਕੇ ਜੇ ਕੋਈ ਬੀਮਾਰ ਮੰਜੇ ਤੇ ਜਾਂ ਕਿਸੇ ਵੀ ਹੋਰ ਥਾਂ ਮਰਦਾ ਹੈ ਤਾਂ ਬਹੁਤ ਵੱਡਾ ਪਾਪ ਖੱਟਦਾ ਹੈ । ਜਿਵੇਂ ਹੀ ਲਾਸ਼ ਧਰਤੀ

ਤੇ ਰਖ ਦਿੱਤੀ ਜਾਂਦੀ ਹੈ, ਉਹ ਇਸ ਲਈ ਅੰਜੀਰ ਦੇ ਰੁੱਖ ਦੀਆਂ ਸ਼ਾਖਾਂ ਨਾਲ ਢੱਕੀ ਇਕ ਅਰਥੀ ਤਿਆਰ ਕਰਦੇ ਹਨ ਅਤੇ ਲਾਸ਼ ਨੂੰ ਅਰਥੀ ਤੇ ਟਿਕਾਉਣ ਤੋਂ ਪਹਿਲਾਂ ਉਹ ਇਸ ਨੂੰ ਚੰਗੀ ਤਰ੍ਹਾਂ ਗੰਗਾ ਜਲ ਨਾਲ ਧੋਂਦੇ ਹਨ ਅਤੇ ਇਸ ਉਤੇ ਸੰਦਲ ਦਾ ਤੇਲ ਮਲਦੇ ਹਨ। ਉਹ ਲਾਸ਼ ਨਾਲ ਮਿੱਠੀ ਤੁਲਸੀ ਦੀਆਂ ਟਹਿਣੀਆਂ ਟਿਕਾਉਂਦੇ ਹਨ ਅਤੇ ਇਸ ਨੂੰ ਨਵੇਂ ਕਪੜੇ ਨਾਲ ਢਕ ਦਿੰਦੇ ਹਨ ਅਤੇ ਇਸ ਨੂੰ ਅਰਥੀ ਤੇ ਸਜਾ ਦਿੰਦੇ ਹਨ। ਫੇਰ ਉਹਨਾਂ ਦਾ ਇਕ ਰਿਸ਼ਤੇਦਾਰ ਅਰਥੀ ਨੂੰ ਇਕ ਸਿਰੇ ਤੋਂ ਹੱਥ ਪਾਉਂਦਾ ਹੈ ਅਤੇ ਹੋਰ ਕਿਸੇ ਵੀ ਤਿੰਨ ਬ੍ਰਾਹਮਣਾਂ ਨੂੰ ਮੋਢਾ ਦੇਣ ਲਈ ਕਿਹਾ ਜਾਂਦਾ ਹੈ ਅਤੇ ਫੇਰ ਬਹੁਤ ਸਾਰੇ ਬ੍ਰਾਹਮਣਾਂ ਸਹਿਤ, ਜੋ ਅਰਥੀ ਦੇ ਮੂਹਰੇ ਗਾਉਂਦੇ ਜਾਂਦੇ ਹਨ, ਉਸ ਨੂੰ ਸ਼ਮਸ਼ਾਨ ਭੂਮੀ ਵਿਚ ਲੈ ਜਾਂਦੇ ਹਨ। ਸਭ ਤੋਂ ਅੱਗੇ ਜੇ ਉਸ ਦਾ ਕੋਈ ਪੁੱਤਰ ਹੈ ਜਾਂ ਦੂਜਾ ਛੋਟਾ ਭਰਾ ਜਾਂ ਨੇੜਲਾ ਸੰਬੰਧੀ ਹੈ, ਤਾਂ ਉਹ ਸਭ ਤੋਂ ਅੱਗੇ ਅੱਗੇ ਉਸ ਨੂੰ ਫੂਕਣ ਲਈ ਅੱਗ ਫੜੀ ਜਾਂਦਾ ਹੈ। ਜਿਵੇਂ ਹੀ ਉਹ ਸ਼ਮਸ਼ਾਨ ਭੂਮੀ ਵਿਚ ਆਉਂਦੇ ਹਨ ਉਹ ਆਪੋ ਆਪਣੇ ਵਿੱਤ ਅਨੁਸਾਰ ਪੈਸਿਆਂ ਦੇ ਵਾਰਨੇ ਕਰਦੇ ਹਨ ਅਤੇ ਇਸ ਨੂੰ ਅੱਗ ਦਾਗ ਦਿੰਦੇ ਹਨ। ਜਦ ਤਕ ਸਾਰਾ ਸਰੀਰ ਜਲ ਨਹੀਂ ਜਾਂਦਾ ਉਹ ਉਥੇ ਖੜੋ ਕੇ ਉਸ ਦੀ ਉਡੀਕ ਕਰਦੇ ਹਨ। ਫੇਰ ਸਾਰੇ ਜਾ ਕੇ ਕਿਸੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ ਤੇ ਮਗਰੋਂ ਆਪੋ ਆਪਣੇ ਘਰੀਂ ਤੁਰ ਜਾਂਦੇ ਹਨ। ਪੁੱਤਰ ਜਾਂ ਭਾਈ ਜਾਂ ਸੰਬੰਧੀ ਨੂੰ ਜਿਸ ਨੇ ਅੱਗ ਦਾਗੀ ਸੀ ਨੌਂ ਰਾਤਾਂ ਉਸੇ ਧਰਤੀ ਤੇ ਸੌਣਾ ਪੈਂਦਾ ਹੈ ਜਿਥੇ ਉਹ ਮੋਇਆ ਸੀ। ਮੌਤ ਤੋਂ ਨੌਂ ਦਿਨਾਂ ਮਗਰੋਂ ਪੁਜਾਰੀ ਤੇ ਪੰਡਿਤ ਆਉਂਦੇ ਹਨ ਅਤੇ ਉਹ ਆ ਕੇ ਇਸ ਵਿਅਕਤੀ ਦਾ ਸਿਰ ਮੁੰਨਣ ਦਾ ਆਦੇਸ਼ ਦਿੰਦੇ ਹਨ। ਇਹਨਾਂ ਨੌਂ ਦਿਨਾਂ ਵਿਚ ਉਹ ਗ਼ਰੀਬ ਗੁਰਬੇ ਨੂੰ ਭੋਜਨ ਦਿੰਦੇ ਹਨ ਅਤੇ ਉਹਨਾਂ ਨੂੰ ਮੋਏ ਬੰਦੇ ਦੇ ਕਪੜੇ ਦਿੰਦੇ ਹਨ, ਅਤੇ ਰੁਪਏ ਪੈਸੇ ਅਤੇ ਬਿਸਤਰੇ ਸਮੇਤ ਮੰਜਾ ਪੁਜਾਰੀਆਂ ਨੂੰ ਦਾਨ ਕਰ ਦਿੱਤਾ ਜਾਂਦਾ ਹੈ। ਜੇ ਉਹ ਕੋਈ ਅਮੀਰ ਆਦਮੀ ਹੈ ਤਾਂ ਉਹ ਬਹੁਤ ਸਾਰੇ ਬ੍ਰਾਹਮਣਾਂ ਨੂੰ ਬਾਗ ਅਤੇ ਹੋਰ ਚੀਜ਼ਾਂ ਦਾਨ ਕਰਦੇ ਹਨ। ਦਸ ਦਿਨ ਪੂਰੇ ਹੋਣ ਉਪਰੰਤ ਪੁੱਤਰ ਦਾ ਸਿਰ ਮੁੰਨਣ ਪਿਛੋਂ, ਉਹ ਉਸ ਥਾਂ ਜਾਂਦਾ ਹੈ ਜਿਥੇ ਉਸ ਦੇ ਪਿਤਾ ਜਾਂ ਭਰਾ ਨੂੰ ਫੂਕਿਆ ਗਿਆ ਸੀ ਅਤੇ ਉਹ ਅਣਜਲੀਆਂ ਹੱਡੀਆਂ ਅਤੇ ਸੁਆਹ ਉਤੇ ਬਹੁਤ ਸਾਰੀਆਂ ਰਸਮਾਂ ਅਦਾ ਕਰਦੇ ਹਨ। ਫੇਰ ਉਹ ਉਹਨਾਂ ਫੁੱਲਾਂ ਨੂੰ ਇਕ ਛੋਟੇ ਭਾਂਡੇ ਵਿਚ ਪਾਉਂਦੇ ਹਨ, ਧਰਤੀ ਵਿਚ ਇਕ ਟੋਆ ਪੁਟ ਕੇ ਉਸ ਵਿਚ ਦੱਬ ਦਿੰਦੇ ਹਨ ਅਤੇ ਇੰਜ ਉਸ ਨੂੰ ਦਬਾ ਕੇ ਪਹਿਰੇਦਾਰੀ ਕਰਦੇ ਹਨ ਤਾਂ ਜੋ ਮਗਰੋਂ ਫੁੱਲਾਂ ਨੂੰ ਕਿਸੇ ਪਵਿੱਤਰ ਨਦੀ[1] ਵਿਚ ਪ੍ਰਵਾਹਿਤ ਕੀਤਾ ਜਾ ਸਕੇ ਜੋ ਗੋਆ ਤੋਂ ਇਕ ਹਜ਼ਾਰ

1. ਉਤਰ ਵਿਚ ਗੰਗਾ।

ਲੀਗ ਦੇ ਫ਼ਾਸਲੇ ਤੇ ਹੈ । ਉਥੇ ਬਹੁਤ ਵੱਡਾ ਮੰਦਰ[2] ਹੈ ਜੋ ਬਹੁਤ ਸਾਰੀਆਂ ਯਾਤਰਾ ਦੀ ਥਾਂ ਹੈ । ਉਹਨਾਂ ਦਾ ਵਿਸ਼ਵਾਸ ਹੈ ਕਿ ਉਥੇ ਮਰਨ ਵਾਲਾ ਹਰ ਯਾਤਰੀ ਮੁਕਤ ਹੋ ਜਾਂਦਾ ਹੈ ਤੇ ਸਿੱਧਾ ਸਵਰਗ ਵਿਚ ਜਾਂਦਾ ਹੈ, ਉਹ ਵੀ ਜਿਸ ਦੀਆਂ ਹੱਡੀਆਂ ਉਸ ਵਿਚ ਪ੍ਰਵਾਹਿਤ ਕੀਤੀਆਂ ਜਾਂਦੀਆਂ ਹਨ । ਇਸ ਦੇ ਬਾਵਜੂਦ ਵਾਸਤਵ ਵਿਚ ਉਹ ਉਥੇ ਬਹੁਤ ਘੱਟ ਲੋਕਾਂ ਨੂੰ ਲਿਜਾਂਦੇ ਹਨ । ਮੋਏ ਵਿਅਕਤੀ ਦਾ ਵਾਰਿਸ ਜਾਂ ਪਿਤਾ ਜਾਂ ਪੁੱਤਰ ਮੌਤ ਵਾਲੇ ਦਿਨ ਤੋਂ ਗਿਆਰ੍ਹਾਂ ਦਿਨ ਤਕ ਸਤਾਈ ਬ੍ਰਾਹਮਣਾਂ ਨੂੰ ਭੋਜਨ ਕਰਾਵੇ ਅਤੇ ਇੱਕੀ ਦਿਨ ਤਿੰਨ ਹੋਰ ਬ੍ਰਾਹਮਣਾਂ ਨੂੰ ਭੋਜਨ ਕਰਾਵੇ । ਮਰੇ ਬੰਦੇ ਦੀ ਆਤਮਿਕ ਸ਼ਾਂਤੀ ਲਈ ਤਿੰਨ ਦੇਵਤਿਆਂ ਦੇ ਸਨਮਾਨ ਵਜੋਂ ਉਹ ਇੰਜ ਕਰਦੇ ਹਨ । ਵਰ੍ਹਾ ਖਤਮ ਹੋ ਜਾਣ ਤੇ ਉਹ ਹੋਰ ਦਾਨ ਨਹੀਂ ਦਿੰਦੇ, ਕੇਵਲ ਹਰ ਵਰ੍ਹੇ ਜਿਸ ਦਿਨ[3] ਉਸ ਦੀ ਮੌਤ ਹੋਈ ਸੀ, ਉਹ ਛੇ ਬ੍ਰਾਹਮਣ ਨੂੰ ਭੋਜਨ ਖੁਆਉਂਦਾ ਹੈ — ਅਰਥਾਤ ਤਿੰਨ ਤ੍ਰਿਦੇਵਾਂ ਦੇ ਸਨਮਾਨ ਅਤੇ ਤਿੰਨ ਆਪਣੇ ਪਿਤਾ, ਦਾਦੇ ਅਤੇ ਪੜਦਾਦੇ ਦੇ ਸਨਮਾਨ ਵਿਚ, ਜੋ ਇੰਜ ਇਕੱਠੇ ਖਾਂਦੇ ਹਨ ।

ਇੰਜ ਉਹ ਪਰਮਾਤਮਾ ਦੀ ਕਿਰਪਾ ਦਾ ਪਾਤਰ ਬਣਦਾ ਹੈ ਅਤੇ ਜੇ ਕੋਈ ਗ਼ਰੀਬ ਹੁੰਦਾ ਹੈ ਤਾਂ ਇਹਨਾਂ ਖਰਚਿਆਂ ਲਈ ਉਹ ਬ੍ਰਹਮ ਭੋਜ ਲਈ ਬ੍ਰਾਹਮਣਾਂ ਤੋਂ ਦਾਨ ਮੰਗਦਾ ਹੈ । ਇਹ ਲੋਕ ਇਸ ਲਈ ਉਸ ਦੀ ਪੂਰੀ ਸਹਾਇਤਾ ਕਰਦੇ ਹਨ । ਉਹਨਾਂ ਵਲੋਂ ਭੋਜਨ ਛਕਣ ਤੋਂ ਪਹਿਲਾਂ ਛੇਆਂ ਬ੍ਰਾਹਮਣਾਂ ਦੇ ਚਰਨ ਧੋਤੇ ਜਾਂਦੇ ਹਨ, ਅਤੇ ਖਾਣ ਵੇਲੇ ਇਸ ਉਦੇਸ਼ ਲਈ ਉਥੇ ਆਏ ਬ੍ਰਾਹਮਣ ਪੁਜਾਰੀਆਂ ਵਲੋਂ ਕੁਝ ਰਸਮਾਂ ਅਦਾ ਕੀਤੀਆਂ ਜਾਂਦੀਆਂ ਹਨ ।

---

2. ਕਾਸ਼ੀ ਦਾ ਵਿਸ਼ਵਨਾਥ ਮੰਦਰ

3. ਸ਼ਰਾਧ

ਪ੍ਰਿੰਟਰ : ਬਜਾਜ ਪ੍ਰਿੰਟਰਜ਼, 23/7, ਪੰਤ ਨਗਰ, ਜੰਗਪੁਰਾ, ਨਵੀਂ ਦਿੱਲੀ-110014

# ਸ਼ਬਦ ਅਨੁਕ੍ਰਮਣਿਕਾ

ਪ੍ਰਿੰਟਰ : ਬਜਾਜ ਪ੍ਰਿੰਟਰਜ਼, 23/7, ਪੰਤ ਨਗਰ, ਜੰਗਪੁਰਾ, ਨਵੀਂ ਦਿੱਲੀ-110014



ਤੁਗਭੱਦਰਾ ਨਦੀ
ਨਾਗਲਪੁਰਾ
ਅਥਵਾ
ਨਾਗੇਨਹਅਲੀ
ਦੁਾਰ
ਸਾਲੇ ਤਿਰੁਮਲਰਾਯਪੁਰਾ
ਤਿਰੁਮਲ
ਦੇਵੀਯੰਮਾਪਟਨ
ਪਾਈ ਅਤੇ
ਨੁਨੀਜ਼ ਦੁਆਰਾ
ਵਰਣਿਤ ਤਾਲਾਬ
ਮੀਲ
ਸਕੇਲ




**ਵਿਜੈ ਨਗਰ ਅਤੇ ਉਸਦਾ ਆਲਾ-ਦੁਆਲਾ**
(ਪਾਈ ਅਤੇ ਨੁਨੀਜ਼ ਨੇ ਥਾਵਾਂ ਦਾ ਵਰਣਨ ਕੀਤਾ ਹੈ)